ੴ ਸਤਿਗੁਰ ਪ੍ਰਸਾਦਿ ॥




ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥

# ਬਾਰਹ ਮਾਹਾ ਕਥਾ ਪ੍ਰਮਾਣ


*ਲੇਖਕ-*

*ਸਿੰਘ ਸਾਹਿਬ ਗਿਆਨੀ ਮੱਲ ਸਿੰਘ ਗੂੰਬੀ*

*ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ*

**ਸੰਪਾਦਕ-**

*ਗਿਆਨੀ ਅਮਰਜੀਤ ਸਿੰਘ (M.A.Religion) ਕਥਾ ਵਾਚਕ*

*ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਬਰਨਾਲਾ*



ਪ੍ਰਕਾਸ਼ਕ :-



**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਸਮਰਪਣ

ਪਰਮ ਪੂਜ ਪੂਰਨ ਗੁਰਸਿੱਖ,
ਬ੍ਰਹਮ ਗਿਆਨੀ
ਬਾਬਾ ਬੁੱਢਾ ਸਾਹਿਬ ਜੀ
ਨੂੰ !!

*ਸ੍ਰੀ ਨਾਨਕ ਕੋ ਦਰਸਨ ਕੀਨ।*
*ਅਸ ਬੁੱਢਾ ਬਿਚ ਸੇਵ ਪ੍ਰਬੀਨ॥ ੨੬॥*
*ਬੁੱਢਾ ਨਿਜ ਸਿਰ ਪਰ ਧਰਿ ਗ੍ਰਿੰਥ।*
*ਆਗੇ ਚਲਹੁ ਸੁਧਾਸਰ ਪੰਥ।*
*ਮਾਨਿ ਬਾਕ ਲੇ ਭਯੋ ਅਗਾਰੇ।*
*ਚਮਰ ਗੁਰੂ ਅਰਜਨ ਕਰ ਧਾਰੇ॥ ੨੯॥*
*ਵਾਰ ਭੋਗ ਕੋ ਸੁਨਿ ਮਨ ਲਾਈ।*
*ਸ੍ਰੀ ਅਰਜਨ ਪੁਨ ਗਿਰਾ ਅਲਾਈ।*
*ਬੁੱਢਾ ਸਾਹਿਬ ਖੋਲਹੁ ਗ੍ਰਿੰਥ।*
*ਲੇਹੁ ਅਵਾਜ ਸੁਨਹਿ ਸਭਿ ਪੰਥ॥ ੩੨॥*

~~~~~~~~~~~~~~~~~~~~~~~~~~~
~~~~~~~~~~~~~~~~~~~~~~~~~~~

_S

## ਇਸੇ ਕਲਮ ਤੋਂ :-

1. ਗੁਰ ਸਾਗਰ ਰਤਨੀ ਭਰਪੂਰੇ
2. ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ
3. ਗੁਰਵਾਕ ਵਿਸ਼ਾ ਪ੍ਰਬੋਧ (ਭਾਗ ਪਹਿਲਾ)
4. ਗੁਰਵਾਕ ਵਿਸ਼ਾ ਪ੍ਰਬੋਧ (ਭਾਗ ਦੂਜਾ)
5. ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ
6. ਦਸ ਗੁਰ ਜੋਤਿ—ਗੁਰ-ਇਤਿਹਾਸ ਦਸ ਪਾਤਿਸ਼ਾਹੀਆਂ
7. ਸਬਦ ਗੁਰੂ ਗੁਰ ਜਾਣੀਐ
8. ਮੁਖਵਾਕ ਪ੍ਰਕਾਸ਼ (ਭਾਗ ਪਹਿਲਾ)
9. ਮੁਖਵਾਕ ਪ੍ਰਕਾਸ਼ (ਭਾਗ ਦੂਜਾ)
10. ਕਥਾ ਪ੍ਰਮਾਣ ਸਾਗਰ
11. ਬਾਰਹ ਮਾਹਾ ਕਥਾ ਪ੍ਰਮਾਣ
12. ਸ੍ਰੀ ਦਸਮ ਗ੍ਰੰਥ ਬੋਧ, (ਭਾਗ ਪਹਿਲਾ)

ਪ੍ਰੈਸ ਵਿਚ ਛਪਣ ਯੋਗ ਪੁਸਤਕਾਂ :-

1. ਮੁਖਵਾਕ ਪ੍ਰਕਾਸ਼ (ਭਾਗ ਤੀਜਾ)
2. ਸ੍ਰੀ ਦਸਮ ਗ੍ਰੰਥ ਬੋਧ (ਭਾਗ ਦੂਜਾ)

~~~~~~~~~~~~~~~~~~~~~~~~~
~~~~~~~~~~~~~~~~~~~~~~~~~

ੴ ਸਤਿਗੁਰ ਪ੍ਰਸਾਦਿ ॥

# ਤਤਕਰਾ ਬਾਰਹ ਮਾਹਾ ਮਾਂਝ



~~~~~~~~~~~~~~~~~~~~~~~~
~~~~~~~~~~~~~~~~~~~~~~~~

# ਤਤਕਰਾ ਸਾਖੀਆਂ

Mal_S
(3)



☆☆☆

ੴ ਸਤਿਗੁਰ ਪ੍ਰਸਾਦਿ ॥

# ਆਦਿ ਕਥਨ

ਗੁਰੂ ਸਾਹਿਬਾਨ ਨੇ ਗੁਰੂ ਕਾਲ ਦੇ ਸਮੇਂ ਤੋਂ ਹੀ ਸਮੁੱਚੀ ਗੁਰਬਾਣੀ ਰਾਹੀਂ, ਸਮੁੱਚੀ ਮਨੁੱਖਤਾ ਨੂੰ ਵਹਿਮਾਂ ਭਰਮਾਂ ਵਿਚੋਂ ਕੱਢ ਕੇ ਸਰਬ ਵਿਆਪਕ ਪਰੀਪੂਰਨ ਪ੍ਰਮਾਤਮਾ ਨਾਲ ਜੁੜਨ ਦਾ ਉਪਦੇਸ਼ ਦਿੱਤਾ ਹੈ। ਗੁਰਬਾਣੀ ਦੇ ਸਿਧਾਂਤ ਅਨੁਸਾਰ :-

***ਵਿਸੁਏ ਚਸਿਆ ਘੜੀਆ ਪਹਰਾ***
***ਥਿਤੀ ਵਾਰੀ ਮਾਹੁ ਹੋਆ ॥***
***ਸੂਰਜੁ ਏਕੋ ਰੁਤਿ ਅਨੇਕ ॥***
***ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥***

(ਅੰਗ ੧੨)

ਜਿਸ ਤਰ੍ਹਾਂ ਸੂਰਜ ਇਕ ਹੈ ਤੇ ਰੁੱਤਾਂ, ਥਿੱਤਾਂ, ਵਾਰ, ਮਹੀਨੇ ਅਨੇਕ ਹਨ, ਇਸੇ ਤਰ੍ਹਾਂ ਅਕਾਲ ਪੁਰਖ ਵਾਹਿਗੁਰੂ ਜੀ ਇਕ ਹੈ ਤੇ ਉਹ ਸਰਬ ਵਿਆਪਕ ਹੈ। ਭਗਤ ਕਬੀਰ ਜੀ ਦਾ ਸੁੰਦਰ ਫ਼ੁਰਮਾਣ ਹੈ :-

***ਸੂਰਜ ਚੰਦੁ ਕਰਹਿ ਉਜੀਆਰਾ ॥***
***ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥***

(ਅੰਗ ੩੨੯)

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ :-

***ਰਾਤੀ ਰੁਤੀ ਥਿਤੀ ਵਾਰ ॥***
***ਪਵਣ ਪਾਣੀ ਅਗਨੀ ਪਾਤਾਲ ॥***
***ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥***
***ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥***
***ਤਿਨ ਕੇ ਨਾਮ ਅਨੇਕ ਅਨੰਤ ॥***

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

(ਜਪੁ ਜੀ ਸਾਹਿਬ, ਅੰਗ ੭)

ਮਨੁੱਖ ਮਾਤਰ ਦੇ ਭਲੇ ਵਾਸਤੇ ਗੁਰੂ ਸਾਹਿਬਾਨਾਂ ਨੇ ਸੱਤਾਂ ਵਾਰਾਂ, ਪੰਦਰਾਂ ਥਿੱਤਾਂ ਅਤੇ ਬਾਰਾਂ ਮਹੀਨਿਆਂ ਰਾਹੀਂ ਜਗਤ ਜੀਆਂ ਨੂੰ ਉਪਦੇਸ਼ ਦਿੱਤਾ ਹੈ।

_S

***ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥***

(ਅੰਗ ੧੩੬)

***ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ॥ ੨ ॥***

(ਅੰਗ ੧੩੭)

***ਥਿਤੀ ਵਾਰ ਸਭਿ ਸਬਦਿ ਸੁਹਾਏ॥***
***ਸਤਿਗੁਰੁ ਸੇਵੇ ਤਾ ਫਲੁ ਪਾਏ॥***
***ਥਿਤੀ ਵਾਰ ਸਭਿ ਆਵਹਿ ਜਾਹਿ॥***
***ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ॥***
***ਥਿਤੀ ਵਾਰ ਤਾ ਜਾ ਸਚਿ ਰਾਤੇ॥***
***ਬਿਨੁ ਨਾਵੈ ਸਭਿ ਭਰਮਹਿ ਕਾਚੇ॥***

(ਅੰਗ ੮੪੨)

***ਪੰਦ੍ਰਹ ਥਿਤੀ ਤੈ ਸਤ ਵਾਰ॥***
***ਮਾਹਾ ਰੁਤੀ ਆਵਹਿ ਵਾਰ ਵਾਰ॥***
***ਦਿਨਸੁ ਰੈਣਿ ਤਿਵੈ ਸੰਸਾਰੁ॥***
***ਆਵਾ ਗਉਣੁ ਕੀਆ ਕਰਤਾਰਿ॥***
***ਨਿਹਚਲੁ ਸਾਚੁ ਰਹਿਆ ਕਲ ਧਾਰਿ॥***
***ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ॥ ੧੦ ॥***

(ਅੰਗ ੮੪੨)

ਸਾਹਿਤਿਕ ਰਚਨਾ ਦੇ ਰੂਪ ਵਿਚ ਬਾਰਹ ਮਾਹਾ ਦਾ ਜਨਮ "ਖਟ ਰਿਤੂ" ਦੇ ਵਿਕਾਸ ਤੋਂ ਹੋਇਆ ਦੱਸਿਆ ਹੈ। ਸੰਸਕ੍ਰਿਤ ਸਾਹਿਤ ਵਿਚ ਰਚਿਤ 'ਰਿਤੂ ਸੰਹਾਰ' ਕਵੀ ਕਾਲੀ ਦਾਸ ਦਾ 'ਖਟ ਰਿਤੂ' ਦਾ ਵਰਣਨ ਇਕ ਸੁੰਦਰ ਨਮੂਨਾ ਹੈ।

ਅਪਭ੍ਰੰਸ਼ ਸਾਹਿਤ ਵਿਚ ਅਬਦੁਲ ਰਹਿਮਾਨ ਮੁਲਤਾਨੀ ਅਤੇ ਹਿੰਦੀ ਦੇ ਕਵੀ ਮਲਕ ਮੁਹੰਮਦ ਜਾਇਸੀ ਆਦਿ 'ਖਟ ਰਿਤੂ' ਦੇ ਰਚੈਤਾ ਮੰਨੇ ਜਾਂਦੇ ਹਨ, ਪਰ ਪੰਜਾਬੀ ਸਾਹਿਤ ਅੰਦਰ ਲਿਖਤੀ ਰੂਪ ਵਿਚ ਸਭ ਤੋਂ ਪੁਰਾਣਾ 'ਬਾਰਹ ਮਾਹਾ' ਤੁਖਾਰੀ ਰਾਗੁ ਅੰਦਰ ਸ੍ਰੀ ਗੁਰੂ

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

ਨਾਨਕ ਦੇਵ ਜੀ ਦਾ ਮੰਨਿਆ ਜਾਂਦਾ ਹੈ ਅਤੇ ਦੋ ਬਾਰਹ ਮਾਹੇ ਦਸਮ ਗ੍ਰੰਥ ਅੰਦਰ ਅੰਕਿਤ ਹਨ। ਇਕ "ਫਾਗਨ ਮੈ ਸਖੀ ਡਾਰ ਗੁਲਾਲ ਸਭੈ ਹਰਿ ਸਿਉ ਬਨ ਬੀਚ ਰਮੈ॥" ਤੋਂ ਆਰੰਭ ਹੋ ਕੇ "ਮਾਘ ਬਿਖੈ ਮਿਲ ਕੈ ਹਰਿ ਸੋ ਹਮ ਸੋ ਰਸ ਰਾਸ ਕੀ ਖੇਲ ਮਚਾਈ॥" 'ਤੇ ਸੰਪੂਰਨ ਹੁੰਦਾ ਹੈ। ਭਾਵ ਦਸਮ ਗ੍ਰੰਥ ਦੇ ਅੰਗ ੩੬੯ ਫੱਗਣ ਦੇ ਮਹੀਨੇ ਤੋਂ ਆਰੰਭ ਹੋ ਕੇ ਦਸਮ ਗ੍ਰੰਥ ਅੰਗ ੩੭੧ ਮਾਘ ਦੇ ਮਹੀਨੇ 'ਤੇ ਜਾ ਕੇ ਸੰਪੂਰਨ ਹੁੰਦਾ ਹੈ। ਦੂਸਰਾ ਬਾਰਹ ਮਾਹਾ ਦਸਮ ਗ੍ਰੰਥ ਅੰਗ ੩੭੬ "ਫੂਲ ਰਹੇ ਸਿਗਰੇ ਬ੍ਰਿਜ ਕੇ ਤਰ" ਅਥਵਾ "ਚੇਤ ਚੜਯੋ ਸੁਦ ਸੁੰਦਰ ਕੋਕਿਲਕਾ ਜੁਤ" ਤੋਂ ਆਰੰਭ ਹੋ ਕੇ "ਫਾਗਨ ਫਾਗ ਬਦਯੋ ਅਨੁਰਾਗ" ਦਸਮ ਗ੍ਰੰਥ ਅੰਗ ੩੭੭ 'ਤੇ ਸਮਾਪਤ ਹੁੰਦਾ ਹੈ। ਇਨ੍ਹਾਂ ਦੋਵਾਂ ਬਾਰਹ ਮਾਹਾ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ 'ਬਾਰਹ ਮਾਹਾ' ਕਾਵਿ-ਪਰੰਪਰਾ ਦਾ ਇਕ ਪ੍ਰਾਚੀਨ ਅੰਗ ਹੈ। "ਪੰਜਾਬੀ ਬਾਰਾਂ ਮਾਹੇ" ਦੇ ਸਿਰਲੇਖ ਹੇਠ ਪਿਆਰਾ ਸਿੰਘ ਪਦਮ ਨੇ ਤਕਰੀਬਨ ਇੱਕ ਸੌ ਗਿਣਤੀ ਦੇ ਵੱਖ-ਵੱਖ ਕਵੀਆਂ ਦੇ "ਬਾਰਾਂ ਮਾਹੇ" ਦਾ ਸੰਗ੍ਰਹਿ ਕੀਤਾ ਹੈ। ਡਾ: ਸੰਤ ਮੁਖਤਿਆਰ ਸਿੰਘ ਸਾਰੰਗ ਕਥਾਵਾਚਕ ਅਨੁਸਾਰ, ਜੈਨੀ ਕਵੀਆਂ ਨੇ ਰਾਜਸਥਾਨੀ ਭਾਸ਼ਾ ਵਿਚ ੧੦੦ ਤੋਂ ਵੱਧ ਬਾਰਾਂ ਮਾਸੇ ਲਿਖੇ, ਜਿਨ੍ਹਾਂ ਨੂੰ ਮੋਹਨ ਲਾਲ ਦਲੀ ਚੰਦ ਨੇ ਸੰਗ੍ਰਹਿ ਕੀਤਾ। ਉਨ੍ਹਾਂ ਨੂੰ ਸ੍ਰੀ ਅਗਰ ਚੰਦ ਨਾਹਟਾ (ਬੀਕਾਨੇਰ) ਦੀ ਲਾਇਬਰੇਰੀ ਵਿਚ ਦੇਖਿਆ ਜਾ ਸਕਦਾ ਹੈ। (ਅਰਥ ਭਾਵ ਪ੍ਰਦੀਪਕਾ ਤੁਖਾਰੀ ਬਾਰਹ ਮਾਹਾ ਪੰਨਾ ੩੦) ਇਸ ਪੁਸਤਕ ਦੇ ਪੰਨਾ ੩੨ ਤੋਂ ਲੈ ਕੇ ਪੰਨਾ ੭੬ ਤੱਕ ਪੂਰੇ ੧੦੦ ਬਾਰਾਂ ਮਾਹਿਆਂ ਦਾ ਜ਼ਿਕਰ ਸੰਖੇਪ ਰੂਪ ਵਿਚ ਡਾ: ਸੰਤ ਗਿਆਨੀ ਮੁਖਤਿਆਰ ਸਿੰਘ ਸਾਰੰਗ ਕਥਾਵਾਚਕ ਨੇ "ਅਰਥ ਭਾਵ ਪ੍ਰਦੀਪਕਾ" ਤੁਖਾਰੀ ਬਾਰਹ ਮਾਹ ਵਿਚ ਦਿੱਤਾ ਹੈ। ਪਿਆਰਾ ਸਿੰਘ ਪਦਮ ਨੇ ਪੰਜਾਬੀ ਬਾਰਹ ਮਾਹੇ ਪੁਸਤਕ ਅੰਦਰ ਕੁੱਲ ੩੧੨ ਦੀ ਗਿਣਤੀ ਵਿਚ ਬਾਰਹ ਮਾਹੇ ਦੱਸੇ ਹਨ। ਇਸ ਪੁਸਤਕ ਵਿਚ ੧੦੦ ਬਾਰਹ ਮਾਹੇ ਮੂਲ ਰੂਪ ਵਿਚ ਦਿੱਤੇ ਹਨ। ਇਸ ਤੋਂ ਬਿਨਾਂ ੫੨ ਬਾਰਹ ਮਾਹੇ ਹਿੰਦੀ ਜਾਂ ਹਿੰਦਸਤਾਨੀ ਰੰਗ ਵਿਚ ਦੱਸੇ ਹਨ। ੧੯ ਬਾਰਹ ਮਾਹੇ ਮੁਕੰਮਲ ਨਹੀਂ ਮਿਲਦੇ। ੧੩੬ ਹੋਰ ਵੱਖਰੇ ਬਾਰਹ ਮਾਹੇ ਹਨ ਅਤੇ ਪੰਜ ਬਾਰਹ ਮਾਹੇ ਕਹੇ ਹਨ। ਦਾਸ ਨੇ ਇਹ ੪੮ ੳ ਤੋਂ ਲੈ ਕੇ ੪੮ ਦ ਤੱਕ ਦਿੱਤੇ ਹਨ। 'ਬਾਰਹ ਮਾਹਾ ਕਥਾ ਪ੍ਰਮਾਣ' ਪੁਸਤਕ ਅੰਦਰ ਪੰਜਾਬੀ ਬਾਰਹ ਮਾਹੇ ਪੁਸਤਕ ਵਿਚੋਂ ਹਰ ਇਕ ਮਹੀਨੇ ਨਾਲ ਸਬੰਧਿਤ ਵੱਖ-ਵੱਖ ਕਵੀਆਂ ਦੇ ਕੁਝ ਬਾਰਹ ਮਾਹੇ ਦਿੱਤੇ ਹਨ। 'ਬਾਰਹ ਮਾਹਾ ਮਾਂਝ' ਦੇ ਹਰ ਇਕ ਮਹੀਨੇ ਦੇ ਆਰੰਭ ਵਿਚ ਵੱਖ-ਵੱਖ ਵਿਸ਼ਿਆਂ ਦਾ ਵਿਸਥਾਰ ਕਰਕੇ ਨਾਲ ਸਾਖੀਆਂ ਦਿੱਤੀਆਂ ਹਨ। ਬਾਰਹ ਮਾਹਾ ਮਾਂਝ ਤੇ ਬਾਰਹ ਮਾਹਾ ਤੁਖਾਰੀ ਅਤੇ ਬਾਰਹ ਮਾਹਾ ਦਸਮ ਗ੍ਰੰਥ ਅੰਗ ੩੭੬ ਤੋਂ ੩੭੭ ਤੱਕ ਇਹ ਤਿੰਨੇ ਬਾਰਹ ਮਾਹੇ ਸੰਪੂਰਨ ਦਿੱਤੇ ਹਨ। ਇਸ ਬਾਰਹ ਮਾਹਾ ਮਾਝ ਦੇ ਅਰਥ ਪੰਗਤੀ-ਪੰਗਤੀ ਦੇ ਕੀਤੇ ਹਨ। ਦਾਸ ਪਾਸੋਂ ਇਸ ਪੁਸਤਕ ਅੰਦਰ ਲਿਖਦਿਆਂ ਬੇਅੰਤ ਭੁੱਲਾਂ ਹੋਈਆਂ ਹੋਣਗੀਆਂ। ਪਾਠਕ ਜਨ ਖਿਮਾ ਕਰ ਦੇਣ। ਇਸ ਪੁਸਤਕ ਦੇ ਪਰੂਫਾਂ ਨੂੰ ਪੜ੍ਹਨ ਅਤੇ ਸੁਧਾਈ ਕਰਨ ਵਿਚ

ਭਾਈ ਜੱਸਾ ਸਿੰਘ ਪਿੰਡ ਕੁੰਡਲ ਨੇ ਬਹੁਤ ਮਿਹਨਤ ਕੀਤੀ ਹੈ। ਭਾਈ ਜੱਸਾ ਸਿੰਘ ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਪ੍ਰਚਾਰਕ ਦਾ ਕੋਰਸ ਕੀਤਾ ਹੈ। ਸੋਢੀ ਪਾਤਿਸ਼ਾਹ ਗੁਰੂ ਰਾਮਦਾਸ ਜੀ ਇਨ੍ਹਾਂ ਉਪਰ ਕਿਰਪਾ ਕਰਕੇ ਸਿੱਖ ਕੌਮ ਦਾ ਪ੍ਰਚਾਰ ਕਰਨ ਦਾ ਇਹਨਾਂ I_S ਨੂੰ ਬਲ ਬਖ਼ਸ਼ਣ। ਅੰਤ ਵਿਚ ਹੋਈਆਂ ਭੁੱਲਾਂ ਦੀ ਗੁਰੂ ਖ਼ਾਲਸਾ ਪੰਥ ਪਾਸੋਂ ਖਿਮਾ ਮੰਗਦਾ ਹਾਂ।

ਗੁਰੂ ਖ਼ਾਲਸਾ ਪੰਥ ਦਾ ਦਾਸ :

ਸਿੰਘ ਸਾਹਿਬ ਗਿਆਨੀ ਮੱਲ ਸਿੰਘ ਗ੍ਰੰਥੀ,

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ,

ਸ੍ਰੀ ਅੰਮ੍ਰਿਤਸਰ।

# ਸੱਚਖੰਡ ਅੰਦਰ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਹਰ ਰੋਜ਼ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਅਤੇ ਪਵਿੱਤ੍ਰ ਹੁਕਮਨਾਮਾ ਲੈਣ ਦੀ ਸਾਰੀ ਮਰਯਾਦਾ ਇਸ ਪ੍ਰਕਾਰ ਹੈ :—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ, ਕੋਠਾ ਸਾਹਿਬ ਦੇ ਪਵਿੱਤ੍ਰ ਅਸਥਾਨ ਤੋਂ ਅਦਬ ਸਤਿਕਾਰ ਸਹਿਤ ਇਸ ਤਰ੍ਹਾਂ ਹਰਿਮੰਦਰ ਸਾਹਿਬ ਅੰਦਰ ਹਰ ਰੋਜ਼ ਅੰਮ੍ਰਿਤ ਵੇਲੇ ਲਿਆਇਆ ਜਾਂਦਾ ਹੈ :—

ਅੰਮ੍ਰਿਤ ਵੇਲੇ ਹਰ ਰੋਜ਼ ਦੀ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਜਿਸ ਸਮੇਂ ਨਗਾਰਚੀ ਸਿੰਘ ਨਗਾਰੇ 'ਤੇ ਚੋਟ ਲਗਾਉਂਦਾ ਹੈ, ਭਾਵ ਨਗਾਰਾ ਵਜਾਉਂਦਾ ਹੈ ਤਾਂ ਉਸ ਸਮੇਂ ਸਿੰਘ ਸਾਹਿਬ ਗ੍ਰੰਥੀ ਜਾਂ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਕੋਠਾ ਸਾਹਿਬ ਜੀ ਵਿਖੇ ਮੱਥਾ ਟੇਕਦੇ ਹਨ, ਅਤੇ ਕੋਠਾ ਸਾਹਿਬ ਜੀ ਅੰਦਰੋਂ ਗ੍ਰੰਥੀ ਜਾਂ ਹੈੱਡ ਗ੍ਰੰਥੀ ਅਕਾਲ ਤਖ਼ਤ ਸਾਹਿਬ ਜੀ, ਸਿੰਘ ਸਾਹਿਬ ਜੀ ਦੇ ਗਲ ਵਿਚ ਫੁੱਲਾਂ ਦਾ ਸਿਹਰਾ ਪਾਉਂਦੇ ਹਨ। ਇਸ ਉਪਰੰਤ ਸਿੰਘ ਸਾਹਿਬ ਜੀ ਸੰਖੇਪ ਅਰਦਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਆਪਣੇ ਸੀਸ ਉੱਪਰ ਲੈਂਦੇ ਹਨ। ਚੌਰ ਬਰਦਾਰ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਚੌਰ ਕਰਦਾ ਹੈ। ਦੋ ਚੋਬਦਾਰ ਸਿੰਘ ਅੱਗੇ-ਅੱਗੇ ਚਲਦੇ ਹਨ ਅਤੇ ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਹੱਥ ਜੋੜ ਸਤਿਗੁਰੂ ਜੀ ਦੇ ਸਤਿਕਾਰ ਵਿਚ ਪਿੱਛੇ-ਪਿੱਛੇ ਚਲਦਾ ਹੈ। ਇਸ ਤਰ੍ਹਾਂ ਸਿੰਘ ਸਾਹਿਬ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਾਵਨ ਸਰੂਪ ਨੂੰ ਲੈ ਕੇ ਸਹਿਜੇ-ਸਹਿਜੇ ਪਉੜੀਆਂ ਉਤਰਦੇ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ (ਥੱਲੇ) ਸਾਹਮਣੇ ਸੁਨਹਿਰੀ ਪਾਲਕੀ ਸਾਹਿਬ ਰੰਗ ਬਰੰਗੇ ਤਾਜ਼ੇ ਫੁੱਲਾਂ ਨਾਲ ਸਜਾ ਕੇ ਬੇਅੰਤ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨਾਂ ਦੀ ਉਡੀਕ ਵਿਚ, ਸਜਲ ਨੇਤਰਾਂ ਸਹਿਤ ਪ੍ਰੇਮ ਨਾਲ ਵੈਰਾਗ ਦੇ ਸ਼ਬਦ ਪੜ੍ਹਦੀਆਂ ਹਨ। ਹਜ਼ੂਰ ਦੇ ਦਰਸ਼ਨ ਕਰਦਿਆਂ ਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ (ਸੀਸ ਝੁਕਾ) ਮਸਤਕ ਟੇਕ ਕੇ ਅਦਬ ਸਤਿਕਾਰ ਨਾਲ ਪਾਵਣ ਸਰੂਪ ਨੂੰ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ ਜਾਂਦਾ ਹੈ। ਦੂਰੋਂ ਦੁਰਾਡਿਉਂ ਦੇਸ਼ ਵਿਦੇਸ਼ ਤੋਂ ਆਈਆਂ ਸੰਗਤਾਂ ਤੇ ਹਰ ਰੋਜ਼

ਦੇ ਨੇਮੀ ਪ੍ਰੇਮੀ ਸ਼ਹਿਰ ਦੀ ਸੰਗਤ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਉੱਚ ਅਧਿਕਾਰੀ ਇਹ ਸਾਰੇ ਪ੍ਰੇਮੀ ਸਮੂੰਹ ਸੰਗਤ ਸਤਿਕਾਰ ਸਹਿਤ ਵਾਰੀ ਵਾਰੀ ਪਾਲਕੀ ਸਾਹਿਬ ਨੂੰ ਮੋਢਾ ਦੇ ਕੇ ਸਤਿਕਾਰ ਸਹਿਤ ਨਾਲ ਚਲਦੇ ਹਨ। ਪਾਲਕੀ ਸਾਹਿਬ ਦੇ ਅੱਗੇ-ਅੱਗੇ ਨਰਸਿੰਘਾ ਵਜਦਾ ਹੈ ਤੇ ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲੈ ਕੇ ਸਤਿਕਾਰ ਸਹਿਤ ੧੫ ਮਿੰਟਾਂ ਵਿਚ ਸ੍ਰੀ ਹਰਿਮੰਦਰ ਸਾਹਿਬ ਤੱਕ ਪੁੱਜਦੀ ਹੈ।

ਸ੍ਰੀ ਹਰਿਮੰਦਰ ਸਾਹਿਬ ਅੰਦਰ ਗੁਰੂ ਕਾ ਕੀਰਤਨੀ ਰਾਗੀ ਜਥਾ ਇਸ ਸਮੇਂ "ਦਰਸਨੁ ਦੇਖਿ ਜੀਵਾ ਗੁਰ ਤੇਰਾ...." ਇਹ ਸਥਾਈ ਰੱਖ ਕੇ ਬੜੇ ਪ੍ਰੇਮ ਨਾਲ ਕੀਰਤਨ ਕਰ ਰਹੇ ਹੁੰਦੇ ਹਨ। ਪਾਲਕੀ ਸਾਹਿਬ ਦੇ ਆਵਣ ਤੋਂ ਕੀਰਤਨ ਬੰਦ ਹੋ ਜਾਂਦਾ ਹੈ ਅਤੇ ਸੰਗਤ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਹੱਥ ਜੋੜ ਕੇ ਖੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨਾਂ ਦੀ ਉਡੀਕ ਵਿਚ ਹੁੰਦੀ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰੋਂ ਸਿੰਘ ਸਾਹਿਬ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਆਪਣੇ ਸੀਸ ਉੱਪਰ ਲੈ ਕੇ ਤੇ ਚੌਰ ਬਰਦਾਰ ਚੌਰ ਕਰਦਿਆਂ, ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਲਿਜਾ ਕੇ ਮੰਜੀ ਸਾਹਿਬ ਦੇ ਉੱਪਰ ਪਾਵਨ ਸਰੂਪ ਨੂੰ ਸੁਸ਼ੋਭਿਤ ਕਰਦੇ ਹਨ। ਇਸ ਸਮੇਂ ਸਵੱਈਏ ਪੜ੍ਹਨ ਵਾਲੇ ਪ੍ਰੇਮੀ ਵਾਰੀ-ਵਾਰੀ ਸਵੱਈਏ ਪੜ੍ਹਦੇ ਹਨ ਅਤੇ ਸਿੰਘ ਸਾਹਿਬ ਜੀ ਅਤਰ ਲੱਗੀ ਰੂੰ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁਖ ਆਸਣ ਵਾਲੇ ਰੁਮਾਲਿਆਂ ਦੀ ਸੇਵਾ ਕਰਦੇ ਹਨ ਤੇ ਚੌਰ ਬਰਦਾਰ ਖਲੋ ਕੇ ਚੌਰ ਕਰਦਾ ਹੈ। ਇਹ ਸਮਾਂ ਪ੍ਰੇਮੀਆਂ ਦੇ ਸਵੱਈਏ ਪੜ੍ਹਨ ਤੇ ਅਤਰ ਲੱਗੀ ਰੂੰ ਨਾਲ ਰੁਮਾਲਿਆਂ ਦੇ ਸੇਵਾ ਕਰਨ ਦਾ ੧੫ ਮਿੰਟ ਦਾ ਹੈ। ਸੁਖ ਆਸਣ ਦੇ ਰੁਮਾਲਿਆਂ ਦੀ ਸੇਵਾ ਹੋਣ ਤੇ ਪ੍ਰੇਮੀ ਸਿੰਘ ਅਤੇ ਸਾਰੀ ਸੰਗਤ ਮਿਲ ਕੇ ਪੜ੍ਹਦੀ ਹੈ :

***ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ॥ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥***

(ਅੰਗ ੧੪੦੬)

ਇਹ ਸਾਰਾ ਸਵੱਈਆ ਪੜ੍ਹ ਕੇ ਫੇਰ ਸਿੰਘ ਸਾਹਿਬ ਤੇ ਸਾਰੀ ਸੰਗਤ ਮਿਲ ਕੇ ਪੜ੍ਹਦੇ ਹਨ :—

***ਸੁ ਕਹੁ ਟਲ ਗੁਰੁ ਸੇਵੀਐ***
***ਅਹਿਨਿਸਿ ਸਹਜਿ ਸੁਭਾਇ॥***
***ਦਰਸਨਿ ਪਰਸਿਐ ਗੁਰੂ ਕੈ***

ਇਹ ਪੰਗਤੀ ਪੜ੍ਹਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਤੇ ਨਾਲ ਹੀ ਮਿਲ ਕੇ ਪੜ੍ਹਦੇ ਰਹਿੰਦੇ ਹਨ :—

***ਜਨਮ ਮਰਣ ਦੁਖੁ ਜਾਇ॥***

(ਅੰਗ ੧੩੯੨)

~~~~~~~~~~~~~~~~~~~~~~~~~
~~~~~~~~~~~~~~~~~~~~~~~~~

***ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥***
***ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥***

(ਅੰਗ ੯੬੭)

***ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥***
***ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥ ੨੨॥***

(ਅੰਗ ੧੪੨੬)

ਇਸ ਉਪਰੰਤ ਸਿੰਘ ਸਾਹਿਬ ਜੀ ਹੁਕਮਨਾਮਾ ਲੈਂਦੇ ਹਨ ਅਤੇ ਸਾਰੀ ਸੰਗਤ ਬੜੇ ਪ੍ਰੇਮ ਨਾਲ ਹੁਕਮਨਾਮਾ ਬੈਠ ਕੇ ਸੁਣਦੀ ਹੈ।



al_S

')

# ਸੱਚਖੰਡ ਅੰਦਰ ਬਾਰਹ ਮਾਹਾ ਦਾ ਪਾਠ

ਸੰਗਰਾਂਦ ਵਾਲੇ ਦਿਨ ਅੰਮ੍ਰਿਤ ਵੇਲੇ ਸਿੰਘ ਸਾਹਿਬ ਜੀ ਜਿਸ ਸਮੇਂ ਪਹਿਲਾ ਹੁਕਮਨਾਮਾ ਲੈਂਦੇ ਹਨ, ਉਹ ਪਹਿਲੇ ਹੁਕਮਨਾਮੇ ਦੀ ਸਮਾਪਤੀ ਕਰਕੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾ ਕੇ ਫੇਰ ਹੁਕਮਨਾਮੇ ਦੀਆਂ ਪਹਿਲੀਆਂ ਪੰਗਤੀਆਂ ਪੜ੍ਹ ਕੇ ਇਸ ਉਪਰੰਤ ਸੰਖੇਪ ਮੰਗਲ ਕਰਦਿਆਂ ਬਾਰਹ ਮਾਹਾ ਕੱਢ ਲਿਆ ਜਾਂਦਾ ਹੈ ਅਤੇ ਫੇਰ ਮਹੀਨੇ ਨਾਲ ਸਬੰਧਿਤ ਬਾਰਹ ਮਾਹਾ ਦਾ ਸ਼ਬਦ ਹੁਕਮਨਾਮੇ ਦੇ ਰੂਪ ਵਿਚ ਹੀ ਸੰਗਤ ਨੂੰ ਸਿੰਘ ਸਾਹਿਬ ਜੀ ਸਰਵਣ ਕਰਾਉਂਦੇ ਹਨ। ਚੇਤ ਦੀ ਸੰਗਰਾਂਦ ਨੂੰ 'ਕਿਰਤਿ ਕਰਮ ਕੇ ਵੀਛੁੜੇ' ਤੋਂ ਲੈ ਕੇ-

***ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥***

ਇਥੋਂ ਤੱਕ ਦੋ ਪਉੜੀਆਂ ਦਾ ਪਾਠ ਹੁਕਮਨਾਮੇ ਦੇ ਰੂਪ ਵਿਚ ਸੁਣਾਇਆ ਜਾਂਦਾ ਹੈ। ਫਗਣ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ-

***ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥***

ਤੋਂ ਲੈ ਕੇ

***ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥***

ਇਥੋਂ ਤੱਕ ਹੁਕਮਨਾਮੇ ਦੇ ਰੂਪ ਵਿਚ ਦੋ ਪਉੜੀਆਂ ਪੜ੍ਹੀਆਂ ਜਾਂਦੀਆਂ ਹਨ। ਬਾਕੀ ਹਰ ਮਹੀਨੇ ਦੀ ਸੰਗਰਾਂਦ ਨੂੰ ਇਕ-ਇਕ ਪਉੜੀ ਦਾ ਹੀ ਪਾਠ ਕੀਤਾ ਜਾਂਦਾ ਹੈ। ਹਰਿਮੰਦਰ ਸਾਹਿਬ ਅੰਦਰ ਹਰ ਰੋਜ਼ ਦਿਨ ਵਿਚ ਚਾਰ ਹੁਕਮਨਾਮੇ ਲਏ ਜਾਂਦੇ ਹਨ—ਇਕ ਪ੍ਰਕਾਸ਼ ਸਮੇਂ, ਦੂਜਾ ਆਸਾ ਜੀ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਮਗਰੋਂ, ਤੀਜਾ ਸ਼ਾਮ ਨੂੰ ਸੋ ਦਰ ਰਹਰਾਸਿ ਸਾਹਿਬ ਦੇ ਪਾਠ ਉਪਰੰਤ ਅਤੇ ਚੌਥਾ ਹੁਕਮਨਾਮਾ ਸਮਾਪਤੀ ਸਮੇਂ ਰਾਤ ਨੂੰ ਲਿਆ ਜਾਂਦਾ ਹੈ।

ਸੰਗਰਾਂਦ ਵਾਲੇ ਦਿਨ ਚਾਰੇ ਹੁਕਮਨਾਮਿਆਂ ਦੇ ਨਾਲ ਮਹੀਨੇ ਨਾਲ ਸਬੰਧਿਤ ਬਾਰਹ ਮਾਹਾ ਦਾ ਸ਼ਬਦ ਪੜ੍ਹ ਕੇ ਸੁਣਾਇਆ ਜਾਂਦਾ ਹੈ। ਬਾਰਹ ਮਾਹਾ ਦੀ ਕਥਾ ਵਿਸਥਾਰ ਪੂਰਵਿਕ ਲਿਖਣ ਦਾ ਦਾਸ ਨੇ ਜਤਨ ਕੀਤਾ ਹੈ। ਇਸ ਵਿਚ ਸਫਲਤਾ ਸ੍ਰੀ ਗੁਰੂ ਰਾਮਦਾਸ ਜੀ ਨੇ ਹੀ ਬਖ਼ਸ਼ਣੀ ਹੈ।

# ਸੱਚਖੰਡ ਅੰਦਰ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ ਜਾਂਦੇ ਹਨ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਬਹੁਤ ਪੁਰਾਤਨ ਸਮੇਂ ਤੋਂ ਲੈ ਕੇ ਹੁਣ ਵਰਤਮਾਨ ਸਮੇਂ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਿਨ੍ਹਾਂ-ਜਿਨ੍ਹਾਂ ਸਰੂਪਾਂ ਦਾ ਪ੍ਰਕਾਸ਼ ਕੀਤਾ ਜਾ ਰਿਹਾ ਹੈ, ਉਹ ਵਿਸ਼ੇਸ਼ ਰੂਪ ਵਿਚ ਤਿੰਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਨ। ਇਹ ਤਿੰਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਿਸ-ਕਿਸ ਸਮੇਂ ਪ੍ਰਕਾਸ਼ ਹੋਇ ਜਾਂ ਹੁੰਦੇ ਹਨ ? ਇਹ ਨਿਰਣਾ ਅੱਗੇ ਕਰ ਰਹੇ ਹਾਂ। ਸਭ ਤੋਂ ਪਹਿਲਾਂ ਸੁਨਹਿਰੀ ਜਿਲਦ ਵਾਲੇ ਸਰੂਪ ਦਾ ਨਿਰਣਾ ਇਸ ਪ੍ਰਕਾਰ ਹੈ :—

(੧) ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਦਰ ਵਿਸ਼ੇਸ਼ ਗੁਰਪੁਰਬਾਂ ਵਾਲੇ ਦਿਨ, ਜਿਸ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਪ੍ਰਕਾਸ਼ ਗੁਰਪੁਰਬ, ਤੇ ਹੋਰ ਪ੍ਰਕਾਸ਼ ਗੁਰਪੁਰਬਾਂ ਸਮੇਂ ਜਿਸ ਦਿਨ ਸ੍ਰੀ ਹਰਿਮੰਦਰ ਸਾਹਿਬ ਅੰਦਰ ਜਲੌ ਵੀ ਸਜਾਇਆ ਜਾਂਦਾ ਹੈ, ਇਸ ਦਿਨ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਕਰ ਕਮਲਾਂ ਨਾਲ ਲਿਖੇ ਪਾਵਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਅਤੇ ਹੁਕਮਨਾਮਾ ਲਿਆ ਜਾਂਦਾ ਹੈ। ਇਸ ਪਾਵਣ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਉੱਪਰ ਸੋਨਾ ਲੱਗਿਆ ਹੋਇਆ ਹੈ। ਸਾਰੀ ਜਿਲਦ ਸੋਨੇ ਨਾਲ ਮੜ੍ਹੀ ਹੋਈ ਹੈ, ਇਸ ਕਰਕੇ ਸਰੂਪ ਚੁੱਕਣ ਵਿਚ ਭਾਰੀ ਲੱਗਦਾ ਹੈ। ਸੋਨੇ ਦੀ ਜਿਲਦ ਹੋਣ ਕਰਕੇ ਇਸ ਨੂੰ ਸੁਨਹਿਰੀ ਸਰੂਪ ਕਿਹਾ ਜਾਂਦਾ ਹੈ। ਇਸ ਸੋਨੇ ਦੀ ਜਿਲਦ ਉੱਪਰ ਸੁਨਹਿਰੀ ਅੱਖਰਾਂ ਵਿਚ ਇਸ ਤਰ੍ਹਾਂ ਲਿਖਿਆ ਹੋਇਆ ਹੈ :—

"ਇਹ ਬੀੜ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ, ਦਮਦਮੇ ਸਾਹਿਬ ਵਿਖੇ, ਸੰਮਤ ਬਿ: ੧੭੮੩ ਨੂੰ ਲਿਖੀ॥"

ਜਿਲਦ ਦੇ ਅੰਦਰਲੇ ਪਾਸੇ ਸੁਨਹਿਰੀ ਅੱਖਰਾਂ ਵਿਚ ਹੋਰ ਇਸ ਤਰ੍ਹਾਂ ਵੀ ਲਿਖਿਆ ਹੈ :— "ਦਵਾਰਾ ਸੇਵਾ ਹੋਈ ੧ ਵੈਸਾਖ ਸੰਮਤ ੧੯੮੮, ਇਸ ਪਾਵਣ ਸਰੂਪ ਦੇ ਕੁਲ ਪੱਕੇ ਪੱਤਰੇ ਲਿਖੇ ਹਨ ੭੪੧ ਤੇ ਰਾਗੁ ਮਾਲਾ ਸਮਾਪਤ ਹੁੰਦੀ ਹੈ। ਇਸ ਸਰੂਪ ਤੇ ਬਾਰਹ ਮਾਹਾ ਮਾਂਝ ਰਾਗੁ ਦਾ ੬੭ ਤੋਂ ਸ਼ੁਰੂ ਹੋ ਕੇ ੬੮ 'ਤੇ ਸਮਾਪਤ ਹੁੰਦਾ ਹੈ। ਸੰਗਰਾਂਦ ਵਾਲੇ ਦਿਨ ਹੁਕਮਨਾਮੇ ਉਪਰੰਤ ਮਹੀਨੇ ਨਾਲ ਸਬੰਧਿਤ ਬਾਰਹ ਮਾਹਾ ਦਾ ਸ਼ਬਦ ਹੁਕਮਨਾਮੇ ਦੇ ਰੂਪ

ਵਿਚ ਹੀ ਸੰਗਤ ਨੂੰ ਸੁਣਾਇਆ ਜਾਂਦਾ ਹੈ। ਅੱਜ ਮਿਤੀ ੧-੯-੨੦੦੯ ਨੂੰ ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਸ ਸੰਬੰਧ ਵਿਚ ਟਾਈਮ ੧੦ ਤੋਂ ੧੨ ਵਜੇ ਤੱਕ ਜਲੌ ਸਜਾਇਆ ਗਿਆ ਅਤੇ ਸੁਨਹਿਰੀ ਜਿਲਦ ਵਾਲਾ ਪਾਵਣ ਸਰੂਪ ਪ੍ਰਕਾਸ਼ ਹੋਇਆ ਅਤੇ
I_S ਪਵਿੱਤ੍ਰ ਹੁਕਮਨਾਮਾ ਆਇਆ :—

ਸਲੋਕ ॥

***ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥***
***ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥***
***ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥ ੧ ॥***
***ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ ॥***
***ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥ ੨ ॥***
***ਪਉੜੀ ॥ ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥ ੧੨ ॥***

(ਅੰਗ ੭੦੮)

ਇਹ ਪਹਿਲਾ ਹੁਕਮਨਾਮਾ ਲਿਆ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਨੇ।

(੨) ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਦਰ ਜਿਹੜਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਰ ਰੋਜ਼ ਪ੍ਰਕਾਸ਼ ਕੀਤਾ ਜਾਂਦਾ ਸੀ, ਉਹ ਤਕਰੀਬਨ ਅੱਧੀ ਸਦੀ ਤੋਂ ਵੱਧ ਸਮਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਹੁੰਦਾ ਰਿਹਾ ਹੈ। ਇਸ ਪਾਵਣ ਸਰੂਪ ਦੇ ਕੁਲ ਪੱਕੇ ਪੱਤਰੇ ਹੀ ਲਿਖੇ ਹਨ ਜੋ ੪੭੧ 'ਤੇ ਰਾਗੁ ਮਾਲਾ ਸ਼ੁਰੂ ਹੁੰਦੀ ਹੈ ਤੇ ਦੂਜੇ ਪਾਸੇ ਰਾਗੁ ਮਾਲਾ ਸਮਾਪਤ ਹੁੰਦੀ ਹੈ। ਇਹ ਪਾਵਣ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਨ ੧੯੮੪ ਵਿਚ ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਸੀ, ਜਿਸ ਸਮੇਂ ਜੂਨ ੧੯੮੪ ਨੂੰ ਸਵੇਰੇ ਚਾਰ ਵੱਜ ਕੇ ੪੫ ਮਿੰਟ 'ਤੇ ਭਾਰਤ ਦੀ ਸਰਕਾਰ ਨੇ ਭਾਰਤੀ ਫ਼ੌਜ ਰਾਹੀਂ ਟੈਂਕਾਂ ਨਾਲ ਤੋਪਾਂ ਦੇ ਗੋਲਿਆਂ ਨਾਲ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕੀਤਾ ਸੀ। ੪ ਜੂਨ ਦੀ ਸਵੇਰ ਤੋਂ ਸ਼ੁਰੂ ਹੋਇਆ ਹਮਲਾ ੬ ਜੂਨ ਤੱਕ ਲਗਾਤਾਰ ਧੂੰਆਂਧਾਰ ਗੋਲੇ ਵਰ੍ਹਦੇ ਵਿਚ ਜਾਰੀ ਰਿਹਾ। ਹਰ ਪਾਸਿਓਂ ਗੋਲੀਆਂ, ਗੋਲਿਆਂ, ਬੰਬਾਂ, ਜ਼ਹਿਰੀਲੀਆਂ

ਗੈਸਾਂ ਦਾ ਮੀਂਹ ਵਰ੍ਹ ਰਿਹਾ ਸੀ। ਇਸ ਅੰਧਾ ਧੁੰਧ ਹਰ ਪਾਸਿਓਂ ਆ ਰਹੇ ਗੋਲਿਆਂ ਨੇ ਜਿਥੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ ਢੇਰੀ ਕਰ ਦਿੱਤਾ ਸੀ, ਉਥੇ ਇਸ ਪਾਵਣ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਗੋਲੀਆਂ ਨਾਲ ਵਿੰਨ੍ਹ ਦਿੱਤਾ ਸੀ। ਗੋਲੀ ਆਦਿ ਜਿਲਦ ਤੋਂ ਲੈ ਕੇ ਪੱਕੇ ਪੱਤਰੇ ਲਿਖੇ ੮੯ ਤੱਕ ਸ੍ਰੀ ਸੁਖਮਨੀ ਸਾਹਿਬ ਜੀ ਦੀ ੧੩ਵੀਂ ਅਸ਼ਟਪਦੀ ਤੱਕ ਲੱਗੀ ਹੈ। ਇਹ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਣ ਸ੍ਰੀ ਅਕਾਲ ਤਖ਼ਤ ਸਾਹਿਬ, ਕੋਠਾ ਸਾਹਿਬ ਜੀ ਵਿਖੇ ਸੁਸ਼ੋਭਿਤ ਹੈ। ਇਸ ਸਰੂਪ ਦੀ ਹੱਥ ਲਿਖਤ ਲਿਖਾਈ ਬਹੁਤ ਸੁੰਦਰ ਹੈ।

੫-੬ ਜੂਨ ੧੯੮੪ ਨੂੰ ਸੱਚਖੰਡ ਸ੍ਰੀ ਹਰਿਮੰਦਰ ਤੇ ਅਕਾਲ ਤਖ਼ਤ ਸਾਹਿਬ ਦੇ ਉੱਪਰ ਤੋਪਾਂ ਦੇ ਗੋਲਿਆਂ ਨਾਲ ਹਮਲਾ ਕੀਤਾ ਗਿਆ। ਇਸ ਹਮਲੇ ਨੂੰ "ਨੀਲਾ ਤਾਰਾ ਸੈਨਿਕ ਕਾਰਵਾਈ" ਨਾਮ ਦਿੱਤਾ ਗਿਆ, ਜਿਸ ਦਾ ਭਾਵ ਹੈ ਕਿ ਨੀਲੇ ਦਸਤਾਰੇ ਸਜਾਉਣ ਵਾਲੇ ਅਕਾਲੀਆਂ ਨੂੰ ਖ਼ਤਮ ਕਰਨਾ। "ਸਿੱਖ ਪੰਥ ਵਿਸ਼ਵ ਕੋਸ਼" ਦੇ ਲੇਖਕ ਨੇ ਲਿਖਿਆ ਹੈ "ਨੀਲਾ ਤਾਰਾ ਸੈਨਿਕ ਕਾਰਵਾਈ" ਵਿਸ਼ਵ ਭਰ ਦੇ ਸਿੱਖਾਂ ਲਈ ਵੀਹਵੀਂ ਸਦੀ ਦੇ ਅੰਤ ਵਿਚ ਵਾਪਰਿਆ ਸਭ ਤੋਂ ਵੱਡਾ ਦੁਖਾਂਤ ਹੈ, ਜਿਸ ਨੂੰ "ਨੀਲਾ ਤਾਰਾ ਸੈਨਿਕ ਕਾਰਵਾਈ" ਇਸ ਲਈ ਕਿਹਾ ਗਿਆ ਹੈ, ਕਿਉਂਕਿ ਇਸ ਦਾ ਮੁੱਖ ਉਦੇਸ਼ ਨੀਲੇ ਦਸਤਾਰੇ ਸਜਾਉਣ ਵਾਲੇ ਅਕਾਲੀਆਂ ਨੂੰ ਸੋਧਣਾ ਸੀ। ਇਸ ਸਾਕੇ ਨਾਲ ਵਿਸ਼ਵ ਭਰ ਦੇ ਸਿੱਖਾਂ ਦੇ ਹਿਰਦੇ ਵਲੂੰਧਰੇ ਗਏ। ਸਿੱਖ-ਮਾਨਸਿਕਤਾ ਬੁਰੀ ਤਰ੍ਹਾਂ ਘਾਇਲ ਹੋ ਗਈ। (ਸਿੱਖ ਪੰਥ ਵਿਸ਼ਵ ਕੋਸ਼, ਭਾਗ ਦੂਜਾ)

ਸ੍ਰੀ ਹਰਿਮੰਦਰ ਸਾਹਿਬ ਉੱਪਰ ਕੀਤੇ ਗਏ ਹਮਲੇ ਨਾਲ ਕੀ ਕੁਝ ਢਹਿ ਢੇਰੀ ਹੋ ਗਿਆ, ਇਸ ਸੰਬੰਧ ਵਿਚ ਪੜ੍ਹੋ ਦਾਸ ਦੀ ਲਿਖੀ ਪੁਸਤਕ "ਕਥਾ ਪ੍ਰਮਾਣ ਸਾਗਰ"। ਇਸ ਪੁਸਤਕ ਵਿਚ ਘੱਲੂਘਾਰਾ ੧੯੮੪ ਬਾਰੇ ਵਿਸਥਾਰ ਨਾਲ ਲਿਖਿਆ ਗਿਆ ਹੈ।

(੩) ੬ ਜੂਨ ੧੯੮੪ ਤੋਂ ਮਗਰੋਂ ਇਸ ਸਮੇਂ ਜੋ ਪਾਵਣ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਹਰਿਮੰਦਰ ਸਾਹਿਬ ਅੰਦਰ ਹਰ ਰੋਜ਼ ਪ੍ਰਕਾਸ਼ ਕੀਤਾ ਜਾਂਦਾ ਹੈ, ਇਹ ਸਰੂਪ ੧੯੮੪ ਵਿਚ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਡੇਰਾ ਬ੍ਰਹਮ ਬੂਟਾ (ਸ੍ਰੀ ਅੰਮ੍ਰਿਤਸਰ) ਤੋਂ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਉਸ ਸਮੇਂ ਪ੍ਰਕਾਸ਼ ਕੀਤਾ, ਜਿਸ ਸਮੇਂ ਪਹਿਲੇ ਸਰੂਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ੍ਰੀ ਹਰਿਮੰਦਰ ਸਾਹਿਬ ਉੱਪਰ ਹੋਇ ਹਮਲੇ ਵਿਚ ਗੋਲੀ ਲੱਗੀ ਸੀ। ਇਹ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੧੯੮੪ ਤੋਂ ਲੈ ਕੇ ਅੱਜ ਤੱਕ ਮਿਤੀ ੨-੯-੨੦੦੯ ਤੱਕ ਲਗਾਤਾਰ ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਹੁੰਦਾ ਆ ਰਿਹਾ ਹੈ। ਇਸ ਸਰੂਪ ਦੇ ਕੁਲ ਅੰਗ ੧੭੦੧ ਲਿਖੇ ਹਨ। ਪਹਿਲੇ ਦੋ ਸਰੂਪ ਜਿਨ੍ਹਾਂ ਦਾ ਜ਼ਿਕਰ ਪਹਿਲਾਂ ਕੀਤਾ ਗਿਆ ਹੈ, ਉਨ੍ਹਾਂ ਦੇ ਪੱਕੇ ਪੱਤਰੇ ਲਿਖੇ ਹਨ ਭਾਵ ਇਕ-ਇਕ ਅੰਗ ਛੱਡ ਕੇ ਲਿਖਿਆ ਗਿਆ ਹੈ। ਜੋ ਸਰੂਪ ਸ੍ਰੀ

ਹਰਿਮੰਦਰ ਸਾਹਿਬ ਅੰਦਰ ਹੁਣ ਪ੍ਰਕਾਸ਼ ਹੈ, ਇਸ ਦੇ ੧੬੧ ਅੰਗ ਤੋਂ ਬਾਰਹ ਮਾਹਾ ਸ਼ੁਰੂ ਹੁੰਦਾ ਹੈ ਅਤੇ ੧੬੫ 'ਤੇ ਸਮਾਪਤ ਹੁੰਦਾ ਹੈ। ਇਹ ਪਾਵਣ ਸਰੂਪ ਬਹੁਤ ਸ਼ੁੱਧ ਹੈ ਪਰ ਬਹੁਤ ਪੁਰਾਣਾ ਬਿਰਧ ਹੈ। ਇਸ ਦੇ ਬਹੁਤ ਸਾਰੇ ਅੰਗਾਂ ਉੱਪਰ ਚੇਪੀਆਂ ਲੱਗੀਆਂ ਹੋਇਆਂ ਹਨ। ਇਥੋਂ ਤੱਕ ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਕੀਤੇ ਜਾ ਰਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਿੰਨ ਸਰੂਪਾਂ ਬਾਰੇ ਦੱਸਿਆ ਗਿਆ ਹੈ।

ਇਨ੍ਹਾਂ ਤਿੰਨਾਂ ਪਾਵਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਦੇ ਅੰਗਾਂ ਦੀ ਗਿਣਤੀ ਵੱਖ-ਵੱਖ ਹੈ :—

(੧) ਸੁਨਹਿਰੀ ਜਿਲਦ ਵਾਲਾ ਸਰੂਪ, ਇਸ ਦੇ ਪੱਕੇ ਪੱਤਰੇ ਹੀ ਲਿਖੇ ਹਨ। ਪੱਕੇ ਪੱਤਰੇ ੭੪੧ ਹਨ, ਜਿਸ ਦੇ ੧੪੮੨ ਅੰਗ ਬਣਦੇ ਹਨ।

(੨) ਸੰਨ ੧੯੮੪ ਵਿਚ ਜਿਸ ਸਰੂਪ ਦੇ ਗੋਲੀ ਲੱਗੀ ਹੈ, ਇਸ ਦੇ ਵੀ ਪੱਕੇ ਪੱਤਰੇ ਹੀ ਲਿਖੇ ਹਨ। ਪੱਕੇ ਪੱਤਰੇ ੪੭੧ ਹਨ, ਜਿਸ ਦੇ ੯੪੨ ਅੰਗ ਬਣਦੇ ਹਨ। ਇਹ ਸਰੂਪ ਚੌੜਾ ਵੱਧ ਹੈ, ਇਸ ਕਰਕੇ ਇਸ ਦੇ ਅੰਗ ਘੱਟ ਹਨ।

(੩) ਜਿਹੜਾ ਸਰੂਪ ਜੁਲਾਈ ੧੯੮੪ ਤੋਂ ਲੈ ਕੇ ਹੁਣ ਤੱਕ ਸੱਚਖੰਡ ਅੰਦਰ ਪ੍ਰਕਾਸ਼ ਕੀਤਾ ਜਾ ਰਿਹਾ ਹੈ, ਇਸ ਸਰੂਪ ਦੇ ਅੰਗ ਲਿਖੇ ਹੋਇ ਹਨ, ਕੁਲ ਅੰਗ ੧੭੦੧ ਹਨ। ਕਈ ਪ੍ਰੇਮੀ ਹੁਕਮਨਾਮਾ ਸੁਣ ਕੇ ਸ਼ੰਕਾ ਕਰਦੇ ਹਨ ਕਿ ਸਿੰਘ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਅੰਦਰ ਹੁਕਮਨਾਮਾ ਸਿੱਖ ਰਹਿਤ ਮਰਯਾਦਾ ਅਨੁਸਾਰ ਨਹੀਂ ਲੈਂਦੇ। ਇਹ ਸ਼ੰਕਾ ਕਰਨੀ ਪ੍ਰੇਮੀ ਜਨਾਂ ਦੀ ਗ਼ਲਤ ਹੈ, ਕਿਉਂਕਿ ਸੱਚਖੰਡ ਅੰਦਰ ਪ੍ਰਕਾਸ਼ ਜੋ ਸਰੂਪ ਹੈ, ਉਸ ਦੇ ਅੰਗ ੧੭੦੧ ਹਨ ਅਤੇ ਬਾਕੀ ਜਿਨ੍ਹਾਂ ਸਰੂਪਾਂ ਦਾ ਜ਼ਿਕਰ ਕੀਤਾ ਹੈ, ਜੋ ਸੱਚ ਖੰਡ ਅੰਦਰ ਪ੍ਰਕਾਸ਼ ਕੀਤੇ ਜਾਂਦੇ ਹਨ, ਇਨ੍ਹਾਂ ਸਾਰੇ ਸਰੂਪਾਂ ਦੇ ਅੰਗ ੧੪੩੦ ਨਾਲੋਂ ਵੱਖਰੇ ਹਨ, ਸੋ ਪ੍ਰੇਮੀ ਜਿਸ ਸਰੂਪਾਂ ਦੀ ਗੱਲ ਕਰਦੇ ਹਨ, ਉਨ੍ਹਾਂ ਸਰੂਪਾਂ ਦੇ ਅੰਗ ੧੪੩੦ ਹਨ, ਇਸ ਕਰਕੇ ਹੁਕਮਨਾਮੇ ਆਪਸ ਵਿਚ ਮਿਲਦੇ ਨਹੀਂ ਹਨ, ਅੱਗੋਂ ਪਿਛੋਂ ਆਉਂਦੇ ਹਨ। ਸਿੰਘ ਸਾਹਿਬ ਸਾਰੇ ਹੀ ਸਿੱਖ ਰਹਿਤ ਮਰਯਾਦਾ ਅਨੁਸਾਰ ਹੁਕਮਨਾਮਾ ਲੈਂਦੇ ਹਨ।

(੪) ਹੁਣ ਮਿਤੀ ੨੬-੨-੨੦੧੦ ਤੋਂ ਇਕ ਬਹੁਤ ਪੁਰਾਣਾ ਹੱਥ ਲਿਖਤ ਸਰੂਪ ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਕੀਤਾ ਗਿਆ ਹੈ, ਜਿਸ ਦੇ ਪੱਕੇ ਪੱਤਰੇ ਕੁੱਲ ੭੫੧ ਲਿਖੇ ਹਨ। ਇਸ ਦੀ ਲਿਖਾਈ ਬਹੁਤ ਸੁੰਦਰ ਹੈ। ਇਸ ਵਿਚ ਬਾਰਹ ਮਾਹਾ ੬੮ ਅੰਗ 'ਤੇ ਹੈ।



# ਬਾਰਹ ਮਾਹਾ ਮਾਂਝ
# ਸਟੀਕ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦੋ ਬਾਰਹ ਮਾਹਾ ਅੰਕਿਤ ਹਨ—ਇਕ ਮਾਂਝ ਰਾਗੁ ਅੰਦਰ ਅੰਗ ੧੩੩ 'ਤੇ ਅਤੇ ਦੂਜਾ ਤੁਖਾਰੀ ਰਾਗੁ ਦੇ ਆਦਿ ਵਿਚ ਅੰਗ ੧੧੦੭ 'ਤੇ ਅੰਕਿਤ ਹੈ। ਦੋਹਾਂ ਬਾਰਹ ਮਾਹਾ ਦਾ ਸਿਧਾਂਤ ਇਕੋ ਹੀ ਹੈ। ਅਖ਼ੀਰਲੀਆਂ ਪਉੜੀਆਂ ਅੰਦਰ ਇਸ ਭਾਵ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਗਿਆ ਹੈ :—

***ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥***
***ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥***

(ਬਾਰਹ ਮਾਹਾ ਮਾਂਝ, ਅੰਗ ੧੩੬)

***ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥***
***ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥***

(ਤੁਖਾਰੀ ਬਾਰਹ ਮਾਹਾ, ਅੰਗ ੧੧੦੯)

ਸਾਰੀ ਗੁਰਬਾਣੀ ਦਾ ਇਕੋ ਹੀ ਸਿਧਾਂਤ ਹੈ, ਜਿਸ ਵਿਚ ਸਮੁੱਚੀ ਮਨੁੱਖਤਾ ਨੂੰ ਉਸ ਅਕਾਲ ਪੁਰਖ ਵਾਹਿਗੁਰੂ ਜੀ ਨਾਲ ਜੁੜਨ ਦਾ ਉਪਦੇਸ਼ ਦਿੱਤਾ ਗਿਆ ਹੈ। ਸਤਿਗੁਰੂ ਸਾਹਿਬ ਜੀ ਨੇ ਸਾਨੂੰ ਮਹੀਨਿਆਂ, ਥਿੱਤਾਂ, ਵਾਰਾਂ ਆਦਿ ਸਾਰਿਆਂ ਸਮਿਆਂ ਵਿਚ ਪ੍ਰਮਾਤਮਾ ਨੂੰ ਪੂਰਨ ਜਾਣ ਕੇ ਉਸ ਨੂੰ ਯਾਦ ਕਰਨ ਦਾ ਉਪਦੇਸ਼ ਦਿੱਤਾ ਹੈ। ਜਿਸ ਤਰ੍ਹਾਂ ਸੂਰਜ ਇਕ ਹੈ ਤੇ ਰੁੱਤਾਂ, ਥਿੱਤਾਂ, ਵਾਰ, ਮਹੀਨੇ ਅਨੇਕ ਹਨ, ਪ੍ਰਮਾਤਮਾ ਸਾਰਿਆਂ ਅੰਦਰ ਤੇ ਸਾਰੇ ਸਮਿਆਂ ਵਿਚ ਪੂਰਨ ਵਿਆਪਕ ਹੈ।

***ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥***
***ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥੨॥***

(ਅੰਗ ੧੨)

(ਉਸ ਕਰਤੇ ਦੇ ਹੁਕਮ ਵਿਚ ਵਿਸੁਏ ਚਸਿਆ ਘੜੀਆ ਆਦਿ ਸਮਾਂ ਹੋਇਆ ਹੈ) ਵਿਸੁਏ=ਇਕ ਵਾਰੀ ਅੱਖ ਖੋਲ੍ਹਣ ਤੇ ਮੀਟਣ ਦੇ ਸਮੇਂ ਨੂੰ ਨਿਮਖ ਕਹਿੰਦੇ ਹਨ। ਪੰਦਰਾਂ

ਨਿਮਖਾਂ ਦਾ ਇਕ ਵਿਸਵਾ ਹੁੰਦਾ ਹੈ। ਚਸਿਆ=੧੫ ਵਿਸਵਿਆਂ ਦਾ ਇਕ ਚਸਾ, ਅਤੇ ੩੦ ਚਸਿਆਂ ਦਾ ਇਕ ਪੱਲ ਹੁੰਦਾ ਹੈ। ਘੜੀਆ=੬੦ ਪੱਲਾਂ ਦੀ ਇਕ ਘੜੀ ਹੁੰਦੀ ਹੈ। ਪਹਰਾ=ਸਾਢੇ ਸੱਤਾਂ ਘੜੀਆਂ ਦਾ ਇਕ ਪਹਿਰ ਹੈ, ਪਰ (ਅੱਜ ਕੱਲ੍ਹ ਘੰਟਿਆਂ ਦੇ ਹਿਸਾਬ ਨਾਲ ਤਿੰਨ ਘੰਟਿਆਂ ਦਾ ਪਹਿਰ ਹੈ। ਥਿਤੀ=ਅੱਠਾਂ ਪਹਿਰਾਂ ਦੀ ਇਕ ਥਿਤ ਹੈ। ਵਾਰੀ=ਚਾਰ ਪਹਿਰਾਂ ਦਾ ਇਕ (ਵਾਰ) ਦਿਨ ਹੈ। ਮਾਹੁ ਹੋਆ=੩੦ ਵਾਰ ਭਾਵ ੩੦ ਦਿਨਾਂ ਦਾ ਇਕ ਮਹੀਨਾ ਹੋਇਆ ਹੈ। ਕਈ ਮਹੀਨੇ ਵੱਧ ਘੱਟ ਦਿਨਾਂ ਦੇ ਵੀ ਹੁੰਦੇ ਹਨ। ਬਾਰਹ ਮਾਹਾ ਦਾ ਅਰਥ ਹੈ ਬਾਰ੍ਹਾਂ ਮਹੀਨੇ, ਸਾਲ ਦੇ ਬਾਰ੍ਹਾਂ ਮਹੀਨੇ ਮੰਨੇ ਹਨ। ਈਸਾਈਆਂ ਦੇ ਈਸਾ ਤੋਂ ਈਸਵੀ ਸੰਨ ਅਨੁਸਾਰ ੧੨ ਮਹੀਨੇ ਇਹ ਹਨ :—

| | | | |
|---|---|---|---|
| ਜਨਵਰੀ, | ਫਰਵਰੀ, | ਮਾਰਚ, | ਅਪ੍ਰੈਲ, |
| ਮਈ, | ਜੂਨ, | ਜੁਲਾਈ, | ਅਗਸਤ, |
| ਸਤੰਬਰ, | ਅਕਤੂਬਰ, | ਨਵੰਬਰ, | ਦਸੰਬਰ। |

ਅੰਗ੍ਰੇਜ਼ੀ ਸਾਲ ਦੇ ੩੬੫ ਦਿਨ ਪੰਜ ਘੰਟੇ, ਅਠਤਾਲੀ ਮਿੰਟ ਤੇ ਅਠਤਾਲੀ ਸੈਕਿੰਡ ਹਨ, ਪਰ ਸਾਧਾਰਨ ੩੬੫ ਦਿਨ ਰੱਖਦੇ ਹਨ। ਗੁਰਮਤਿ ਮਾਰਤੰਡ, ਅਰਥਾਤ ਗੁਰਮਤਿ ਨਿਰਣਯ ਭੰਡਾਰ ਦੇ ਕਥਨ ਅਨੁਸਾਰ, ਮੁਸਲਮਾਨ ਆਪਣੇ ਮੱਤ ਅਨੁਸਾਰ ਸੰਨ ਹਿਜਰੀ ਵਰਤਦੇ ਹਨ, ਜਿਸ ਦੇ ਮਹੀਨੇ ਕਮਰੀ ਯਾਨੀ ਚੰਦ੍ਰਮਾ ਦੇ ਹਿਸਾਬ ਨਾਲ ਹੁੰਦੇ ਹਨ।

ਯਥਾ=ਮੁਹੱਰਮ, ਸਫਰ, ਰੱਬੀ ਉਲ ਅਵਲ, ਰੱਬੀ ਉਲਸਾਨੀ, ਰੱਜਯ, ਸ਼ਅਬਾਨ, ਰਮਜ਼ਾਨ, ਸ਼ਵਾਲ, ਜੀਅਲਕਦਾ, ਜੀਅਨਹਜਾ ਆਦਿ। (ਗੁਰਮਤਿ ਨਿਰਣਯ ਭੰਡਾਰ, ਪੰਨਾ ੨੩੪)

ਮੁਸਲਮਾਨ ਲੌਂਦ ਦਾ ਮਹੀਨਾ ਨਹੀਂ ਮੰਨਦੇ, ਇਸ ਕਰਕੇ ਇਨ੍ਹਾਂ ਦਾ ਸਾਲ ਘੱਟਦਾ ਰਹਿੰਦਾ ਹੈ। ਸਤਿਗੁਰੂ ਸਾਹਿਬਾਂ ਨੇ "ਬਾਰਹ ਮਾਹਾ" ਉਚਾਰਨ ਕਰਕੇ ਜਿਨ੍ਹਾਂ ੧੨ ਮਹੀਨਿਆਂ ਦੇ ਨਾਮ ਗੁਰਬਾਣੀ ਅੰਦਰ ਅੰਕਿਤ ਕੀਤੇ ਹਨ, ਉਹ ਇਸ ਪ੍ਰਕਾਰ ਹਨ :—

| | | | |
|---|---|---|---|
| ਚੇਤ, | ਵਿਸਾਖ, | ਜੇਠ, | ਹਾੜ, |
| ਸਾਵਣ, | ਭਾਦਰੋਂ, | ਅੱਸੂ, | ਕੱਤਕ, |
| ਮੱਘਰ, | ਪੋਹ, | ਮਾਘ, | ਫਗਣ। |

ਤੁਖਾਰੀ ਰਾਗੁ ਦੇ ਬਾਰਹ ਮਾਹਾ ਦੀਆਂ ੧੭ ਪਉੜੀਆਂ ਹਨ। ਪਹਿਲੀਆਂ ਚਾਰ ਪਉੜੀਆਂ ਮੰਗਲ ਤੇ ਬੇਨਤੀ ਰੂਪ ਵਿਚ ਹਨ। ਪੰਜਵੀਂ ਪਉੜੀ :— "ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥" ਚੇਤ ਦੇ ਮਹੀਨੇ ਤੋਂ ਸ਼ੁਰੂ ਹੈ ਅਤੇ "ਫਲਗੁਨਿ ਮਨਿ ਰਹਸੀ ਪ੍ਰੇਮ

ਸੁਭਾਇਆ॥" ਇਹ ੧੬ਵੀਂ ਪਉੜੀ ਹੈ ਤੇ "ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥" ਇਸ ੧੭ਵੀਂ ਪਉੜੀ 'ਤੇ ਇਸ ਬਾਰਹ ਮਾਹ ਦੀ ਸਮਾਪਤੀ ਹੈ।

ਇਸ ਤਰ੍ਹਾਂ ਬਾਰਹ ਮਾਹਾ ਮਾਂਝ ਦੀਆਂ ੧੪ ਪਉੜੀਆਂ ਹਨ। ਪਹਿਲੀ ਪਉੜੀ ਮੰਗਲ ਤੇ ਬੇਨਤੀ ਰੂਪ ਵਿਚ ਹੈ :—

***ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥***

ਦੂਜੀ ਪਉੜੀ :—

***ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥***

ਅਤੇ ਤੇਰ੍ਹਵੀਂ ਪਉੜੀ ਅੰਦਰ :—

***ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥***

ਅਗਲੀ ਚੌਦਵੀਂ ਪਉੜੀ :—

***ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥***

ਸਮਾਪਤੀ ਕੀਤੀ ਹੈ।

**"ਬਾਰਹ ਮਾਹਾ" ਦੇ ਅਰਥ**— ਡਾ: ਭਾਈ ਵੀਰ ਸਿੰਘ ਜੀ ਨੇ ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਜੀ ਪੋਥੀ ਅੰਦਰ ਬਾਰਹ ਮਾਹਾ ਦੇ ਅਰਥ ਇਸ ਤਰ੍ਹਾਂ ਕੀਤੇ ਹਨ :

ਬਾਰਹ ਮਾਹਾ ਦਾ ਅਰਥ ਹੈ ਬਾਰ੍ਹਾਂ ਮਹੀਨੇ। ਏਹ ਗਿਣਤੀ ਹੈ ਮਹੀਨਿਆਂ ਦੀ। ਪਰ 'ਬਾਰਹ ਮਾਹਾ' ਦਾ ਅਰਥ ਹੈ ਵਰ੍ਹਾ ਯਾ ਬਰਸ ਜੋ ਬਾਰ੍ਹਾਂ ਮਹੀਨਿਆਂ ਵਾਲਾ ਹੁੰਦਾ ਹੈ। ਜਿਵੇਂ ਚਾਰ ਪਹਿਰ ਕਹੀਦਾ ਹੈ ਚਹੁੰ ਪਹਿਰਾਂ ਨੂੰ ਪਰ ਚੁਪਹਿਰਾ ਕਹੀਦਾ ਹੈ ਦਿਨ ਨੂੰ ਜੋ ਚਾਰ ਪਹਿਰ ਦਾ ਹੁੰਦਾ ਹੈ। "ਬਾਰਹ ਮਾਹਾ" ਦਾ ਇਹ ਅੱਖਰੀ ਅਰਥ ਹੈ। ਮੁਰਾਦ ਹੈ ਵਰ੍ਹੇ ਭਰ ਤੋਂ, ਜਿਸ ਦੇ ਹਰੇਕ ਮਹੀਨੇ ਵਿਚ ਬਿਰਹਨੀ ਆਪਣੇ ਬਿਰਹੇ ਦੇ ਭਾਵਾਂ ਨੂੰ ਵਰਣਨ ਕਰਦੀ ਹੈ, ਜਿਸ ਵਿਚ ੧੧ ਮਹੀਨੇ ਵਿਯੋਗ ਦੇ ਹੁੰਦੇ ਹਨ ਤੇ ਬਾਰ੍ਹਵਾਂ ਮਹੀਨਾ ਮਿਲਾਪ ਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "ਬਾਰਹ ਮਾਹਾ" ਕਿਸੇ ਬਿਰਹਨੀ ਨਾਇਕਾ ਦਾ ਬਿਰਹ ਵਰਣਨ ਨਹੀਂ, ਸਗੋਂ ਵਾਹਿਗੁਰੂ ਦੇ ਪਿਆਰ ਵਾਲੇ ਪ੍ਰੇਮੀ ਦੇ ਪ੍ਰੇਮ, ਬਿਰਹਾ ਤੇ ਮਿਲਾਪ ਦਾ ਵਰਣਨ ਹੈ ਜੋ ਬਿਰਹਨੀ ਦੇ ਰੂਪਕ ਵਿਚ ਤੇ ਉਸੇ ਦੀ ਬੋਲੀ ਵਿਚ ਵਰਣਨ ਕੀਤਾ ਗਿਆ ਹੈ।

(ਸੰਥਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਸੈਂਚੀ ਦੂਜੀ, ਪੰਨਾ ੬੩੨)



# ਮਾਨੁਖੁ ਬਿਨੁ ਬੂਝੇ ਬਿਰਥਾ ਆਇਆ

ਉਸ ਅਕਾਲ ਪੁਰਖ ਸਰਬ ਸ਼ਕਤੀਮਾਨ ਪਰੀਪੂਰਨ ਪ੍ਰਮਾਤਮਾ ਨੇ ਇਸ ਸੰਸਾਰ ਦੀ ਰਚਨਾ ਕੀਤੀ ਹੈ, ਪਰ ਕਦੋਂ ਤੇ ਕਿਵੇਂ ਰਚਿਆ ? ਇਸ ਬਾਰੇ ਉਹ ਪ੍ਰਮਾਤਮਾ ਆਪ ਹੀ ਜਾਣਦਾ ਹੈ :—

***ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥***

(ਅੰਗ ੪)

ਉਸ ਨਿਰੰਕਾਰ ਵਾਹਿਗੁਰੂ ਜੀ ਨੇ ਸੰਸਾਰ ਅੰਦਰ ਚੌਰਾਸੀ ਲੱਖ ਜੂਨਾਂ ਪੈਦਾ ਕੀਤੀਆਂ ਹਨ, ਪਰ ਇਨ੍ਹਾਂ ਬਾਕੀ ਜੂਨਾਂ ਨਾਲੋਂ ਮਨੁੱਖ ਜਨਮ ਸਭ ਤੋਂ ਉੱਤਮ ਹੈ :—

***ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ॥***

(ਭਾ: ਗੁਰਦਾਸ ਜੀ, ਵਾਰ ੧, ਪਉੜੀ ੩)

ਇਹ ਉੱਤਮ ਮਨੁੱਖਾ ਜਨਮ ਕਿਸ ਵਾਸਤੇ ਮਿਲਿਆ ਹੈ ? ਇਸ ਸਿਧਾਂਤ ਨੂੰ ਹਜ਼ੂਰ ਨੇ ਇਸ ਤਰ੍ਹਾਂ ਗੁਰਬਾਣੀ ਅੰਦਰ ਉਜਾਗਰ ਕੀਤਾ ਹੈ :—

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***

(ਅੰਗ ੩੭੮)

ਪਰ ਮਨੁੱਖ ਅਗਿਆਨਤਾ ਵਸ ਹੋ ਕੇ ਇਸ ਸਿਧਾਂਤ ਨੂੰ ਭੁੱਲ ਚੁੱਕੇ ਸਨ ਕਿ ਇਹ ਜਨਮ ਕਿਸ ਵਾਸਤੇ ਮਿਲਿਆ ਹੈ। ਇਸ ਸਿਧਾਂਤ ਨੂੰ ਦੱਸਣ ਵਾਲੇ ਧਾਰਮਿਕ ਆਗੂ ਖ਼ੁਦ ਆਪ ਵੀ ਭੁੱਲ ਗਏ ਸਨ, ਜਿਨ੍ਹਾਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਇਸ ਤਰ੍ਹਾਂ ਕੀਤਾ ਹੈ :—

***ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।***
***ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।***
***ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।***
***ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।***

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ॥ ੨੧॥*

(ਵਾਰ ੧, ਪਉੜੀ ੨੧)

G_Ma

(12

ਇਨ੍ਹਾਂ ਧਾਰਮਿਕ ਆਗੂ ਬ੍ਰਾਹਮਣਾਂ ਨੇ ਆਪਣੇ ਸੁਆਰਥ ਲਈ ਸੰਸਾਰਿਕ ਲੋਕਾਂ ਨੂੰ ਭਾਉ ਭਗਤੀ ਦੇ ਸਿੱਧੇ ਰਸਤੇ ਤੋਂ ਭੁਲਾ ਕੇ ਵਹਿਮਾਂ ਭਰਮਾਂ ਵਿਚ ਪਾ ਦਿੱਤਾ ਸੀ। ਪੱਥਰ-ਪੂਜਾ ਵਿਚ ਮਨੁੱਖਤਾ ਨੂੰ ਲਗਾ ਦਿੱਤਾ ਸੀ ਅਤੇ ਪੱਥਰ ਦੀ ਮੂਰਤੀ ਨੂੰ ਭਗਵਾਨ ਮੰਨ ਕੇ ਲੋਕ ਪੂਜਾ ਕਰਦੇ ਸਨ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੁੰਦਰ ਫੁਰਮਾਣ ਹੈ :—

*ਕਹਾ ਭਇਓ ਜੋ ਅਤਿ ਹਿਤ ਚਿਤ ਕਰ ਬਹੁ ਬਿਧ ਸਿਲਾ ਪੁਜਾਈ॥*
*ਪਾਨ ਥਕਿਓ ਪਾਹਿਨ ਕਹ ਪਰਸਤ ਕਛ ਕਰ ਸਿੱਧ ਨ ਆਈ॥੧॥*
*ਅੱਛਤ ਧੂਪ ਦੀਪ ਅਰਪਤ ਹੈ ਪਾਹਨ ਕਛੂ ਨ ਖੈ ਹੈ॥*
*ਤਾ ਮੈ ਕਹਾਂ ਸਿਧ ਹੈ ਰੇ ਜੜ ਤੋਹਿ ਕਛੂ ਬਰ ਦੈ ਹੈ॥ ੨॥*

(ਦਸਮ ਗ੍ਰੰਥ, ਅੰਗ ੭੧੨)

ਪੱਥਰ-ਪੂਜਕ ਧਾਰਮਿਕ ਆਗੂਆਂ ਨੇ ਸੰਸਾਰਕ ਜੀਆਂ ਨੂੰ ਇਸ ਜੜ੍ਹ ਵਸਤੂਆਂ ਦੀ ਪੂਜਾ ਕਰਨ ਵਿਚ ਹੀ ਉਲਝਾ ਦਿੱਤਾ। ਅਗਿਆਨਤਾ ਕਾਰਨ ਸੰਸਾਰਿਕ ਮਨੁੱਖਤਾ ਸੰਸਾਰਾਕਾਰ ਬਿਰਤੀ ਹੋਣ ਕਰਕੇ ਇਸ ਜੜ੍ਹ ਪੂਜਾ ਵਿਚ ਘਿਰ ਰਿਹਾ ਸੀ। ਗੁਰੂ ਸਾਹਿਬਾਂ ਨੇ ਸਮੇਂ-ਸਮੇਂ ਗੁਰਬਾਣੀ ਉਚਾਰਨ ਕਰਕੇ ਸਾਨੂੰ ਸੁਮੱਤ ਬਖ਼ਸ਼ੀ ਹੈ। ਇਸ ਬਾਣੀ "ਬਾਰਹ ਮਾਹਾ" ਦੀ ਸੰਪ੍ਰਦਾਈ ਦਾਨਿਆਂ ਨੇ "ਭੂਮਿਕਾ" ਭੀ ਇਹੋ ਕਹੀ ਹੈ।

**ਉਥਾਨਕਾ**— ਸੰਪ੍ਰਦਾਈ ਬਾਰਹ ਮਾਹਾ ਅਤੇ ਮੁਖਵਾਕ ਸਟੀਕ, ਗੁਰਵਾਕ ਚਾਨਣ, ਭਾਗ ਪਹਿਲਾ ਅੰਦਰ ਲਿਖਿਆ ਹੈ ਕਿ ਸਾਰੀ ਗੁਰਬਾਣੀ ਦਾ ਸਿਧਾਂਤ ਅਕਾਲ ਪੁਰਖ ਨਾਲ ਜੋੜਨਾ ਹੈ ਤੇ ਵਹਿਮਾਂ, ਭਰਮਾਂ, ਪਖੰਡਾਂ ਤੋਂ ਦੂਰ ਕਰਨਾ ਹੈ। ਬਹੁਤ ਪੁਰਾਣੇ ਸਮੇਂ ਤੋਂ ਧਰਮ ਦੇ ਆਗੂ ਕਹਾਉਣ ਵਾਲੇ ਬ੍ਰਾਹਮਣਾਂ ਨੇ ਇਕ ਐਸਾ ਭਰਮ ਪਾਇਆ ਹੋਇਆ ਸੀ ਕਿ ਜਦੋਂ ਨਵਾਂ ਮਹੀਨਾ ਚੜ੍ਹੇ, ਉਸ ਮਹੀਨੇ ਦਾ ਉਤਨੀ ਦੇਰ ਤੱਕ ਕੋਈ ਨਾਮ ਨਾ ਲਵੇ, ਜਿਤਨੀ ਦੇਰ ਤੱਕ ਧਰਮ ਦੇ ਆਗੂ ਭਲੇ ਪੁਰਸ਼ ਪਾਸੋਂ ਮਹੀਨੇ ਦਾ ਨਾਮ ਨਾ ਸੁਣ ਲਿਆ ਜਾਵੇ। ਅਗਿਆਨਤਾ ਦੇ ਕਾਰਨ ਲੋਕਾਂ ਨੇ ਇਹ ਗੱਲ ਜੁੱਗਾਂ ਅਤੇ ਸਦੀਆਂ ਤੋਂ ਸਵੀਕਾਰ ਕੀਤੀ ਹੋਈ ਸੀ।

ਆਪਣੇ ਸੁਆਰਥ ਲਈ ਬ੍ਰਾਹਮਣਾਂ ਨੇ ਲੋਕਾਂ ਵਿਚ ਪ੍ਰਚਾਰਿਆ ਹੋਇਆ ਸੀ ਕਿ ਜੋ

ਮਨੁੱਖ ਮਹੀਨਾ ਚੜ੍ਹੇ ਤੋਂ ਆਪਣੇ ਆਪ ਹੀ ਇਸ ਦਾ ਨਾਮ ਲਵੇਗਾ, ਉਸ ਦੀ ਉਮਰ ਘੱਟ ਜਾਵੇਗੀ, ਵਪਾਰ ਵਿਚ ਘਾਟਾ ਪੈ ਜਾਵੇਗਾ, ਪਸ਼ੂ ਮਰ ਜਾਣਗੇ, ਘਰ ਵਿਚੋਂ ਬਿਮਾਰੀ ਨਹੀਂ ਨਿਕਲੇਗੀ ਆਦਿ। ਇਨ੍ਹਾਂ ਗੱਲਾਂ ਤੋਂ ਭੈ-ਭੀਤ ਹੋ ਕੇ ਹੀ ਲੋਕ ਘਰ ਵਿਚ ਬੈਠੇ ਬ੍ਰਾਹਮਣ ਦੀ ਪੂਜਾ ਕਰਨ ਲੱਗ ਪਏ ਸਨ।

ਇਕ ਦਿਨ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਧਰਤੀ 'ਤੇ ਸੰਗਤਾਂ ਦੇ ਸਜੇ ਦਰਬਾਰ ਵਿਚ ਅੱਜ ਕੱਲ ਜਿਸ ਜਗ੍ਹਾ ਮਾਰਬਲ ਦਾ ਮੰਜੀ ਸਾਹਿਬ ਛੱਤਰੀ ਵਾਲਾ ਬਣਿਆ ਹੋਇਆ ਹੈ, ਸੁਸ਼ੋਭਿਤ ਸਨ। ਸੰਮਤ ਬਿਕ੍ਰਮੀ ੧੬੬੧ ਚੇਤਰ ਦੇ ਮਹੀਨੇ ਦੀ ਸੰਗਰਾਂਦ ਸੀ। ਇਸ ਸਮੇਂ ਗੁਰੂ ਕੀ ਹਜ਼ੂਰੀ ਵਿਚ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਹਿਲੋ ਜੀ, ਭਾਈ ਸਾਲੋ ਜੀ, ਭਾਈ ਮੰਝ ਤੇ ਭਾਈ ਭਗਤੂ ਜੀ ਆਦਿ ਬੇਅੰਤ ਗੁਰਸਿੱਖ ਬੈਠੇ ਹੋਏ ਸਨ। ਸੰਗਤ ਦੇ ਪ੍ਰੇਰੇ ਹੋਇ ਬਾਬਾ ਬੁੱਢਾ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਜਿਵੇਂ ਆਪ ਜੀ ਨੇ ਪਹਿਲੇ ਜਾਮੇ ਵਿਚ ਇਸ ਭਰਮ ਜਾਲ ਨੂੰ ਤੋੜਨ ਲਈ ਤੁਖਾਰੀ ਰਾਗੁ ਅੰਦਰ ਬਾਰਹ ਮਾਹਾ ਦਾ ਉਚਾਰਨ ਕੀਤਾ ਹੈ, ਕਿਰਪਾ ਕਰਕੇ ਸੁਖੈਨ ਰੂਪ ਵਿਚ ਬਾਰਹ ਮਾਹਾ ਦੀ ਐਸੀ ਬਾਣੀ ਬਖ਼ਸ਼ਿਸ਼ ਕਰੋ, ਜਿਸ ਕਰਕੇ ਸਰਲ ਸੁਭਾਅ ਵਾਲੇ ਗੁਰਸਿੱਖ ਤੇ ਭੋਲੀਆਂ ਭਾਲੀਆਂ ਸੰਗਤਾਂ ਬਿਨਾਂ ਅਰਥਾਂ ਤੋਂ ਬਾਣੀ ਨੂੰ ਸਮਝ ਕੇ ਅਨੰਦ ਮਾਣ ਸਕਣ। ਜਿਥੇ ਬ੍ਰਾਹਮਣ ਸੰਗਰਾਂਦ ਨੂੰ ਸੂਰਜ ਦਾ ਦਿਨ ਮੰਨ ਕੇ ਸੂਰਜ ਦੇਵਤਾ ਦੀ ਪੂਜਾ ਕਰਦੇ ਹਨ, ਸਿੱਖ ਅਕਾਲ ਪੁਰਖ ਦੀ ਪੂਜਾ ਕਰਨ। ਇਹ ਬੇਨਤੀ ਮੰਨ ਕੇ ਗੁਰੂ ਅਰਜਨ ਦੇਵ ਜੀ ਨੇ ਬਾਰਹ ਮਾਹਾ ਉਚਾਰਨ ਕੀਤਾ।

(ਗੁਰਵਾਕ ਚਾਨਣ ਭਾਗ ਪਹਿਲਾ, ਪੰਨਾ ੩੨ ਤੋਂ ੩੪)

ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਬਾਰਹ ਮਾਹਾ ਮਾਂਝ ਬਾਬਤ ਇਹ ਰਵਾਇਤ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਅੱਗੇ ਅਰਦਾਸ ਹੋਈ ਕਿ ਜਦ ਮਹੀਨਾ ਚੜ੍ਹਦਾ ਹੈ ਤਾਂ ਹਰ ਕੋਈ ਕਿਸੇ ਭਲੇ ਪੁਰਖ ਤੋਂ ਮਹੀਨੇ ਦਾ ਚੜ੍ਹਨਾ ਸੁਣਨਾ ਚਾਹੁੰਦਾ ਹੈ। ਗੁਰੂ ਕੇ ਸਿੱਖ ਲੋਚਦੇ ਹਨ ਕਿ ਉਹ ਆਪਣੇ ਗੁਰੂ ਤੋਂ ਸੁਣਨ, ਸੋ ਆਪ ਜੋਗ ਖੇਚਲਾਂ ਦੇਂਦੇ ਕਦੇ ਸੰਕੁਚ ਜਾਈਦਾ ਹੈ ਤੇ ਸਿੱਖ ਦੂਰ-ਦੂਰ ਭੀ ਹੋਇ। ਤਾਂ ਆਪ ਨੇ ਇਹ ਬਾਣੀ ਉਚਾਰੀ ਜੋ ਹਰ ਸਿੱਖ ਹਰ ਮਹੀਨੇ ਦੇ ਆਦਿ ਵਿਚ "ਮਹੀਨਾ" ਗੁਰਬਾਣੀ ਦੁਆਰਾ ਪੜ੍ਹ ਸੁਣ ਲਿਆ ਕਰੇ।

(ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੈਂਚੀ ਦੂਜੀ, ਪੰਨਾ ੯੩੩)

'ਅੰਮ੍ਰਿਤ ਰਸ, ਭਾਗ ਪਹਿਲਾ' ਦੇ ਲੇਖਕ ਸਤਿਕਾਰ ਯੋਗ ਗਿਆਨੀ ਸੁਰਜੀਤ ਸਿੰਘ ਜੀ ਸੋਧੀ ਨੇ ਲਿਖਿਆ ਹੈ ਕਿ ਇਕ ਸੰਸਕ੍ਰਿਤ ਪੜ੍ਹਿਆ ਪੰਡਤ ਸਤਿਗੁਰੂ ਜੀ ਪਾਸ ਆਇਆ, ਅਤੇ ਉਸ ਨੇ ਬੇਨਤੀ ਕੀਤੀ ਕਿ ਹੇ ਗਰੀਬ ਨਿਵਾਜ ਜੀ ! ਆਪ ਸਭ ਦੀਆਂ ਮਨੋ-ਕਾਮਨਾਵਾਂ ਪੂਰੀਆਂ ਕਰਦੇ ਹੋ, ਮੈਂ ਬੜੀ ਸੰਸਕ੍ਰਿਤ ਪੜ੍ਹੀ ਹੈ, ਜੀ ਮੇਰੀ ਕੋਈ ਕਥਾ ਨਹੀਂ ਸੁਣਦਾ। ਮੈਂ

ਬਹੁਤ ਗ਼ਰੀਬ ਹਾਂ ਅਤੇ ਘਰ ਦਾ ਗੁਜ਼ਾਰਾ ਬਹੁਤ ਔਖਾ ਚਲਦਾ ਹੈ। ਮੇਰੇ 'ਤੇ ਕਿਰਪਾ ਕਰੋ ਕਿ ਮੈਂ ਸੰਗਤ ਨੂੰ ਕਥਾ ਸੁਣਾਇਆ ਕਰਾਂ ਅਤੇ ਮੇਰੀ ਗ਼ਰੀਬੀ ਦੂਰ ਹੋ ਜਾਵੇ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਗਿਆ ਦੇ ਦਿੱਤੀ। ਪੰਡਤ ਥੋੜੇ ਸਮੇਂ ਵਿਚ ਹੀ ਧਨੀ ਬਣ ਗਿਆ, ਜਿਸ ਕਰਕੇ ਇਸ ਨੂੰ ਧਨ ਤੇ ਵਿੱਦਿਆ ਦਾ ਮਾਣ ਹੋ ਗਿਆ। ਚੇਤਰ ਦੇ ਮਹੀਨੇ ਦੀ ਸੰਗਰਾਂਦ G_Mal
ਨੂੰ ਇਹ ਕਥਾ ਕਰਨ ਨਾ ਆਇਆ। ਸੰਗਤ ਨੇ ਬਾਬਾ ਬੁੱਢਾ ਜੀ ਦੁਆਰਾ ਗੁਰੂ ਜੀ ਨੂੰ ਬੇਨਤੀ (13)
ਕੀਤੀ ਕਿ ਸਤਿਗੁਰੂ ਜੀ ! ਆਪ ਕਿਰਪਾ ਕਰੋ। ਐਸੀ ਬਾਣੀ ਉਚਾਰਨ ਕਰੋ ਜਿਸ ਨੂੰ ਸੰਗਤਾਂ ਹਰ ਮਹੀਨੇ ਵਾਲੇ ਦਿਨ ਪੜ੍ਹ-ਸੁਣ ਲਿਆ ਕਰਨ। ਤਾਂ ਗੁਰੂ ਅਰਜਨ ਦੇਵ ਜੀ ਨੇ ਸੰਗਮਰਮਰ ਦੇ ਮੰਜੀ ਸਾਹਿਬ ਵਾਲੇ ਅਸਥਾਨ 'ਤੇ "ਬਾਰਹ ਮਾਹਾ" ਨਾਮੇ ਬਾਣੀ ਉਚਾਰਨ ਕੀਤੀ, ਜਿਸ ਵਿਚ ਬਾਰ੍ਹਾਂ ਮਹੀਨਿਆਂ ਦੁਆਰਾ ਉਪਦੇਸ਼ ਬਖ਼ਸ਼ਿਆ ਹੈ। (ਅੰਮ੍ਰਿਤ ਰਸ ਭਾਗ ਪਹਿਲਾ, ਪੰਨਾ ੧੫) ਵਿਸਥਾਰ ਦੇ ਡਰ ਕਾਰਣ "ਗੁਰਵਾਕ ਚਾਨਣ ਤੇ ਅੰਮ੍ਰਿਤ ਰਸ" ਪੋਥੀਆਂ ਵਿਚੋਂ ਇਥੇ ਸੰਖੇਪ ਰੂਪ ਵਿਚ ਹੀ ਜ਼ਿਕਰ ਕੀਤਾ ਹੈ।

ਇਹ ਸੰਸਕ੍ਰਿਤ ਪੜ੍ਹੇ ਪੰਡਤ ਗੁਰੂ ਸਾਹਿਬਾਂ ਪਾਸ ਆਉਂਦੇ ਰਹਿੰਦੇ ਸਨ ਤੇ ਬੇਨਤੀਆਂ ਕਰਦੇ ਸਨ—ਜੀ ਵਿੱਦਿਆ ਬਹੁਤ ਪੜ੍ਹੀ ਹੈ ਪਰ ਮਨ ਅੰਦਰ ਸ਼ਾਂਤੀ ਨਹੀਂ ਆਈ। ਤਾਂ ਸਤਿਗੁਰੂ ਜੀ ਕਿਰਪਾ ਕਰ ਦਿੰਦੇ ਸਨ। ਸਤੇ ਤੇ ਬਲਵੰਡ ਰਬਾਬੀਆਂ ਦੀ ਤਰ੍ਹਾਂ ਕਈਆਂ ਨੂੰ ਫੇਰ ਹੰਕਾਰ ਹੋ ਜਾਂਦਾ ਸੀ, ਪਰ ਵਿਦਵਾਨ ਪੰਡਤ ਨੂੰ ਕਥਾ ਕਰਨ ਦੀ ਜੇ ਗੁਰੂ ਸਾਹਿਬ ਜੀ ਆਗਿਆ ਦਿੰਦੇ ਸਨ ਤਾਂ ਗੁਰਮਤਿ ਅਨੁਸਾਰ ਹੀ ਕਥਾ ਕਰਨ ਦੀ ਆਗਿਆ ਦਿੰਦੇ ਸਨ। ਸ਼ਰਨ ਅੰਦਰ ਆਏ ਪੰਡਤਾਂ ਨੂੰ ਭੀ ਗੁਰਸਿੱਖੀ ਬਖ਼ਸ਼ ਕੇ ਗੁਰੂ ਜੀ ਸੱਚੇ ਸੁੱਚੇ ਪ੍ਰਚਾਰਕ ਬਣਾ ਦਿੰਦੇ ਸਨ। ਜਿਸ ਤਰ੍ਹਾਂ ਤੀਸਰੇ ਗੁਰੂ ਅਮਰਦਾਸ ਜੀ ਮਹਾਰਾਜ ਦੀ ਸ਼ਰਨ ਵਿਚ "ਪਾਂਧਾ ਬੂਲਾ" ਨਾਮ ਦਾ ਪੰਡਤ ਆਇਆ ਸੀ, ਜਿਸ ਦਾ ਗੁਰ-ਇਤਿਹਾਸ ਅੰਦਰ ਇਸ ਤਰ੍ਹਾਂ ਜ਼ਿਕਰ ਆਇਆ ਹੈ :—

***ਇਕ ਪਾਧਾ ਬੂਲਾ ਜਿਸ ਨਾਮੁ। ਨਮੋ ਠਾਨਿ ਆਯੋ ਗੁਰ ਸਾਮੁ।***
***ਕਹਿਤ ਭਯੋ ਸੇਵਾ ਨਹਿ ਹੋਇ। ਦਿਜ ਕੋ ਜਾਨਿ ਕਰਾਇ ਨ ਕੋਇ॥੪੧॥***
***ਜਿਸ ਪ੍ਰਕਾਰ ਹੁਇ ਮਮ ਕੱਲਯਾਨ। ਕਰੋ ਆਪ ਉਪਦੇਸ ਬਖਾਨ।***
***ਕਰਯੋ ਬਚਨ ਪਠਿ ਸਤਿਗੁਰ ਬਾਨੀ। ਕੀਜਹਿ ਕਥਾ ਪ੍ਰੇਮ ਕੋ ਠਾਨੀ॥੪੨॥***
***ਸਤਿ ਸੰਗਤ ਮਹਿ ਕਰਿਹੁ ਸੁਨਾਵਨਿ। ਗੁਰਮਤਿ ਸਿਖਨ ਕੋ ਸਿਖਰਾਵਨਿ।***

(ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੪੦)

ਇਸ ਤਰ੍ਹਾਂ ਗੁਰੂ ਜੀ ਸ਼ਰਨ ਆਏ ਵਿਦਵਾਨਾਂ ਦਾ ਜੀਵਨ ਗੁਰਮਤਿ ਦੇ ਸੰਚੇ ਵਿਚ ਢਾਲ ਕੇ ਅਗੋਂ ਗੁਰਮਤਿ ਹੋਰਨਾਂ ਨੂੰ ਸਿਖਾਉਣ ਲਈ ਕਥਾ ਕਰਨ ਦੀ ਆਗਿਆ ਕਰ ਦਿੰਦੇ ਸਨ। ਗੁਰਬਾਣੀ ਦੇ ਸਿਧਾਂਤ ਅਨੁਸਾਰ ਉਹ ਦਿਨ ਚੰਗਾ ਹੈ ਜਿਸ ਦਿਨ ਪ੍ਰਭੂ ਚੇਤੇ ਆਉਂਦਾ

ਹੈ, ਜਿਸ ਸਮੇਂ ਪ੍ਰਮੇਸ਼ਰ ਭੁੱਲ ਗਿਆ, ਉਹ ਦਿਨ ਅਤੇ ਉਹ ਰੁੱਤ ਮਾੜੀ ਹੈ।

*ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ॥*
*ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ॥*

_S

(ਅੰਗ ੩੧੮)

*ਸੋਈ ਦਿਵਸੁ ਭਲਾ ਮੇਰੇ ਭਾਈ॥*
*ਹਰਿ ਗੁਨ ਗਾਇ ਪਰਮ ਗਤਿ ਪਾਈ॥*

(ਅੰਗ ੩੯੫)

ਪਰਮ ਕਿਰਪਾਲੂ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਸਬੰਧ ਵਿਚ ਇਸ ਤਰ੍ਹਾਂ ਬਖ਼ਸ਼ਿਸ਼ ਕੀਤੀ ਹੈ :—

*ਥਿਤੀ ਵਾਰ ਸਭਿ ਸਬਦਿ ਸੁਹਾਏ॥*
*ਸਤਿਗੁਰੁ ਸੇਵੇ ਤਾ ਫਲੁ ਪਾਏ॥*
*ਥਿਤੀ ਵਾਰ ਸਭਿ ਆਵਹਿ ਜਾਹਿ॥*
*ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ॥*
*ਥਿਤੀ ਵਾਰ ਤਾ ਜਾ ਸਚਿ ਰਾਤੇ॥*
*ਬਿਨੁ ਨਾਵੈ ਸਭਿ ਭਰਮਹਿ ਕਾਚੇ॥*

(ਅੰਗ ੮੪੨)



# ਕਿਰਤਿ ਕਰਮ ਕੇ ਵੀਛੁੜੇ

ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥

(ਅੰਗ ੧੩੩)

ਸਨਮਾਨ ਅਤੇ ਸਤਿਕਾਰ ਯੋਗ ਗੁਰੂ ਰੂਪ ਖ਼ਾਲਸਾ ਸਾਧ ਸੰਗਤ ਜੀ! ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਪ੍ਰਵਾਨ ਕਰਨੀ ਜੀ। ਅੱਜ ਇਕ ਚੇਤ ਵਾਲੇ ਦਿਨ ਆਪ ਸੰਗਤਾਂ ਗੁਰੂ ਕੀ ਹਜ਼ੂਰੀ ਵਿਚ ਜੁੜ ਮਿਲ ਬੈਠੀਆਂ ਹੋ। ਪੁਰਾਤਨ ਰਵਾਇਤ ਅਨੁਸਾਰ ਮਹੀਨੇ ਦੇ ਪਹਿਲੇ ਦਿਨ ਨੂੰ ਸੰਗਰਾਂਦ ਕਿਹਾ ਜਾਂਦਾ ਹੈ। ਸੰਗਰਾਂਦ ਸ਼ਬਦ ਦੇ ਅੱਖਰੀ ਅਰਥ ਵਿਦਵਾਨਾਂ ਨੇ ਇਸ ਪ੍ਰਕਾਰ ਕੀਤੇ ਹਨ : ਸੰ=ਭਲੀ ਪ੍ਰਕਾਰ, ਕ੍ਰਾਂਤਿ=ਤਬਦੀਲੀ, ਅਤੇ ਉਹ ਰੇਖਾ ਜਿਸ ਉੱਪਰ ਸੂਰਜ ਫਿਰਦਾ ਹੈ, ਇਸ ਨੂੰ ਕ੍ਰਾਂਤਿਵ੍ਰਿਤ ਕਹਿੰਦੇ ਹਨ। ਭਾਵ ਸੂਰਜ ਇਕ ਰਾਸਿ ਨੂੰ ਪੂਰੀ ਕਰਕੇ ਦੂਜੀ ਰਾਸਿ ਵਿਚ ਜਿਸ ਸਮੇਂ ਪ੍ਰਵੇਸ਼ ਕਰਦਾ ਹੈ, ਉਸ ਦਿਨ ਨੂੰ ਸੰਗਰਾਂਦ ਕਿਹਾ ਜਾਂਦਾ ਹੈ, ਇਸ ਲਈ ਹਰ ਇਕ ਮਹੀਨੇ ਦੀ ਸਫਲਤਾ ਵਾਸਤੇ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਸੋਮੇ, ਸੱਚ ਦੇ ਸੂਰਜ, ਪਰਮ ਕਿਰਪਾਲੂ ਪਰਉਪਕਾਰੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੰਸਾਰਿਕ ਜੀਆਂ 'ਤੇ ਤਰਸ ਕਰਕੇ, ਸਾਨੂੰ ਵਹਿਮਾਂ ਭਰਮਾਂ ਵਿਚੋਂ ਕੱਢਣ ਲਈ ਅਤੇ ਇਕ ਅਕਾਲ ਪੁਰਖ ਨਾਲ ਜੋੜਨ ਵਾਸਤੇ, ਮਾਂਝ ਰਾਗੁ ਅੰਦਰ ਇਸ ਬਾਰਹ ਮਾਹਾ ਦਾ ਉਚਾਰਨ ਕੀਤਾ ਹੈ।

## ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

### ੧ਓ ਸਤਿਗੁਰ ਪ੍ਰਸਾਦਿ ॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਪਾਵਨ ਬਾਣੀ ਮਾਂਝ ਰਾਗੁ ਅੰਦਰ ਚੌਥੇ ਘਰੁ ਸੁਰਤਾਲ ਵਿਚ ਉਚਾਰਨ ਕਰਕੇ ਬਾਰ੍ਹਾਂ ਮਹੀਨਿਆਂ ਅੰਦਰ ਉਪਦੇਸ਼ ਦਿੱਤਾ ਹੈ। ਆਦਿ ਵਿਚ ਗੁਰਦੇਵ ਨੇ ਮੰਗਲ ਕੀਤਾ ਹੈ, ਜਿਸ ਦਾ ਭਾਵ ਹੈ ੧ਓ =ਇਕ ਪ੍ਰਮਾਤਮਾ ਸਰਬ ਦਾ ਪ੍ਰਕਾਸ਼ਕ, ਉਚਾਰਨ ਮਾਤਰ ਨਾਲ ਰੱਖਿਆ ਕਰਨ ਵਾਲਾ, ਸਤਿ=ਤਿੰਨ ਕਾਲ ਸਤਿ ਸਰੂਪ, ਭੂਤ, ਭਵਿਖਤ, ਵਰਤਮਾਨ ਤਿੰਨਾਂ ਸਮਿਆਂ ਅੰਦਰ ਨਾਸ਼ ਰਹਿਤ ਹੈ। ਗੁਰ=ਚੇਤਨ ਸਰੂਪ, ਜੋ ਅਗਿਆਨ ਦੇ ਹਨੇਰੇ ਨੂੰ ਦੂਰ ਕਰਕੇ, ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। ਪ੍ਰਸਾਦਿ=ਅਨੰਦ ਸਰੂਪ (ਪਰਮ) ਕਿਰਪਾਲੂ।

***ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥***

ਬਾਰਹ ਮਾਹਾ ਦੀ ਪਹਿਲੀ ਪਉੜੀ ਮੰਗਲ ਰੂਪ, ਅਭਿਮਾਨ ਸਹਿਤ ਕੀਤੇ ਕਰਮ, ਜਿਨ੍ਹਾਂ ਕਰਕੇ ਪ੍ਰਮਾਤਮਾ ਨਾਲੋਂ ਵਿਛੜ ਗਏ, ਬੇਨਤੀ ਰੂਪ ਵਿਚ ਬਖ਼ਸ਼ਾਉਣ ਵਾਸਤੇ ਉਚਾਰਨ ਕੀਤੀ ਹੈ।

## ਵਿਸ਼ਾ=ਤੂ ਸੁਣਿ ਕਿਰਤ ਕਰੰਮਾ

ਕਿਰਤਿ ਕਰਮ=ਕੀਤੇ ਹੋਏ ਕਰਮ, "ਕਰਮ" ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਈ ਅਰਥਾਂ ਵਿਚ ਆਇਆ ਹੈ, ਜਿਸ ਦਾ ਨਿਰਣਾ ਇਸ ਤਰ੍ਹਾਂ ਕੀਤਾ ਗਿਆ ਹੈ:—

(੧) ਜੋ ਕੀਤਾ ਜਾਵੇ, ਕੰਮ, ਕਾਰਜ, ਜਾਂ ਕੰਮ ਕਰਨ ਵਾਸਤੇ ਪ੍ਰੇਰਣਾ। G_Mal_ (15)

***ਕਰਮ ਕਰਤ ਹੋਵੈ ਨਿਹਕਰਮ॥***

(ਰਾਗੁ ਗਉੜੀ ਸੁਖਮਨੀ ਸਾਹਿਬ ਮ: ੫, ਅੰਗ ੨੭੪)

***ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥***

(ਅੰਗ ੧੩੩)

***ਜੇਹੇ ਕਰਮ ਕਮਾਇ ਤੇਹਾ ਹੋਇਸੀ॥***

(ਰਾਗੁ ਸੂਹੀ ਮ: ੧, ਅੰਗ ੭੩੦)

***ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥***

(ਅੰਗ ੧੩੫)

(੨) ਕਰਮ-ਸ਼ਬਦ ਬਖ਼ਸ਼ਿਸ਼, ਮਿਹਰ, ਕਿਰਪਾ ਆਦਿ ਅਰਥਾਂ ਵਿਚ ਭੀ ਆਇਆ ਹੈ—

***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥***

(ਅੰਗ ੨੬੮)

***ਸਹਜ ਸੂਖ ਆਨੰਦ ਨਿਧਾਨ॥***
***ਰਾਖਨਹਾਰ ਰਖਿ ਲੇਇ ਨਿਦਾਨ॥***
***ਦੂਖ ਦਰਦ ਬਿਨਸੇ ਭੈ ਭਰਮ॥***
***ਆਵਣ ਜਾਣ ਰਖੇ ਕਰਿ ਕਰਮ॥*** (ਅੰਗ ੧੮੩)

(੩) ਕਰਮ-ਸ਼ਬਦ 'ਕਰਮ-ਕਾਂਡ' ਵਿਖਾਵੇ ਦੇ ਪਖੰਡ ਪੂਰਬਕ ਕੀਤੇ ਕਰਮਾਂ ਦੇ ਅਰਥਾਂ ਵਿਚ ਵੀ ਆਇਆ ਹੈ—

***ਕਰਮ ਕਾਂਡ ਬਹੁ ਕਰਹਿ ਅਚਾਰ॥***
***ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥***

(ਅੰਗ ੧੬੨)

***ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥***
***ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥***

(ਅੰਗ ੭੪੭)

***ਤੀਰਥ ਨਾਇ ਨ ਉਤਰਸਿ ਮੈਲੁ॥***
***ਕਰਮ ਧਰਮ ਸਭਿ ਹਉਮੈ ਫੈਲੁ॥***
***ਲੋਕ ਪਚਾਰੈ ਗਤਿ ਨਹੀ ਹੋਇ॥***
***ਨਾਮ ਬਿਹੂਣੇ ਚਲਸਹਿ ਰੋਇ॥*** (ਅੰਗ ੮੯੦)

(੪) ਕਰਮ-ਸ਼ਬਦ 'ਕਰਮ ਭੂਮਿ' ਕਰਮ ਧਰਤੀ, ਅਰਥਾਂ ਵਿਚ ਭੀ ਆਇਆ ਹੈ—

***ਕਰਮ ਭੂਮਿ ਮਹਿ ਬੋਅਹੁ ਨਾਮੁ॥***

(ਅੰਗ ੧੭੬)

(੫) ਕਰਮ-ਸ਼ਬਦ 'ਕਰਮ ਪੇਡ' ਕਰਕੇ ਭੀ ਆਇਆ ਹੈ—

***ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥***
***ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥***

(ਅੰਗ ੧੧੬੮)

(੬) ਕਰਮ-ਸ਼ਬਦ 'ਕਰਮ-ਕਾਰੀ' ਭਾਵ ਕਰਮ ਕਰਨ ਵਾਲੇ ਨੂੰ ਕਿਹਾ ਹੈ—

***ਸੁਣਿ ਪੰਡਿਤ ਕਰਮਾ ਕਾਰੀ॥*** (ਅੰਗ ੬੩੫)

(੭) ਕਰਮ-ਸ਼ਬਦ 'ਕਰਮਿ ਬਿਧਾਤਾ' ਕਰਮਾਂ ਦਾ ਫਲ ਪ੍ਰਦਾਤਾ ਅਰਥਾਂ ਵਿਚ ਭੀ ਆਇਆ ਹੈ—

***ਗੁਰਮੁਖਿ ਜਾਤਾ ਕਰਮਿ ਬਿਧਾਤਾ॥*** (ਅੰਗ ੧੦੫੪)

(੮) ਕਰਮ-ਸ਼ਬਦ 'ਕਰਮ ਖੰਡ' ਕਰਕੇ ਭੀ ਆਇਆ ਹੈ—

***ਕਰਮ ਖੰਡ ਕੀ ਬਾਣੀ ਜੋਰੁ॥*** (ਅੰਗ ੮)

(੯) ਕਰਮ-ਸ਼ਬਦ ਡਿੰਘ, ਕਦਮ ਆਦਿ ਮਿਨਤੀ ਦੇ ਅਰਥਾਂ ਵਿਚ ਭੀ ਆਇਆ ਹੈ—

***ਮੁਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥***

(ਚਉਬੋਲੇ ਮਹਲਾ ੫, ਅੰਗ ੧੩੬੪)

ਇਸ ਪ੍ਰਕਾਰ 'ਕਰਮ' ਸ਼ਬਦ ਉਪਰੋਕਤ ਗੁਰਬਾਣੀ ਦੀਆਂ ਪੰਗਤੀਆਂ ਵਿਚ ਵੱਖ-ਵੱਖ ਅਰਥਾਂ ਵਿਚ ਆਇਆ ਆਪ ਨੇ ਪੜ੍ਹ ਹੀ ਲਿਆ ਹੈ। ਹੁਣ ਆਪਾਂ 'ਕਰਮ' ਸ਼ਬਦ ਜੋ ਕੰਮ ਕੀਤੇ ਗਏ, ਕੰਮ ਕਾਰਜ, ਕੰਮ ਕਰਨ ਆਦਿ ਅਰਥਾਂ ਵਿਚ ਆਇਆ ਹੈ, ਉਸ ਸਬੰਧ ਵਿਚ ਪਹਿਲਾਂ ਵਿਚਾਰ ਕਰਨੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਅੰਦਰ ਕਰਮਾਂ ਦਾ ਨਿਰਣਾ ਇਸ ਪ੍ਰਕਾਰ ਦਿੱਤਾ ਹੈ। ਵਿਦਵਾਨਾਂ ਨੇ ਕਰਮ ਦੇ ਤਿੰਨ ਭੇਦ ਥਾਪੇ ਹਨ—

(ੳ) ਕ੍ਰਿਆਮਾਣ, ਜੋ ਹੁਣ ਕੀਤੇ ਜਾ ਰਹੇ ਹਨ। ਇਸ ਕ੍ਰਿਆਮਾਣ ਕਰਮ ਦੇ ਦੋ ਭੇਦ ਹਨ—ਇਕ ਨਿਤਯ, ਜੋ ਰੋਜ਼ ਕਰੀਦਾ ਹੈ, ਜੈਸੇ ਇਸ਼ਨਾਨ, ਜਪੁ ਪਾਠ ਆਦਿ, ਦੂਜਾ ਨੈਮਿਤਕ ਜੋ ਕਿਸੇ ਖ਼ਾਸ ਸਬੱਬ ਕਰਕੇ ਕਰੀਦਾ ਹੈ, ਜੈਸੇ ਗੁਰਪੁਰਬ ਤੇ ਉਤਸਵ ਅਤੇ ਮਰਨੇ ਪਰਨੇ ਆਦਿ ਸਮਿਆਂ ਪੁਰ ਕੀਤੇ ਪਾਠ, ਦਾਨ, ਯੱਗ ਆਦਿਕ ਕਰਮ।

G_Ma

(16

(ਅ) ਪ੍ਰਾਰਬਧ, ਜਿਨ੍ਹਾਂ ਅਨੁਸਾਰ ਇਹ ਵਰਤਮਾਨ ਦੇਹ ਪ੍ਰਾਪਤ ਹੋਈ ਹੈ।

(ੲ) ਸੰਚਿਤ, ਉਹ ਜੋ ਜਨਮਾਂ ਦੇ ਬਾਕੀ ਚਲੇ ਆਉਂਦੇ ਹਨ, ਜਿਨ੍ਹਾਂ ਦਾ ਭੋਗ ਅਜੇ ਨਹੀਂ ਭੋਗਿਆ। (ਮਹਾਨ ਕੋਸ਼)

ਗੁਰ-ਇਤਿਹਾਸ ਅੰਦਰ ਕਵੀ ਸੰਤੋਖ ਸਿੰਘ ਜੀ ਨੇ ਕਰਮਾਂ ਦਾ ਨਿਰਣਾ ਇਸ ਤਰ੍ਹਾਂ ਦਿੱਤਾ ਹੈ :—

***ਸਭਿ ਸਿੱਖਨ ਬੂਝੇ ਕਰ ਜੋਰ।***
***ਪ੍ਰਾਨੀ ਕਰਮ ਬੰਧ ਪਰ ਘੋਰ।***
***ਤਿਨ ਕੋ ਨਿਰਨਾ ਕਰਹੁ ਸੁਨਾਵਨ।***
***ਜਿਸ ਕੋ ਜਾਨਹਿ ਕਰਹਿ ਬਚਾਵਨ॥ ੨ ॥***
***ਸ੍ਰੀ ਮੁਖ ਤੇ ਸਭਿਹੂੰਨਿ ਉਚਾਰਾ।***
***ਦਇਆ ਸਿੰਘ ਮਮ ਰੂਪ ਉਦਾਰਾ।***
***ਕਰਹੁ ਪ੍ਰਸ਼ਨ ਜੇਤਿਕ ਰੁਚਿ ਹੋਇ।***
***ਉਤਰ ਕਹੈ ਸਕਲ ਹੀ ਸੋਇ॥ ੩ ॥***

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਰੁੱਤ ੫, ਅੰਸੂ ੪੧)

ਇਕ ਸਮੇਂ ਦਾ ਜ਼ਿਕਰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਆਰੇ ਖ਼ਾਲਸੇ ਨੂੰ ਰਹਿਤ ਮਰਯਾਦਾ ਦਸ ਰਹੇ ਸਨ। ਕੁਝ ਗੁਰਮੁਖਾਂ ਨੇ ਕਰਮਾਂ ਸੰਬੰਧੀ ਪ੍ਰਸ਼ਨ ਕੀਤਾ ਕਿ ਹਜ਼ੂਰ ! ਕਰਮ ਜਾਲ ਵਿਚ ਬੱਧੇ ਹੋਏ ਜੀਵ ਲਈ, ਕਰਮ ਕੀ ਹਨ ਤੇ ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ ? ਗੁਰੂ ਜੀ ਨੇ ਕਿਹਾ ਕਿ ਇਸ ਪ੍ਰਸ਼ਨ ਦਾ ਉੱਤਰ ਮੇਰਾ ਹੀ ਸਰੂਪ ਭਾਈ ਦਇਆ ਸਿੰਘ ਜੀ ਦੇਣਗੇ। ਗੁਰੂ ਜੀ ਸਭਾ ਵਿਚੋਂ ਚਲੇ ਜਾਂਦੇ ਹਨ ਤੇ ਭਾਈ ਸਾਹਿਬ ਹੁਕਮ ਮੰਨ ਕੇ ਕਰਮਾਂ ਦਾ ਨਿਰਣਾ ਕਰਨ ਲੱਗੇ—

***ਅੰਤਸਕਰਨ ਅਗਿਆਨ ਦ੍ਵੈ ਚੇਤਨ ਆਤਮ ਤੀਨ।***

***ਹਵੈ ਇਕੱਤ੍ਰ ਧਾਰਹਿ ਕਰਮ ਧਰੈ ਨ ਹ੍ਵੈ ਇਕ ਹੀਨ॥ ੧੧॥***

ਭਾਵ ਇਹ ਹੈ ਕਿ ਜਦ ਇਹ ਤਿੰਨ ਇਕੱਠੇ ਹੋਣਗੇ ਤਾਂ ਹੀ ਅੰਤਸ਼ਕਰਨ ਕਰਮ ਬੀਜ ਨੂੰ ਆਪਣੇ ਅੰਦਰ ਟਿਕਾ ਸਕਦਾ ਹੈ। ਇਸ ਉੱਤੇ ਇਕ ਦ੍ਰਿਸ਼ਟਾਂਤ ਘਟਾਇਆ ਜਾਂਦਾ ਹੈ—

ਅl_S

ਤ)

***ਇਸ ਕੋ ਕਹੌਂ ਸਹਤ ਦ੍ਰਿਸਟਾਂਤ।***
***ਸੁਨਹੁ ਖਾਲਸਾ ਹੈ ਜਿਸ ਭਾਂਤ।***
***ਸਤਿਗੁਣ ਰੂਪ ਮ੍ਰਿਤਕਾ ਆਹਿ।***
***ਅੰਤਹਕਰਣ ਪਿੰਡ ਹੈ ਤਾਹਿ॥ ੧੨॥***
***ਆਤਮ ਚੇਤਨ ਰੂਪ ਅਕਾਸ।***
***ਅਰੁ ਅੱਗਯਾਨ ਰੂਪ ਜਲ ਰਾਸ।***
***ਮ੍ਰਿਤਕਾ ਪਿੰਡ ਮਿਲੈ ਜਲ ਸੰਗ।***
***ਤਬਿ ਘਟ ਰੂਪ ਬਨਹਿ ਸਰਬੰਗ॥ ੧੩॥***
***ਅੰਤਰ ਲਏ ਗਗਨ ਕੌ ਹੋਇ।***
***ਕਰਮ ਅਨਾਜ ਧਰੇ ਤਬਿ ਸੋਇ।***
***ਤੀਨਹੁ ਮਿਲਿ ਕਰ ਘਟਾ ਸੁਧਾਰੇ।***
***ਸਮਰਥ ਹੋਇ ਪਦਾਰਥ ਧਾਰੇ॥ ੧੪॥***
***ਤੀਨਹੁ ਨਿਜ ਨਿਜ ਹ੍ਵੈ ਕਰ ਨਿਆਰੇ।***
***ਧਰਨ ਪਦਾਰਥ ਸਕਤ ਨ ਧਾਰੇ।***
***ਤਿਸ ਪ੍ਰਕਾਰ ਇਕ ਆਤਮ ਜੋਇ।***
***ਕਰਮ ਧਰੈ ਸਮਰਥ ਨਹਿ ਸੋਇ॥ ੧੫॥***

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰੁੱਤ ੫, ਅੰਸੂ ੪੧)

ਸੰਚਿਤ, ਕ੍ਰਿਆਮਾਨ, ਪ੍ਰਾਰਬਧ—ਇਹ ਜਿਵੇਂ ਸਤੋ ਗੁਣ ਰੂਪ ਮਿੱਟੀ, ਅੰਤਸ਼ਕਰਣ ਮਿੱਟੀ ਦਾ ਢੇਲਾ, ਆਤਮ ਚੇਤਨ ਰੂਪ ਅਕਾਸ਼ ਤੇ ਸਾਰਾ ਅਗਿਆਨ ਜਲ ਰੂਪ ਹੈ। ਮਿੱਟੀ ਦੇ ਪੇੜੇ ਤੇ ਪਾਣੀ ਦੇ ਮੇਲ ਤੋਂ ਘੜਾ ਬਣਦਾ ਹੈ। ਓਹੀ ਘੜਾ ਪੁਲਾੜ ਸਹਿਤ ਆਪਣੇ ਸਹੀ ਰੂਪ ਵਿਚ ਦਿੱਸਦਾ ਹੈ। ਮਿੱਟੀ, ਜਲ ਤੇ ਅਕਾਸ਼ ਦੇ ਇਕੱਠ ਬਿਨਾਂ ਘੜੇ ਦੀ ਹੋਂਦ ਨਹੀਂ। ਘੜਾ ਬਣਨ 'ਤੇ ਉਸ ਵਿਚ ਬੀਜ ਰੱਖਿਆ ਜਾਂਦਾ ਹੈ। ਇਸੇ ਤਰ੍ਹਾਂ ਅੰਤਸ਼ਕਰਣ ਨੂੰ ਚਾਹੇ ਘੜਾ ਕਹੋ ਚਾਹੇ ਤਰਕਸ਼, ਉਹ ਬੀਜ ਕਰਮ, ਉਹ ਤੀਰ ਕਰਮ ਧਾਰਨ ਕਰਦਾ ਹੈ। ਪਰ ਇਕ ਵਿਚ ਚੀਜ਼ ਧਾਰਨ ਦੀ ਸਮਰਥਾ ਨਹੀਂ। ਇਸ ਲਈ ਤਿੰਨਾਂ ਦੇ ਮੇਲ ਵਿਚ ਹੀ ਬਰਕਤ

ਹੈ।

ਤਿੰਨ ਤਰ੍ਹਾਂ ਦੇ ਤੀਰਾਂ ਦਾ ਅੰਤਸ਼ਕਰਣ ਰੂਪ ਭੱਥੇ ਨਾਲ ਸੰਬੰਧ ਹੈ। ਚੇਤਨ ਆਤਮ ਦਾ ਅਕਸ, ਅਭਾਸ ਕਰਕੇ ਪ੍ਰਤਿਬਿੰਬ ਤੇ ਅੰਤਸ਼ਕਰਣ, ਅਗਿਆਨ ਦੇ ਅੰਸ਼ ਸਹਿਤ ਜਾਂ ਇਉਂ ਕਹੋ ਕਿ ਇਨ੍ਹਾਂ ਤਿੰਨਾਂ ਦੇ ਇਕੱਠ ਵਿਚ ਭੱਥੇ ਦੀ ਤਰ੍ਹਾਂ ਕਰਮ ਬੀਜ ਟਿਕਦੇ ਹਨ। ਭਾਵੇਂ ਅੰਤਹਕਰਣ ਜੜ੍ਹ ਰੂਪ ਹੈ ਪਰ ਚੇਤਨ ਦੀ ਸੱਤਾ ਬਿਨਾਂ ਇਹ ਕਰਮ ਧਾਰਨ ਨਹੀਂ ਕਰ ਸਕਦਾ- G_Ma (17

*ਅੰਤਹਿ ਕਰਣ ਰੂਪ ਤਰਕਸ ਮਹਿ।*
*ਕਰਮ ਬਾਣੀ ਬਾਸਾ ਨਿਤ ਪ੍ਰਤਿ ਲਹਿ।*
*ਜੋ ਤਰਕਸ ਤੇ ਤੀਰ ਨਿਕਾਰਾ।*
*ਐਚਿ ਧਨੁਖ ਛੁਟਿ ਚਲਯੋ ਅਗਾਰਾ॥ ੧੭॥*
*ਅਪਨੋ ਬੇਗਮੁ ਸਭਿ ਹੀ ਕਰਕੈ।*
*ਨਿਸਫਲ ਹੋਤਿ ਰਹੈ ਧਰ ਪਰਿਕੈ।*
*ਪਰਾਰਬਧ ਹੈ ਯਾਂਕੋ ਨਾਮ।*
*ਦੇ ਫਲ ਸਭਿ ਕੋ ਹੋਇ ਵਿਰਾਮ॥ ੧੮॥*
*ਥਿਰ ਤਰਕਸ ਮਹਿ ਜੇਤਿਕ ਬਾਨ।*
*ਤਿਨ ਕੋ ਸੰਚਿਤ ਨਾਮ ਬਖਾਨ।*
*ਧਨੁਸ਼ ਜੇਹ ਸੋ ਜੋਰਯੋ ਜੋਇ।*
*ਨਾਮ ਸੁ ਕਿਰੇਮਾਨ ਤਿਸ ਹੋਇ॥ ੧੯॥*
*ਜਿਨ ਕਰਮਨਿ ਕੋ ਦਿਯੋ ਸਰੀਰ।*
*ਪਰਾਰਬਧ ਸੋ ਜਾਨਹੁ ਧੀਰ।*
*ਅਨਿਕ ਜਨਮ ਕੇ ਕਰੇ ਇਕੱਤ੍ਰ।*
*ਸੋ ਸੰਚਿਤ ਹੈ ਨਾਮ ਬਚਿਤ੍ਰ॥ ੨੦॥*

## ਪ੍ਰਾਰਬਧ-

ਭੱਥੇ ਵਿਚੋਂ ਤੀਰ ਕੱਢ ਕੇ ਧਨੁੱਖ ਦੇ ਚਿੱਲੇ ਨਾਲ ਜੋੜ ਕੇ ਛੱਡਣ 'ਤੇ ਉਹ ਅੱਗੇ ਜਾਂਦਾ ਹੋਇਆ ਕਮਜ਼ੋਰ ਪੈ ਕੇ ਗਿਰਦਾ ਹੈ। ਇਸੇ ਤਰ੍ਹਾਂ ਪ੍ਰਾਰਬਧ ਰੂਪ ਤੀਰ ਫਲ ਦੇ ਕੇ ਸ਼ਾਂਤ ਹੋ ਜਾਂਦਾ ਹੈ।

ਸੰਚਿਤ—ਸਾਰੇ ਤੀਰਾਂ ਦੇ ਭੱਥੇ ਵਿਚ ਟਿਕਣ ਵਾਂਗ ਹੀ ਸੰਚਿਤ ਕਰਮ ਹਨ।

ਕਿਰੇਮਾਨ—ਧਨੁੱਖ ਦੇ ਚਿੱਲੇ ਨਾਲ ਜੋੜਨ ਤੋਂ ਹੀ ਸੰਚਿਤ ਕਿਰੇਮਾਨ ਦਾ ਰੂਪ ਬਣਦੇ ਹਨ। ਦਰਅਸਲ ਅਭਿਮਾਨ ਸਹਿਤ ਰੋਜ਼ ਕੀਤੇ ਜਾ ਰਹੇ ਚੰਗੇ ਮਾੜੇ ਕਰਮ ਹੀ ਕ੍ਰਿਆਮਾਨ ਹਨ। ਇਸ ਕ੍ਰਿਆਨ ਦੇ ਹੀ ਤਿੰਨ ਨਾਮ ਹਨ। ਪਹਿਲੀ ਹਾਲਤ ਵਿਚ ਕ੍ਰਿਆਮਾਨ, ਦੂਜੀ ਵਿਚ ਸੰਚਿਤ ਤੇ ਤੀਜੀ ਵਿਚ ਪ੍ਰਾਰਬਧ ਕਹੀਂਦੇ ਹਨ। ਜਿਸ ਤਰ੍ਹਾਂ ਇਕ ਸਮਾਂ—ਭਵਿਖਤ, ਫਿਰ ਵਰਤਮਾਨ ਤੇ ਤੀਜਾ ਰੂਪ ਭੂਤ ਕਾਲ ਹੈ।

## ਪ੍ਰਾਰਬਧ ਦੇ ਤਿੰਨ ਫਲ-

ਜਾਤਿ, ਆਯੂ ਤੇ ਭੋਗ।

(ੳ) ਜੜ-ਜੰਗਮ, ਦੇਵ ਦੈਂਤ ਤੇ ਮਾਨੁਖ ਆਦਿ ਪ੍ਰਾਣਧਾਰੀ ਦੇਹਾਂ ਵਿਚ ਨਾਨਾ ਜਾਤਾਂ ਹੀ ਜਾਤ ਫਲ ਹੈ।

(ਅ) ਇਕ ਨਿਮਖ ਤੋਂ ਅੱਗੇ ਦਾ ਸਾਰਾ ਜੀਵਨ, ਆਯੂ, ਇਹ (ਪ੍ਰਾਰਬਧ ਦਾ) ਇਕ ਫਲ ਹੈ।

(ੲ) ਦੁੱਖ ਸੁੱਖ ਦਾ ਸਰੂਪ ਅਨੁਭਵ ਕਰਨਾ, ਵਡਿਆਈ, ਛੋਟਾਪਨ ਤੇ ਸੁੰਦਰਤਾ ਆਦਿ ਦਾ ਨਾਮ ਭੋਗ ਹੈ ਜੋ ਸਭ ਨੂੰ ਆਪਣੇ ਵਿਚ ਬੰਨ੍ਹ ਲੈਂਦਾ ਹੈ-

***ਦ੍ਵੈ ਜਿ ਕਰਮ ਸੰਚਿਤਿ ਕ੍ਰਿਆਮਾਨ॥***
***ਆਤਮ ਗਿਆਨੀ ਕੇ ਹੋਇ ਹਾਨ॥..॥ ੨੭॥***

ਸੰਚਿਤ ਕਰਮ ਭੱਥੇ ਦੇ ਬਾਣ ਵਤ ਹੈ ਕਿਉਂਕਿ ਉਹ ਭੱਥੇ ਵਿਚ ਤੇ ਆਪਣੇ ਵੱਸ ਵਿਚ ਹੈ। ਭੱਥੇ ਤੋਂ ਬਾਹਰ ਜੋ ਚਿੱਲੇ ਵਿਚ (ਕ੍ਰਿਆਮਾਨ) ਹੈ, ਉਹ ਵੀ ਚਲਣ ਤੋਂ ਰੋਕਿਆ ਜਾ ਸਕਦਾ ਹੈ। ਜੋ ਪ੍ਰਾਰਬਧ ਤੀਰ ਚਿੱਲੇ 'ਚੋਂ ਨਿਕਲ ਚੁੱਕਾ ਹੈ, ਉਹ ਰੁਕ ਨਹੀਂ ਸਕਦਾ। ਓਹ ਸਭ ਨੂੰ ਇਕੋ ਜਿਹਾ ਫਲ ਦਿੰਦਾ ਹੈ। ਜਿਵੇਂ—ਅਨਾਜ ਪੂਰਤ ਮੰਦਰ ਅੱਗ ਦਾ ਝੁਲਸਿਆ ਫਿਰ ਅੰਕੁਰ ਨਹੀਂ ਦੇ ਸਕਦਾ। ਉਸ ਵਿਚ ਉੱਗਣ ਦੀ ਸੱਤਾ ਖ਼ਤਮ ਹੋ ਜਾਂਦੀ ਹੈ, ਇਸੇ ਤਰ੍ਹਾਂ ਸੰਚਿਤ ਕਰਮ ਨੂੰ ਗਿਆਨੀ ਪੁਰਖ ਗਿਆਨ ਅਗਨ ਦੇ ਪ੍ਰਭਾਵ ਨਾਲ ਖ਼ਤਮ ਕਰਦਾ ਹੈ। ਫਿਰ ਉਹ ਕਰਮ ਨਾ ਉੱਗਣ ਵਤ ਜਨਮ ਦਾਤਾ ਨਹੀਂ ਹੁੰਦਾ। ਗਿਆਨ ਕਰ ਕੇ ਹੀ ਅੰਤਸ਼ਕਰਣ (ਮਨ, ਬੁਧ, ਚਿਤ, ਹੰਕਾਰ) ਦੇ ਅਸਰ ਪਾਊ ਭਾਵਾਂ ਦਾ ਅੰਤ ਕਰਕੇ ਅਤੇ ਚਿਤ ਸੱਤ ਰੂਪ ਹੋ ਕੇ ਪੂਰਨ ਸ਼ਾਂਤ ਹੋ ਜਾਂਦਾ ਹੈ।

ਮਿਸਾਲ ਦੇ ਤੌਰ 'ਤੇ ਜਿਵੇਂ ਰੋਟੀ ਖਾਣਾ ਇਕ ਕ੍ਰਿਆ ਹੈ, ਇਹ ਜਾਣੋਂ ਪ੍ਰਾਰਬਧ ਹੈ। ਇਸ ਕ੍ਰਿਆ ਤੋਂ ਸਰੀਰ ਪੁਸ਼ਟ ਹੁੰਦਾ ਹੈ। ਇਹ ਪੁਸ਼ਟੀ ਹੀ ਪ੍ਰਾਰਬਧ ਦੇ ਰੂਪ ਵਿਚ ਕ੍ਰਿਆਮਾਨ

ਬਣ ਗਈ ਹੈ। ਜੇ ਉਹੀ ਭੋਜਨ ਕੋਈ ਰੋਗੀ ਪੁਰਸ਼ ਖਾਏ ਤਾਂ ਉਹ ਪੁਸ਼ਟ ਨਹੀਂ ਹੁੰਦਾ। ਇਸ ਤਰ੍ਹਾਂ ਗਿਆਨੀ ਦੇ ਪ੍ਰਾਰਬਧ ਅਨੁਸਾਰ ਕੀਤੇ ਕਰਮ ਕ੍ਰਿਆਮਾਨ ਨਹੀਂ ਹੁੰਦੇ। ਭਾਵ ਉਹ ਕਰਮ-ਬੰਧਨ ਦਾ ਕਾਰਨ ਨਹੀਂ ਬਣਦੇ। ਜਿਹੜੀ ਕ੍ਰਿਆ ਹਉਂ ਸਹਿਤ ਹੈ, ਉਹ ਉੱਗਣ ਵਾਲੀ ਤੇ ਬੰਨ੍ਹਣ ਵਾਲੀ ਹੈ। G_Mal

ਮਨੁੱਖ ਜਨਮ ਆਪਾਂ ਨੂੰ ਉੱਤਮ ਕਰਮ ਕਰਨ ਵਾਸਤੇ ਮਿਲਿਆ ਹੈ, ਪਰ ਜੇ ਮਨੁੱਖ ਮਾੜੇ ਕਰਮ ਕਰੇਗਾ ਤਾਂ ਉਸ ਨੂੰ ਉਸ ਆਪਣੇ ਕੀਤੇ ਮਾੜੇ ਕਰਮਾਂ ਦਾ ਫਲ ਭੋਗਣਾ ਪਵੇਗਾ। ਜੇ ਚੰਗੇ ਕਰਮ ਕਰੇਗਾ ਤਾਂ ਇਸ ਨੂੰ ਸੁੱਖ ਮਿਲੇਗਾ। ਜੇ ਮਾੜੇ ਕਰਮ ਕਰੇਗਾ ਤਾਂ ਇਸ ਨੂੰ ਦੁੱਖ ਮਿਲੇਗਾ। ਵੈਸੇ ਜੈਸੇ ਕਰਮ ਮਨੁੱਖ ਕਰਦਾ ਹੈ, ਤੈਸਾ ਹੀ ਉਸ ਦਾ ਸੰਸਾਰ ਵਿਚ ਨਾਮ ਪੈ ਜਾਂਦਾ ਹੈ। ਦਸਮੇਸ਼ ਪਿਤਾ ਜੀ ਦਾ ਫੁਰਮਾਣ ਹੈ :— (18)

*ਸਾਧ ਕਰਮ ਜੋ ਪੁਰਖ ਕਮਾਵੈ॥*
*ਨਾਮ ਦੇਵਤਾ ਜਗਤ ਕਹਾਵੈ॥*
*ਕੁਕ੍ਰਿਤ ਕਰਮ ਜੇ ਜਗ ਮੈ ਕਰਹੀ॥*
*ਨਾਮ ਅਸੁਰ ਤਿਨਕੋ ਸਭ ਧਰਹੀ॥*

(ਦਸਮ ਗ੍ਰੰਥ, ਬਚਿੱਤ੍ਰ ਨਾਟਕ, ਪਾ: ੧੦)

ਮਨੁੱਖੀ ਜਾਮੇ ਵਿਚ ਹੀ ਚੰਗੇ ਕਰਮ ਕਰਕੇ ਜੀਵਨ ਸਫਲਾ ਕੀਤਾ ਜਾ ਸਕਦਾ ਹੈ।

## ਕਰਮ ਬੰਧਨ ਰੂਪ ਹਨ

ਪੰਡਤ ਗੁਲਾਬ ਸਿੰਘ ਜੀ ਨੇ ਲਿਖਿਆ ਹੈ ਕਿ ਭਾਵੇਂ ਮਨੁੱਖ ਪੁੰਨ ਕਰਮ ਕਰਦਾ ਹੈ, ਚਾਹੇ ਪਾਪ ਕਰਦਾ ਹੈ, ਦੋਵੇਂ ਹੀ ਬੰਧਨ ਰੂਪ ਹਨ। ਇਕ ਮਨੁੱਖ ਨੂੰ ਲੋਹੇ ਦੀਆਂ ਬੇੜੀਆਂ ਨਾਲ ਬੰਨ੍ਹ ਦਿੱਤਾ ਜਾਵੇ ਅਤੇ ਦੂਜੇ ਮਨੁੱਖ ਨੂੰ ਸੋਨੇ ਦੀਆਂ ਬੇੜੀਆਂ (ਜ਼ੰਜੀਰਾਂ) ਨਾਲ ਬੰਨ੍ਹ ਦਿੱਤਾ ਜਾਵੇ ਪਰ ਹਨ ਤਾਂ ਦੋਵੇਂ ਹੀ ਬੰਧਨ ਰੂਪ।

*ਪਾਪ ਕਰਮ ਹੈ ਲੋਹ ਕੀ ਪੁੰਨ ਸੁਵਰਨ ਕੀ ਜਾਨ॥*
*ਦੋਨੋਂ ਬੰਧਨ ਰੂਪ ਹੈ ਨਿਹਚੇ ਲੇਹੁ ਪਛਾਨ॥*

ਮਨੁੱਖੀ ਸਰੀਰ ਕਰਮ-ਜੂਨੀ ਹੈ, ਇਸ ਤੋਂ ਬਿਨਾਂ ਬਾਕੀ ਪਸ਼ੂ ਆਦਿ ਜੂਨਾਂ ਨੂੰ ਭੋਗ-ਜੂਨੀ ਮੰਨਿਆ ਹੈ। ਕਰਮ ਕਰਕੇ ਮਨੁੱਖ ਗੁਰੂ (ਪ੍ਰਮੇਸ਼ਰ) ਦੇ ਨੇੜੇ ਹੈ, ਪਰੰਤੂ ਕਰਮ ਕਰਕੇ ਹੀ ਦੂਰ ਹੋ ਜਾਂਦਾ ਹੈ। ਮਾੜੇ ਕਰਮ ਕਰਕੇ ਮਨੁੱਖ ਬੰਧਨਾਂ ਵਿਚ ਫਸ ਜਾਂਦਾ ਹੈ। ਚੰਗੇ ਕਰਮ ਕਰਕੇ ਜੀਵ ਦਾ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਕਰਮ ਇਕ ਬੀਜ ਹੈ, ਨੀਅਤ ਧਰਤੀ ਹੈ।

ਚੰਗਾ ਕਰਮ ਚੰਗਾ ਬੀਜ ਹੈ, ਮਾੜਾ ਕਰਮ ਭੈੜਾ ਬੀਜ ਹੈ। ਕਰਮ ਚੰਗਾ ਹੈ, ਨੀਅਤ ਚੰਗੀ ਨਹੀਂ ਤਾਂ ਬੀਜ ਕੱਲਰੀ ਧਰਤੀ ਵਿਚ ਜਾ ਪਿਆ। ਪਰ ਮਨੁੱਖ ਦੀ ਨੀਅਤ ਚੰਗੀ ਹੋਵੇ, ਕਰਮ ਚੰਗਾ ਨਾ ਹੋਵੇ ਤਾਂ ਇਸ ਪਾਸ ਚੰਗੀ ਧਰਤੀ ਤਾਂ ਹੈ, ਪਰ ਬੀਜ ਚੰਗਾ ਨਹੀਂ। ਵੇਖਣ ਵਿਚ ਆਇਆ ਹੈ ਕਿ ਚੰਗਾ ਬੀਜ ਤਾਂ ਕਈਆਂ ਪਾਸ ਹੁੰਦਾ ਹੈ, ਪਰ ਚੰਗੀ ਧਰਤੀ ਕਿਸੇ ਕਿਸੇ ਪਾਸ ਹੁੰਦੀ ਹੈ।

ਮਨੁੱਖ ਧਾਰਮਿਕ ਤੌਰ 'ਤੇ ਕੋਈ ਕਰਮ ਕਰਦਾ ਹੈ। ਗੁਰੂ ਨੂੰ ਮਸਤਕ ਟੇਕਣਾ ਇਕ ਚੰਗਾ ਕਰਮ (ਬੀਜ) ਹੈ, ਪਰ ਨੀਅਤ ਨਹੀਂ ਤਾਂ ਸਿਰ ਨਿਵਾਣਾ ਬੇਅਰਥ ਹੋ ਜਾਂਦਾ ਹੈ।

***ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥***

(ਆਸਾ ਦੀ ਵਾਰ, ਅੰਗ ੪੭੦)

***ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥***

(ਸਿਰੀ ਰਾਗੁ ਮਹਲਾ ੧ ਪਹਰੇ, ਅੰਗ ੭੮)

***ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥***

(ਗਉ. ਵਾਰ ਮ: ੪, ਅੰਗ ੩੦੮)

ਜ਼ਮੀਨ ਵਿਚ ਸੁੱਟੇ ਬੀਜ ਨੇ ਸਮੇਂ ਅਨੁਸਾਰ ਉੱਗਣਾ ਹੈ। ਚਾਹੇ ਉਹ ਸਿੱਧਾ ਜਾਂ ਪੁੱਠਾ ਸੁੱਟਿਆ ਜਾਵੇ।

***ਸੀਧਾ ਪੁਠਾ ਉਗਵੈ ਬੀਜ ਪੜੈ ਜੋ ਖੇਤ॥***

ਬੀਜ ਲਈ ਜ਼ਮੀਨ ਹਰਾ ਕਰਨ 'ਤੇ ਫੈਲਾਅ ਦਾ ਆਧਾਰ ਹੈ, ਪਰ ਫੁੱਲ ਪੱਤਿਆਂ ਦੀ ਰੰਗਤ ਬੀਜ ਤੋਂ ਪੈਦਾ ਹੋਵੇਗੀ। ਜਿਸ ਤਰ੍ਹਾਂ ਦਾ ਬੀਜ ਹੋਵੇਗਾ, ਉਸ ਨੇ ਉਸੇ ਰੂਪ ਵਿਚ ਆ ਕੇ ਫੈਲਣਾ ਹੈ। ਇਸੇ ਤਰ੍ਹਾਂ ਕਰਮਾਂ ਦੀ ਧਰਤੀ—ਸਰੀਰ ਵਿਚ, ਜਿਸ ਕਰਮ ਦਾ ਬੀਜ ਸੁੱਟਣਾ ਹੈ, ਉਸ ਨੇ ਉਸ ਰੰਗਤ—ਵਾਸ਼ਨਾ ਅਨੁਸਾਰ ਹੀ ਹਰਾ ਹੋਣਾ ਹੈ। ਮਹਾਤਮਾ ਬੁੱਧ ਦੇ ਖ਼ਿਆਲ ਅਨੁਸਾਰ 'ਸੁੱਟਿਆ ਗਿਆ ਬੀਜ ਕਦੇ ਨ ਕਦੇ ਜ਼ਰੂਰ ਪੁੰਗਰਦਾ ਹੈ।' ਨੇਕੀ ਤੇ ਬਦੀ, ਪਿਆਰ ਅਰ ਘਿਰਣਾ ਅਤੇ ਸਭ ਕਰਮ ਫਲ ਦੀ ਆਸ਼ਾ ਵਾਲੇ ਮੁੜ ਫੁਟ ਪੈਂਦੇ ਹਨ। ਫਲ ਖੱਟੇ ਜਾਂ ਮਿੱਠੇ, ਉਨ੍ਹਾਂ ਦੇ ਪੱਤੇ ਕਾਲੇ ਜਾਂ ਚਿੱਟੇ ਕਰਮਾਂ ਅਨੁਸਾਰ ਹੁੰਦੇ ਹਨ।

ਕਰਮਾਂ ਨੇ ਲਿਖੇ ਅਨੁਸਾਰ ਫਲ ਦੇਣਾ ਹੈ, ਉਹ ਹਰ ਹਾਲਤ ਵਿਚ ਮਿਲ ਜਾਣਾ ਹੈ-

***ਜੇਹਾ ਬੀਜੈ ਸੋ ਲੁਣੇ ਮਥੈ ਜੋ ਲਿਖਿਆਸੁ॥ ੫ ॥***

(ਬਾਰਹ ਮਾਹਾ, ਅੰਗ ੧੩੪)

***ਜੋ ਕਿਛ ਲੇਖੁ ਲਿਖਯੋ ਬਿਧਨਾ ਸੋ ਪਾਈਅਤ ਮਿਸਰ ਜੂ ਸ਼ੋਕ ਨਿਵਾਰੋ॥***

(ਦਸਮ ਗ੍ਰੰਥ)

ਲੇਖਾਂ ਨੂੰ ਕਰਮ ਨਹੀਂ ਲਿਖਦੇ। ਕਰਮਾਂ ਉਪਰ ਹੁਕਮੀ ਦਾ ਅੰਕਸ਼ ਹੋਣ 'ਤੇ ਹੁਕਮੀ ਲਿਖਦਾ ਹੈ-

***ਨਾਨਕ ਹੁਕਮੀ ਲਿਖੀਐ ਲੇਖੁ॥੭॥***

(ਵਾਰ ਆਸਾ ਮ: ੧, ਅੰਗ ੪੬੬)

G_M

(1'

ਇਨ੍ਹਾਂ ਲੇਖਾਂ ਦੇ ਲਿਖਣ ਲਈ ਕਿਸੇ ਕਾਗ਼ਜ਼, ਸਿਆਹੀ ਤੇ ਕਲਮ ਦੀ ਲੋੜ ਨਹੀਂ ਪੈਂਦੀ।

***ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥ ੪॥***

(ਮਲਾਰ ਵਾਰ ਮ: ੧, ਅੰਗ ੧੨੮੦)

***ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ॥***

(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੬੧)

ਗੁਰੂ ਜੀ ਕਰਮ ਨੂੰ ਤਾਂ ਮੰਨਦੇ ਹਨ ਪਰ ਇਸ ਨੂੰ ਅਟੁੱਟ ਤੇ ਬਲਵਾਨ ਨਹੀਂ ਮੰਨਦੇ। ਇਹ ਦੋ ਤਾਕਤਾਂ ਕੇਵਲ ਹੁਕਮੀ ਦੇ ਹੁਕਮ ਵਿਚ ਹਨ, ਜਿਨ੍ਹਾਂ ਦਾ ਨਿਰਣਾ ਬਾਣੀ ਵਿਚ ਥਾਂ-ਥਾਂ ਮਿਲਦਾ ਹੈ। ਕਰਮ ਆਪਣੇ ਆਪ ਵਿਚ ਮੁਰਦਾ ਹਨ ਤੇ ਹੁਕਮ ਸੱਤਾ ਅਨੁਸਾਰ ਹਰਕਤ-ਸ਼ੀਲ ਅਤੇ ਹੁਕਮ ਅਧੀਨ ਹਨ, ਪਰ ਫਿਰ ਵੀ ਸਰੀਰ ਦੇਣ ਲਈ ਦਾਤਾ ਹਨ। ਕਰਮ ਸਰੀਰ ਵਿਚ ਜ਼ਮੀਨ ਦੇ ਬੀਜ ਵਾਂਗ ਟਿਕਿਆ ਰਹਿੰਦਾ ਹੈ।

ਬਾਬਾ ਫ਼ਰੀਦ ਜੀ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ-

***ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥***
***ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥੨੩॥***

(ਸਲੋਕੁ ਫਰੀਦ, ਅੰਗ ੧੩੭੯)

ਭੁੱਲ ਦਾ ਸ਼ਿਕਾਰ ਜ਼ਿਮੀਂਦਾਰ, ਦਾਖਾਂ ਖਾਣ ਦੀ ਇੱਛਾ ਨਾਲ ਕਿੱਕਰ ਬੀਜ ਕੇ ਉਸ ਦੇ ਫਲ ਤੁੱਕਿਆਂ ਵਿਚੋਂ, ਦਾਖਾਂ ਦਾ ਸੁਆਦ ਨਹੀਂ ਲੈ ਸਕਦਾ। ਇਸੇ ਤਰ੍ਹਾਂ ਉਂਨ ਕੱਤਣ ਦੇ ਬਦਲੇ ਰੇਸ਼ਮ ਮਿਲਣਾ ਔਖਾ ਹੈ। ਇਲਾਹੀ ਸੁੱਖ ਦੀ ਇੱਛਾ ਰਖਦਿਆਂ ਗਿਰਾਵਟ ਦੇ ਕੰਮ, ਉਹ ਸੁੱਖ ਨਹੀਂ ਦੇ ਸਕਦੇ :—

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥੭॥***

(ਬਾਰਹ ਮਾਹਾ ਮਾਂਝ ਮ: ੫, ਅੰਗ ੧੩੪)

ਤੁਖਾਰੀ ਰਾਗੁ ਅੰਦਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਰਹ ਮਾਹਾ ਦੇ ਆਰੰਭ ਵਿਚ, ਪਹਿਲੀ ਪਉੜੀ ਅੰਦਰ ਕਰਮਾਂ ਦਾ ਜ਼ਿਕਰ ਕੀਤਾ ਹੈ। ਇਸ ਬਾਰਹ ਮਾਹਾ ਦੇ ਆਰੰਭ ਵਿਚ ਗੁਰਦੇਵ ਨੇ ਚਾਰ ਪਉੜੀਆਂ ਮੰਗਲ ਰੂਪ ਵਿਚ ਉਚਾਰਨ ਕੀਤੀਆਂ ਹਨ,

al_S

9)

ਜੋ ਇਸ ਪ੍ਰਕਾਰ ਹਨ :—

## ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ

ੴ ਸਤਿਗੁਰ ਪ੍ਰਸਾਦਿ ॥

*ਤੂ ਸੁਣਿ ਕਿਰਤ ਕਰੰਮਾ, ਪੁਰਬਿ ਕਮਾਇਆ ॥*
*ਸਿਰਿ ਸਿਰਿ ਸੁਖ ਸਹੰਮਾ, ਦੇਹਿ ਸੁ ਤੂ ਭਲਾ ॥*
*ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥*
*ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥*
*ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥*
*ਨਾਨਕ ਪੰਥੁ ਨਿਹਾਲੇ ਸਾ ਧਨ, ਤੂ ਸੁਣਿ ਆਤਮ ਰਾਮਾ ॥ ੧ ॥*
*ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥*
*ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥*
*ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥*
*ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥*
*ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ॥*
*ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥ ੨ ॥*
*ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥*
*ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥*
*ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥*
*ਨਾ ਕੋਈ ਮੇਰਾ ਹਉ ਕਿਸ ਕੇਰਾ, ਹਰਿ ਬਿਨੁ ਰਹਣੁ ਨ ਜਾਏ ॥*
*ਓਟ ਗਹੀ ਹਰਿ ਚਰਣ ਨਿਵਾਸੇ, ਭਏ ਪਵਿਤ੍ਰ ਸਰੀਰਾ ॥*
*ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥ ੩ ॥*
*ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥*
*ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥*
*ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ, ਧਨ ਊਭੀ ਗੁਣ ਸਾਰੀ ॥*
*ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤ ਵਿਸਾਰੀ ॥*
*ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਜਿ ਪ੍ਰੇਮੁ ਸੁਖਾਵੈ ॥*
*ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥ ੪ ॥*

(ਅੰਗ ੧੧੦੭)

ਪਹਿਲੀ ਪਉੜੀ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਮਾਂ ਦੀ ਗੱਲ ਕੀਤੀ ਹੈ। 'ਸਿਰਿ ਸਿਰਿ ਸੁਖ ਸਹੰਮਾ' ਅੰਦਰ 'ਜੋ ਮੈ ਕੀਆ ਸੋ ਮੈ ਪਾਇਆ' ਦਾ ਸਿਧਾਂਤ ਉਜਾਗਰ ਕੀਤਾ ਹੈ ਅਤੇ "ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ" ਦੱਸ ਕੇ ਅਖ਼ੀਰ ਵਿਚ ਕਿਹਾ ਹੈ ਕਿ-

***ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ॥***



ਦੂਸਰੀ ਪਉੜੀ ਅੰਦਰ ਪਪੀਹੇ ਅਤੇ ਕੋਇਲ ਦਾ ਜ਼ਿਕਰ ਕੀਤਾ ਹੈ। ਹਰੀ ਸਰੂਪ ਵਿਚ ਸਮਾਈ ਇਸਤ੍ਰੀ ਜੋ ਪ੍ਰਭੂ ਨੂੰ ਭਾਅ ਗਈ ਹੈ "ਸਾ ਸੋਹਾਗਣਿ ਨਾਰੇ॥" ਉਸ ਨੂੰ ਕਿਹਾ ਹੈ ਅਤੇ ਨਾਲ ਕਿਹਾ ਹੈ ਕਿ-

***ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ॥***

ਤੀਸਰੀ ਪਉੜੀ ਅੰਦਰ :—

***ਨ ਕੋਈ ਮੇਰਾ, ਹਉ ਕਿਸ ਕੇਰਾ ਹਰਿ ਬਿਨੁ ਰਹਣੁ ਨ ਜਾਏ॥***

ਅਤੇ ਚੌਥੀ ਪਉੜੀ ਅੰਦਰ ਕਿਹਾ ਹੈ ਕਿ :—

***ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤ ਵਿਸਾਰੀ॥***

ਇਹ ਸੰਖੇਪ ਭਾਵ ਚਾਰਾਂ ਪਉੜੀਆਂ ਦਾ ਹੈ। ਇਸ ਤੋਂ ਅੱਗੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਬਾਰਹ ਮਾਹਾ ਮਾਂਝ ਰਾਗੁ ਅੰਦਰ ਹੈ। ਉਸ ਦੀ ਪਹਿਲੀ ਪਉੜੀ ਮੰਗਲ ਰੂਪ ਵਿਚ ਉਚਾਰਨ ਕੀਤੀ ਗਈ ਹੈ। ਉਸ ਦਾ ਮੂਲ ਪਾਠ ਤੇ ਅਰਥ ਸ੍ਰਵਣ ਕਰੀਏ—

## ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ! ਅਸੀਂ ਆਪ ਜੀ ਨਾਲੋਂ, ਸਾਡੇ ਮਾੜੇ ਕਿਰਤਿ ਕਰਮ=ਕੀਤੇ ਕਰਮਾਂ ਕਰਕੇ ਵਿਛੜ ਗਏ ਹਾਂ ਹੇ ਰਾਮ=ਵਿਆਪਕ ਪ੍ਰਭੂ (ਹੁਣ ਇਸ ਜਨਮ ਵਿਚ) ਸਾਨੂੰ ਆਪਣੇ ਨਾਲ ਮਿਲਾ ਲਵੋ ਜੀ। ਅਸੀਂ ਇਸ ਜਨਮ ਵਿਚ ਵੀ ਬਹੁਤ ਭੁੱਲਾਂ ਕਰਦੇ ਹਾਂ, ਕਿਰਪਾ ਕਰਕੇ ਬਖ਼ਸ਼ ਲੈਣਾ ਜੀ।

***ਅਸੀ ਖਤੇ ਬਹੁਤੁ ਕਮਾਵਦੇ, ਅੰਤੁ ਨ ਪਾਰਾਵਾਰੁ॥***
***ਹਰਿ ਕਿਰਪਾ ਕਰਿ ਕੈ ਬਖਸਿ ਲੈਹੁ, ਹਉ ਪਾਪੀ ਵਡ ਗੁਨਹਗਾਰੁ॥***
***ਹਰਿ ਜੀਉ ਲੇਖੈ ਵਾਰ ਨ ਆਵਈ, ਤੂੰ ਬਖਸਿ ਮਿਲਾਵਣਹਾਰੁ॥***
***ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ॥***
***ਜਿਨਾ ਹਰਿ ਹਰਿ ਨਾਮੁ ਧਿਆਇਆ, ਜਨ ਨਾਨਕ ਤਿਨ੍ ਜੈਕਾਰੁ॥ ੨੯॥***

(ਅੰਗ ੧੪੧੬)

~~~~~~~~~~~~~~~~~~~~~~~~~
~~~~~~~~~~~~~~~~~~~~~~~~~

*ਕੰਚਨ ਨਾਰੀ ਮਹਿ ਜੀਉ ਲੁਭਤੁ ਹੈ, ਮੋਹੁ ਮੀਠਾ ਮਾਇਆ॥*
*ਘਰ ਮੰਦਰ ਘੋੜੇ ਖੁਸੀ, ਮਨੁ ਅਨ ਰਸਿ ਲਾਇਆ॥*
*ਹਰਿ ਪ੍ਰਭੁ ਚਿਤਿ ਨ ਆਵਈ, ਕਿਉ ਛੂਟਾ ਮੇਰੇ ਹਰਿ ਰਾਇਆ॥੧॥*
*ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥*
*ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ,*
*ਬਖਸਿ ਅਵਗਣ ਸਭਿ ਮੇਰੇ॥੧॥ ਰਹਾਉ॥*

(ਅੰਗ ੧੬੭-੬੮)

## ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥

ਚਾਰ ਕੁੰਟ=ਚਾਰੋਂ ਲਾਂਭਾ ਭਾਵ ਚੌਹਾਂ ਪਾਸੇ (ਉੱਤਰ, ਪੱਛਮ, ਦੱਖਣ, ਪੂਰਬ) ਇਨ੍ਹਾਂ ਦਹਦਿਸ=ਦਸ ਦਿਸ਼ਾਵਾਂ=ਪੂਰਬ, ਪੱਛਮ, ਉਤਰ, ਦੱਖਣ, ਅਗਨਿ ਕੋਣ, ਵੈਣ ਕੋਣ, ਇਸਾਨ ਕੋਣ, ਨੈਰਤ ਕੋਣ, ਧਰਤੀ ਅਤੇ ਅਕਾਸ਼ ਵਿਚ ਸਾਰੇ ਭਰਮਦੇ ਹੋਏ ਹੁਣ ਥੱਕ ਕੇ ਆਪ ਪ੍ਰਭੂ ਦੀ ਸ਼ਰਨ ਵਿਚ ਆਏ ਹਾਂ। ਸੰਪ੍ਰਦਾਈ ਵਿਦਵਾਨਾਂ ਅਨੁਸਾਰ ਚਾਰ ਕੁੰਟ=ਚਾਰ ਖਾਣੀਆਂ, ਦਸੋਂ ਦਿਸ਼ਾਵਾਂ ਅਤੇ ਚੌਰਾਸੀ ਲੱਖ ਜੂਨਾਂ ਵਿਚ ਭ੍ਰਮਣ ਕਰਦੇ ਆਏ ਹਾਂ, ਅਤੇ ਚਾਰ ਕੁੰਟ=ਮਨ, ਬੁੱਧ, ਚਿੱਤ, ਅਹੰਕਾਰ ਅਤੇ ਦਹਦਿਸ=ਦਸੇ ਇੰਦ੍ਰੀਆਂ ਦੇ ਵਿਸ਼ਿਆਂ ਨੂੰ ਪ੍ਰਾਪਤ ਕਰਨ ਵਾਸਤੇ ਅਨੇਕਾਂ ਜੂਨਾਂ ਵਿਚ ਭਰਮਦੇ ਆਏ ਹਾਂ।

(ਗੁਰਵਾਕ ਚਾਨਣ, ਭਾਗ ਪਹਿਲਾ, ਪੰਨਾ ੩੮)

ਇਸ ਬਾਰਹ ਮਾਹਾ ਦੀ ਪੰਗਤੀ "ਚਾਰ ਕੁੰਟ ਦਹਦਿਸ ਭ੍ਰਮੇ" ਦੇ ਸਿਧਾਂਤ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਵਨ ਅੱਖਰੀ ਦੇ ਇਸ ਸਲੋਕ ਅੰਦਰ ਇਸ ਤਰ੍ਹਾਂ ਪ੍ਰਗਟ ਕੀਤਾ ਹੈ :—

*ਕੁੰਟ ਚਾਰਿ ਦਹ ਦਿਸਿ ਭ੍ਰਮੇ, ਕਰਮ ਕਿਰਤਿ ਕੀ ਰੇਖ॥*
*ਸੂਖ ਦੂਖ ਮੁਕਤਿ ਜੋਨ, ਨਾਨਕ ਲਿਖਿਓ ਲੇਖ॥੧॥*

(ਅੰਗ ੨੫੩)

ਹੁਣ ਮਨੁੱਖ ਜਨਮ "ਕਿਰਤ ਕਰਮ ਕੇ ਵੀਛੜੇ" ਕਰਮਾਂ ਕਰਕੇ ਪਏ ਵਿਛੋੜੇ ਮੇਟਣ ਵਾਸਤੇ ਮਿਲਿਆ ਹੈ।

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

(ਰਹਰਾਸਿ ਸਾਹਿਬ)

ਪਰ ਜੇ ਇਸ ਮਨੁੱਖਾ ਜਨਮ ਵਿਚ ਵੀ ਭਾਈ ਮੂਲੇ ਦੀ ਤਰ੍ਹਾਂ ਗੁਰੂ ਨਾਲੋਂ ਵਿਛੜ ਗਏ ਤਾਂ ਫੇਰ ਚੌਰਾਸੀ ਲੱਖ ਜੂਨਾਂ ਦਾ ਚੱਕਰ ਸ਼ੁਰੂ ਹੋ ਜਾਵੇਗਾ।

# ਸਾਖੀ—ਭਾਈ ਮੂਲੇ ਦੀ

ਤਵਾਰੀਖ਼ ਗੁਰੂ ਖ਼ਾਲਸਾ (ਭਾਗ ਪਹਿਲਾ) ਦੇ ਪੰਨਾ ੯੫-੯੬ 'ਤੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਗੁਰਦੇਵ ਨੇ ਸੁਣਿਆ ਕਿ ਸਿਆਲਕੋਟ ਦਾ ਪ੍ਰਸਿੱਧ ਫ਼ਕੀਰ ਹਮਜ਼ਾ ਗੌਂਸ ਸ਼ਹਿਰ ਨੂੰ ਗ਼ਰਕ ਕਰਨ ਦੇ ਇਰਾਦੇ ਨਾਲ ਛਿਲਾ (ਚਾਲੀਹਾ) ਕੱਟ ਰਿਹਾ ਹੈ। ਗੁਰਦੇਵ ਏਮਨਾਬਾਦ ਤੋਂ ਚੱਲ ਕੇ ਸਿਆਲਕੋਟ ਇਕ ਬੇਰ ਥੱਲੇ ਜਾ ਬੈਠੇ (ਏਥੇ ਗੁਰਦੁਆਰਾ ਬੇਰ ਸਾਹਿਬ ਮੌਜੂਦ ਹੈ)। ਨੇੜੇ ਹੀ ਪੀਰ ਦਾ ਮੱਠ ਸੀ। ਇਕ ਸੇਠ ਪੀਰ ਨੂੰ ਆਪਣਾ ਪੁੱਤਰ ਦੇਣ ਦਾ ਵਾਅਦਾ ਕਰਕੇ ਮੁੱਕਰ ਗਿਆ ਸੀ। ਏਸ ਗੱਲ ਤੋਂ ਕ੍ਰੋਧ ਵਿਚ ਆ ਕੇ ਪੀਰ ਛਿਲਾ ਕੱਟ ਰਿਹਾ ਸੀ। ਗੁਰੂ ਜੀ ਨੇ ਪੀਰ ਦੇ ਚੇਲਿਆਂ ਨੂੰ ਕਿਹਾ ਕਿ ਪੀਰ ਬਾਹਰ ਆ ਕੇ ਸਾਨੂੰ ਮਿਲੇ ਪਰ ਪੀਰ ਨੇ ਮੱਠ ਤੋਂ ਬਾਹਰ ਆਉਣ ਤੋਂ ਇਨਕਾਰ ਕਰ ਦਿੱਤਾ। ਕਹਿੰਦਾ ਹੈ, ਮੈਂ ਚਾਲੀ ਦਿਨਾਂ ਮਗਰੋਂ ਮੱਠ ਵਿਚੋਂ ਬਾਹਰ ਆਵਾਂਗਾ, ਪਹਿਲਾਂ ਨਹੀਂ ਆਵਾਂਗਾ ਅਤੇ ਸਾਰੇ ਸ਼ਹਿਰ ਨੂੰ ਗ਼ਰਕ ਕਰ ਦੇਵਾਂਗਾ। ਮਹਾਰਾਜ ਨੇ ਮੱਠ ਦੇ ਨੇੜੇ ਰੱਬੀ ਬਾਣੀ ਦਾ ਕੀਰਤਨ ਸ਼ੁਰੂ ਕਰ ਦਿੱਤਾ। ਸ੍ਰੀ ਗੁਰੂ ਪੰਥ ਪ੍ਰਕਾਸ਼ ਅਨੁਸਾਰ ਮੱਠ ਵਿਚ ਉਪਰੋਂ ਤ੍ਰੇੜ ਆ ਗਈ। ਪੀਰ ਡਰ ਗਿਆ ਕਿ ਮੱਠ ਮੇਰੇ ਉੱਤੇ ਹੀ ਨਾ ਡਿੱਗ ਪਵੇ।

ਹਮਜ਼ਾ ਗੌਂਸ ਦਾ ਅਹੰਕਾਰ ਟੁੱਟ ਗਿਆ। ਉਹ ਛਿਲਾ ਅਧਵਾਟੇ ਛੱਡ ਕੇ ਗੁਰਦੇਵ ਦੇ ਚਰਨੀਂ ਆ ਪਿਆ। ਮਹਾਰਾਜ ਨੇ ਬੜੇ ਆਦਰ ਨਾਲ ਕੋਲ ਬਿਠਾ ਕੇ ਕਿਹਾ, "ਸਾਈਂ ਜੀ! ਫ਼ਕੀਰੀ ਤਾਂ ਗ਼ਰੀਬੀ ਤੇ ਨਿਮਰਤਾ ਦਾ ਨਾਮ ਹੈ। ਰੱਬ ਦੇ ਪਿਆਰਿਆਂ ਨੂੰ ਕਰੋਧ ਸੋਭਾ ਨਹੀਂ ਦੇਂਦਾ। ਬੱਚਿਆਂ ਦੀ ਲਾਲਸਾ ਸੀ, ਤਾਂ ਗ੍ਰਿਹਸਤੀ ਬਣਦੇ। ਫ਼ਕੀਰੀ ਧਾਰਨ ਕਰਕੇ ਬੱਚਿਆਂ ਦਾ ਮੋਹ ਕਿਹਾ ? ਤੂੰ ਮਰਨ ਤੋਂ ਡਰਦਾ ਹੈਂ, ਪਰੰਤੂ ਇਥੇ ਸ਼ਹਿਰ ਵਿੱਚ ਐਸੇ ਵੀ ਹਨ ਜਿਨ੍ਹਾਂ ਮਰਨਾ ਸੱਚ ਜਾਣਿਆ ਹੈ।" "ਆਪ ਸੱਚ ਕਹਿੰਦੇ ਹੋ।" ਹਮਜ਼ਾ ਗੌਂਸ ਨੇ ਸਿਰ ਝੁਕਾਅ ਕੇ ਕਿਹਾ, "ਪਰ ਇਹ ਤਾਂ ਸਾਰਾ ਸ਼ਹਿਰ ਹੀ ਝੂਠਿਆਂ ਦਾ ਹੈ।"

"ਨਹੀਂ, ਸਾਈਂ ਜੀ !" ਗੁਰਦੇਵ ਨੇ ਫ਼ਕੀਰ ਦੀ ਗੱਲ ਟੋਕੀ, "ਨਾ ਸਾਰੇ ਚੰਗੇ ਹੁੰਦੇ ਹਨ, ਨਾ ਬੁਰੇ। ਆਪਾਂ ਪਰਖ ਕਰ ਲੈਂਦੇ ਹਾਂ।"

ਗੁਰਦੇਵ ਨੇ ਮਰਦਾਨੇ ਨੂੰ ਸ਼ਹਿਰ ਭੇਜਿਆ ਅਤੇ ਕਿਹਾ ਕਿ ਉਹ ਟਕੇ ਦਾ 'ਸੱਚ ਤੇ ਝੂਠ' ਖ਼ਰੀਦ ਕੇ ਲੈ ਆਵੇ। ਮਰਦਾਨਾ ਸਾਰੇ ਬਾਜ਼ਾਰ ਵਿਚ ਘੁੰਮਦਾ ਘੁੰਮਦਾ ਮੂਲੇ ਖੱਤਰੀ ਦੀ ਦੁਕਾਨ 'ਤੇ ਜਾ ਪੁੱਜਾ। ਮੂਲੇ ਨੇ ਉਸ ਅਨੋਖੇ ਗਾਹਕ ਨੂੰ ਕੋਲ ਬਿਠਾ ਕੇ ਸਾਰੀ ਵਾਰਤਾ ਪੁੱਛੀ। ਮਰਦਾਨੇ ਕੋਲੋਂ ਗੁਰੂ ਜੀ ਬਾਰੇ ਸੁਣ ਕੇ ਮੂਲੇ ਨੇ ਕਾਗ਼ਜ਼ ਉੱਤੇ ਲਿਖ ਦਿੱਤਾ, 'ਮਰਨਾ ਸੱਚ ਤੇ ਜਿਊਣਾ ਝੂਠ।' ਫਿਰ ਭਾਈ ਮਰਦਾਨੇ ਦੇ ਨਾਲ ਹੀ ਮੂਲਾ ਖੱਤਰੀ ਗੁਰੂ ਜੀ ਦੇ ਦਰਸ਼ਨ ਵਾਸਤੇ ਤੁਰ ਪਿਆ। ਪੀਰ ਹਮਜ਼ਾ ਗੌਂਸ ਦਾ ਹੰਕਾਰ ਦੂਰ ਕਰਕੇ ਗੁਰਦੇਵ ਭਾਈ ਮੂਲੇ ਨੂੰ ਨਾਲ

ਲੈ ਕੇ ਅੱਗੇ ਜਗਤ ਜੀਆਂ ਨੂੰ ਤਾਰਣ ਚੱਲ ਪਏ।

*ਬਚਨ ਮਾਨ ਕੈ ਤਬ ਹੀ ਮੂਲਾ।*
*ਚਲਯੋ ਸੰਗ ਲਖ ਗੁਰ ਅਨਕੂਲਾ।*
*ਗਮਨੇ ਆਨ ਥਾਨ ਜਗ ਸਾਂਈ।*
*ਸਿਛਯਾ ਦੇਣ ਜੇ ਨਰ ਦੁਖ ਪਾਈ॥ ੨੩॥*

(ਨਾਨਕ ਪ੍ਰਕਾਸ਼ ਉਤਰਾਰਧ, ਅਧਿਆਇ ੩੧)

ਇਸ ਤਰ੍ਹਾਂ ਗੁਰੂ ਜੀ ਨਾਲ ਰਹਿੰਦਿਆਂ ਭਾਈ ਮੂਲੇ ਨੂੰ ਕੁਝ ਚਿਰ ਹੋਇਆ ਤਾਂ ਇਕ ਦਿਨ ਗੁਰੂ ਨਾਨਕ ਦੇਵ ਜੀ ਨੇ ਕਿਹਾ, ਭਾਈ ਮੂਲੇ ! ਤੇਰੇ ਕਿਸੇ ਵਿਰੋਧੀ ਨੇ ਤੇਰੀ ਘਰਵਾਲੀ ਨੂੰ ਕਹਿ ਦਿੱਤਾ ਹੈ ਕਿ ਤੇਰਾ ਘਰਵਾਲਾ ਤਾਂ ਸੰਤਾਂ ਨਾਲ ਗਿਆ ਚੜ੍ਹਾਈ ਕਰ ਗਿਆ ਹੈ। ਹੁਣ ਤੇਰੀ ਘਰਵਾਲੀ ਸਤੀ ਹੋਣ ਲੱਗੀ ਹੈ, ਤੂੰ ਦੱਸ ਘਰ ਜਾਣਾ ਹੈ ਕਿ ਨਹੀਂ ? ਤਾਂ ਮੂਲਾ ਕਹਿੰਦਾ ਹੈ, ਜੀ ਛੇਤੀ ਮੈਨੂੰ ਘਰ ਪਹੁੰਚਾਉ।

*ਇਵ ਸੁਣ ਕੈ ਤਵ ਤ੍ਰਿਯ ਤਿਹ ਠੌਰਾ।*
*ਜਰਨ ਹੇਤ ਕਰ ਲੀਨ ਸਿਧਉਰਾ।*
*ਸਭ ਸਮਾਜ ਕੌ ਕੀਨ ਤਯਾਰੀ।*
*ਸਤੀ ਹੌਨ ਲਾਗੀ ਹਿਤਕਾਰੀ॥ ੮੦॥*

ਗੁਰੂ ਜੀ ਨੇ ਕਿਹਾ, ਮੂਲਿਆ ! ਤੂੰ ਮਰਨਾ ਸੱਚ ਤੇ ਜਿਊਣਾ ਝੂਠ ਕਿਹਾ ਸੀ। ਚੰਗਾ ਤੈਨੂੰ ਘਰ ਪਹੁੰਚਾ ਦਿੰਦੇ ਹਾਂ ਪਰ ਫੇਰ ਮੋਹ ਵਿਚ ਨਾ ਫੱਸ ਜਾਵੀਂ। ਇਸ ਤਰ੍ਹਾਂ ਕਹਿ ਕੇ ਮੂਲੇ ਨੂੰ ਗੁਰੂ ਜੀ ਨੇ ਉਸ ਦੇ ਘਰ ਪਹੁੰਚਾ ਦਿੱਤਾ ਸੀ। ਕੁਝ ਸਮਾਂ ਬੀਤਣ ਤੋਂ ਮਗਰੋਂ ਫੇਰ ਗੁਰੂ ਜੀ ਉਸ ਦੇ ਪਿੰਡ ਗਏ ਹਨ ਤੇ ਮਰਦਾਨੇ ਨੂੰ ਕਿਹਾ, ਇਥੇ ਸਾਡਾ ਸੰਸਾਰੀ ਮਿੱਤਰ ਰਹਿੰਦਾ ਹੈ, ਉਸ ਨੂੰ ਮਿਲਣਾ ਹੈ। ਜਦੋਂ ਮੂਲੇ ਦੀ ਘਰਵਾਲੀ ਨੇ ਗੁਰੂ ਜੀ ਨੂੰ ਦੇਖਿਆ ਤੇ ਮੂਲੇ ਨੂੰ ਕਿਹਾ, ਜਿਨ੍ਹਾਂ ਨਾਲ ਪਹਿਲਾਂ ਗਿਆ ਸੀ ਉਹ ਸੰਤ ਗੁਰੂ ਨਾਨਕ ਦੇਵ ਜੀ ਆ ਰਹੇ ਹਨ। ਤੈਨੂੰ ਮੁੜ ਕੇ ਆਪਣੇ ਨਾਲ ਨਾ ਲੈ ਜਾਣ, ਛੇਤੀ ਇਸ ਪਾਥੀਆਂ ਵਿਚ ਹੀ ਲੁੱਕ ਜਾ। ਪਾਥੀਆਂ ਵਿਚੋਂ ਸੱਪ ਨੇ ਡੰਗ ਮਾਰਿਆ ਤਾਂ ਤੜਫਦੇ ਰੋਂਦੇ ਕੁਰਲਾਂਦੇ ਭਾਈ ਮੂਲੇ ਨੂੰ ਚੁੱਕ ਕੇ ਗੁਰੂ ਨਾਨਕ ਦੇਵ ਜੀ ਪਾਸ ਲੈ ਗਏ ਸਨ। ਅੰਤਲੇ ਸਮੇਂ ਸ਼ਰਣ ਲਿਆਂਦਾ ਜਾਣ ਕੇ ਗੁਰੂ ਜੀ ਨੇ ਕਿਹਾ ਸੀ ਚੰਗਾ ਭਾਈ, ਹੁਣ ਦਸਮੇ ਜਾਮੇ ਇਸ ਦਾ ਉਧਾਰ ਕਰਾਂਗੇ। ਇਹ ਉਸ ਸਮੇਂ ਤੱਕ ਕੀਤੇ ਕਰਮ ਦਾ ਫਲ ਭੋਗੇਗਾ। ਕਿਉਂਕਿ ਸਮਰੱਥ ਗੁਰੂ ਦੀ ਮਹਿਮਾ ਜਾਣਦਿਆਂ ਹੋਇਆਂ ਵੀ ਇਹ ਆਪਣੀ ਘਰਵਾਲੀ ਦੇ ਮਗਰ ਲੱਗ ਕੇ ਲੁੱਕ ਗਿਆ ਸੀ, ਅਤੇ ਗੁਰੂ ਤੋਂ ਬੇਮੁਖ ਹੋਇਆ। ਬੇਮੁਖ ਦੀ ਦਸ਼ਾ ਗੁਰੂ ਅਮਰਦਾਸ ਜੀ ਨੇ ਇਸ ਤਰ੍ਹਾਂ ਦਰਸਾਈ ਹੈ :

*ਜੇ ਕੋ ਗੁਰ ਤੇ ਬੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*
*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਇ॥*
*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥*
*ਫਿਰ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥*
*ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥*

(ਅਨੰਦੁ ਸਾਹਿਬ)

G_Ma

(22

ਭਾਈ ਮੂਲੇ ਦੇ ਇਸ ਪ੍ਰਸੰਗ ਨੂੰ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ "ਨਾਨਕ ਪ੍ਰਕਾਸ਼" ਅੰਦਰ ਇਸ ਤਰ੍ਹਾਂ ਦਰਸਾਇਆ ਹੈ—

*ਤਿਸ ਖਿਨ ਸ਼ਯਾਮ ਨਾਗ ਤਹਿ ਨਿਕਸਾ।*
*ਤਿਮਰ ਬਿਖੈ ਮੂਲੇ ਕੌ ਡਸਾ॥੬੯॥*
*ਹਾਇ ਹਾਇ ਕਰ ਬਾਹਰ ਆਯੋ।*
*ਨਿਜ ਨਾਰੀ ਸੋ ਬੋਲ ਅਲਾਯੋ।*
*ਕਰਮਹੀਨ ਤੈ ਮੋ ਕੌ ਮਾਰਯੋ।*
*ਚਢੀ ਸੀਸ ਮਮ ਜੀਵ ਬਿਦਾਰਯੋ॥੭੦॥*

ਜਿਸ ਸਮੇਂ ਚੁੱਕ ਕੇ ਇਕੱਠੇ ਹੋਏ ਲੋਕ ਭਾਈ ਮੂਲੇ ਨੂੰ ਗੁਰੂ ਜੀ ਪਾਸ ਲੈ ਕੇ ਗਏ ਸਨ, ਤਾਂ ਹਜ਼ੂਰ ਨੇ ਇਸ ਤਰ੍ਹਾਂ ਕਿਹਾ ਸੀ :—

*ਅੰਤ ਸਮੈ ਜੋ ਦਰਸਨ ਪਾਵਾ।*
*ਯਾਕੋ ਫਲ ਇਸ ਹੋਇ ਸਹਾਵਾ॥੮੨॥*
*ਦਸਵਾਂ ਜਾਮਾ ਪਹਿਰਹਿ ਜਬਹੀ।*
*ਜਨਮ ਮਰਨ ਤੇ ਗਤਿ ਦੇ ਤਬਹੀ।*
*ਤਬ ਨੌ ਜਨਮ ਧਰਹਿਗੋ ਏਹੀ।*
*ਸੂਕਰ ਸ਼ਸ਼ਾ ਮ੍ਰਿਗ ਕੌ ਦੇਹੀ॥੮੩॥*

(ਨਾਨਕ ਪ੍ਰਕਾਸ਼ ਉਤਰਾਰਧ, ਧਿਆਇ ੩੮)

ਇਸ ਤਰ੍ਹਾਂ ਭਾਈ ਮੂਲੇ ਦੀ ਮੌਤ ਹੋ ਗਈ ਸੀ। ਜਿਸ ਸਮੇਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਹਜ਼ੂਰ ਸਾਹਿਬ ਇਕ ਦਿਨ ਸ਼ਿਕਾਰ ਖੇਲਣ ਚਲੇ ਹਨ ਤਾਂ ਭਾਈ ਮੂਲਾ ਉਸ ਸਮੇਂ ਸਹੇ ਦੀ ਜੂਨ ਵਿਚ ਪਿਆ ਹੋਇਆ ਸੀ। ਇਹ ਸਹਾ (ਖਰਗੋਸ਼) ਝਾੜੀਆਂ ਵਿਚੋਂ ਨਿਕਲ ਕੇ ਗੁਰੂ ਜੀ ਅੱਗੇ ਦੌੜਿਆ ਤਾਂ ਗੁਰਦੇਵ ਜੀ ਨੇ ਤੀਰ ਦਾ ਨਿਸ਼ਾਨਾ ਬਣਾ ਕੇ ਇਸ

ਨੂੰ ਮੁਕਤ ਕੀਤਾ ਸੀ।

ਜਿਥੇ ਸਹੇ ਦੀ ਜੂਨ ਵਿਚ ਪਏ ਭਾਈ ਮੂਲੇ ਦਾ ਦਸਮ ਗੁਰੂ ਜੀ ਨੇ ਉਧਾਰ ਕੀਤਾ ਸੀ, ਹੁਣ ਉਥੇ ਗੁਰਦੁਆਰਾ ਸ਼ਿਕਾਰ ਘਾਟ ਇਸੇ ਯਾਦ ਵਿਚ ਬਣਿਆ ਹੋਇਆ ਹੈ। ਪ੍ਰਭੂ-ਮਿਲਾਪ ਬਿਨਾਂ ਸੁਖ ਨਹੀਂ। ਦ੍ਰਿਸ਼ਟਾਂਤ ਦੇ ਕੇ ਗੁਰਦੇਵ ਨੇ ਸਾਨੂੰ ਇਸ ਤਰ੍ਹਾਂ ਸਮਝਾਇਆ ਹੈ :—

## ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥

ਦੁੱਧ ਤੋਂ ਬਿਨਾਂ ਗਊ ਕਿਸੇ ਕੰਮ ਨਹੀਂ ਆਉਂਦੀ, ਕਿਉਂਕਿ ਗਊ ਕਿਹੜਾ ਹੱਲ ਨਾਲ ਜੋੜੀ ਜਾ ਸਕਦੀ ਹੈ। ਗਊ ਤਾਂ ਜਿੰਨਾ ਦੁੱਧ ਵੱਧ ਦੇਵੇਗੀ, ਉਤਨੀ ਉਸ ਦੀ ਕੀਮਤ ਵੱਧ ਪਵੇਗੀ। ਸੰਪ੍ਰਦਾ ਅਨੁਸਾਰ ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਗ਼ੈਰ ਜੋ ਦੇਹ ਰੂਪ ਗਊ ਹੈ, ਉਹ ਕਿਸੇ ਕੰਮ ਨਹੀਂ ਆਉਂਦੀ। ਇਸ ਪਾਸੋਂ ਧਰਮ, ਅਰਥ, ਕਾਮ, ਮੋਖ ਚਾਰੇ ਫਲਾਂ ਰੂਪ ਦੁੱਧ ਪ੍ਰਾਪਤ ਨਹੀਂ ਹੋ ਸਕਦਾ।

ਅਥਵਾ :— ਬੁੱਧੀ ਰੂਪ ਗਊ, ਸਰੂਪ ਦੇ ਗਿਆਨ ਰੂਪ ਦੁੱਧ ਤੋਂ ਬਿਨਾਂ ਮਿਥਿਆ ਹੈ। ਜਿਹੜੀ ਪਦਾਰਥਾਂ ਨੂੰ ਨਿਸ਼ਚੇ ਕਰਨ ਵਿਚ ਲੱਗੀ ਰਹਿੰਦੀ ਹੈ, ਇਹ ਸਾਡੇ ਕਿਸ ਕੰਮ ਹੈ ? (ਅੰਮ੍ਰਿਤ ਰਸ, ਭਾਗ ਪਹਿਲਾ, ਪੰਨਾ ੧੮) ਭਾਵ— ਦੁੱਧ ਬਿਨਾਂ ਜਿਸ ਤਰ੍ਹਾਂ ਗਊ ਕਿਸੇ ਕੰਮ ਨਹੀਂ, ਉਸੇ ਤਰ੍ਹਾਂ ਪ੍ਰਭੂ-ਮਿਲਾਪ ਬਿਨਾਂ ਇਹ ਦੇਹੀ ਕਿਸੇ ਕੰਮ ਨਹੀਂ ਹੈ।

## ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥

ਜਿਸ ਤਰ੍ਹਾਂ ਪਾਣੀ ਤੋਂ ਬਗ਼ੈਰ ਸਾਖ=ਖੇਤੀ, ਕੁਮਲਾਵਤੀ=ਕੁਮਲਾ ਕੇ ਭਾਵ ਮੁਰਝਾ ਕੇ ਸੁੱਕ ਜਾਂਦੀ ਹੈ, ਉਸ ਸੁੱਕੀ ਹੋਈ ਖੇਤੀ ਤੋਂ ਦਾਮ=ਦਮੜਿਆਂ ਰੂਪ ਲਾਭ, ਉਪਜਹਿ ਨਾਹੀ=ਪੈਦਾ ਨਹੀਂ ਹੋ ਸਕਦਾ, ਭਾਵ ਸੁੱਕੀ ਹੋਈ ਖੇਤੀ ਤੋਂ ਮਾਇਆ ਪ੍ਰਾਪਤ ਨਹੀਂ ਹੋ ਸਕਦੀ, ਇਸੇ ਤਰ੍ਹਾਂ ਪ੍ਰਭੂ ਦੇ ਪ੍ਰੇਮ ਰੂਪ ਜਲ ਤੋਂ ਬਿਨਾਂ ਸ਼ੁੱਭ ਗੁਣਾਂ ਰੂਪ ਖੇਤੀ ਸੁੱਕ ਜਾਂਦੀ ਹੈ। ਉਸ ਵਿਚ ਮੁਕਤੀ ਰੂਪ ਦਮੜੇ ਨਹੀਂ ਪੈਦਾ ਹੋ ਸਕਦੇ। ਧੰਨ ਕਿਰਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗੁ ਅੰਦਰ ਇਸ ਸਿਧਾਂਤ ਨੂੰ ਇਸ ਤਰ੍ਹਾਂ ਉਜਾਗਰ ਕੀਤਾ ਹੈ :—

***ਦੁਧ ਬਿਨੁ ਧੇਨ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥***
***ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥***

(ਅੰਗ ੩੫੪)

ਭਾਈ ਸਾਹਿਬ ਭਾਈ ਨੰਦ ਲਾਲ ਤਾਂ ਕਹਿੰਦੇ ਹਨ ਕਿ ਜਿਸ ਤਰ੍ਹਾਂ ਮਾਲੀ ਆਪਣੇ ਲਾਏ ਬੂਟੇ ਨੂੰ ਪਾਣੀ ਨਾ ਪਾਵੇ ਤਾਂ ਬੂਟਾ ਕੁਮਲਾ ਜਾਂਦਾ ਹੈ, ਇਸੇ ਤਰ੍ਹਾਂ ਪ੍ਰਭੂ ਪ੍ਰੇਮ ਦਾ ਬੂਟਾ ਤਾਂ ਵੈਰਾਗ ਸਹਿਤ ਅੱਖਾਂ 'ਚੋਂ ਹੰਝੂਆਂ ਰਾਹੀਂ ਵਹਿਆ ਜਲ ਮੰਗਦਾ ਹੈ।

***ਸਾਖੇ ਉਮੀਦੇ ਆਸ਼ਿਕ, ਹਰਗਿਜ਼ ਸਮਰ ਨ ਗੀਰਦ॥***
***ਅਜ਼ ਆਬੇ ਅਸ਼ਕਿ ਮੇਜ਼ਗਾ, ਤਾ ਸਬਜ਼ ਤਰ ਨ ਬਾਸ਼ਦ॥***

ਪ੍ਰਭੂ ਮਿਲਾਪ ਦਾ ਫਲ ਤਾਂ ਲੱਗਦਾ ਹੈ, ਜਦੋਂ ਪ੍ਰੇਮ ਦੇ ਬੂਟੇ ਨੂੰ ਹੰਝੂਆਂ ਦੇ ਜਲ ਨਾਲ ਸਿੰਚੀਏ। ਪ੍ਰੇਮ ਦੇ ਨਿਕਲੇ ਹੰਝੂ ਸੁੱਕੇ ਹਿਰਦਿਆਂ ਨੂੰ ਹਰਾ ਭਰਾ ਕਰ ਦਿੰਦੇ ਹਨ।

***ਦੂ ਚਸ਼ਮੇ ਮਨ ਕੇ ਦਰਿਯਾਇ ਅਜ਼ੀਮੁਲਸ਼ਾਂ ਬਵਦ ਗੋਯਾ॥***
***ਕਿਹਰ ਅਸ਼ਕਮ ਬਵਦ ਸਾਦਾਬੀਏ ਸਰ ਬਾਗ਼ ਬਾਗ਼ ਈਂ ਜਾ॥***

(ਭਾ: ਨੰਦ ਲਾਲ)

# ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥

ਹਰੀ ਪ੍ਰਮੇਸ਼ਰ ਪਤੀ ਸੱਚੇ ਸੱਜਣ ਨੂੰ ਮਿਲੇ ਬਿਨਾਂ ਬਿਸਰਾਮ=ਟਿਕਾਅ (ਸੁੱਖ ਸ਼ਾਂਤੀ) ਕਿਸ ਤਰ੍ਹਾਂ ਪਾਈ ਜਾ ਸਕਦੀ ਹੈ ? ਇਸ ਮਨੁੱਖਾ ਜਨਮ ਵਿਚ ਜੇ ਉਸ ਨਾਲ ਮਿਲਣਾ ਨਾ ਹੋਇਆ ਤਾਂ ਬਿਸਰਾਮ=ਸੁੱਖ ਸ਼ਾਂਤੀ ਨਹੀਂ। ਫੇਰ ਤਾਂ ਵਿਛੋੜੇ ਦੇ ਹੋਰ ਦੁੱਖ ਚੌਰਾਸੀ ਲੱਖ ਜੂਨਾਂ ਦਾ ਚੱਕਰ ਸ਼ੁਰੂ ਹੋ ਜਾਵੇਗਾ।

***ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥***
***ਜੀਵਿ ਜੀਵਿ ਮੁਏ ਮੁਏ ਜੀਵੇ॥***
***ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥***
***ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥***

(ਅੰਗ ੧੨੩੮)

ਜੀਵਨ ਦੀ ਸਫਲਤਾ ਵਾਸਤੇ ਤਾਂ ਗੁਰੂ ਸਾਹਿਬ ਜੀ ਦਾ ਹੁਕਮ ਹੈ :—

***ਭਜਹੁ ਗੋੁਬਿੰਦ ਭੂਲਿ ਮਤ ਜਾਹੁ॥***

(ਅੰਗ ੧੧੫੯)

ਜੇ ਉਸ ਨੂੰ ਯਾਦ ਕਰਦੇ ਹਾਂ ਤਾਂ ਭਗਤ ਕਬੀਰ ਜੀ ਦਾ ਸੁੰਦਰ ਫੁਰਮਾਣ ਹੈ :—

***ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥***
***ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥ ੧੧੦॥***

(ਅੰਗ ੧੩੭੦)

ਉਹ ਮੁਖ ਧੰਨ ਹੈ ਜਿਸ ਮੁਖ ਦੁਆਰਾ ਵਿਆਪਕ ਪ੍ਰਮਾਤਮਾ ਦਾ ਨਾਮ ਲਿਆ ਜਾਂਦਾ ਹੈ। ਉਸ ਦੀ ਦੇਹੀ ਤਾਂ ਕਿਸ ਦੀ ਵਿਚਾਰੀ ਹੈ। ਉਹ ਦੇਹੀ ਤਾਂ ਪਵਿੱਤ੍ਰ ਹੈ ਹੀ, ਪਰ ਉਹ ਗ੍ਰਾਮ=ਪਿੰਡ ਵੀ ਪਵਿੱਤ੍ਰ ਹੋ ਜਾਂਦਾ ਹੈ, ਜਿਸ ਪਿੰਡ ਵਿਚ ਨਾਮ ਜੱਪਣ ਵਾਲਾ ਰਹਿੰਦਾ ਹੈ। ਹੁਣ ਦੂਸਰਾ ਪੱਖ ਲਈਏ ਜੋ ਮਨੁੱਖ ਨਾਮ ਨਹੀਂ ਜੱਪਦਾ, ਜਿਸ ਪਿੰਡ ਜਾਂ ਸ਼ਹਿਰ ਵਿਚ

ਨਾਮਹੀਨ ਨਾਸਤਿਕ ਰਹਿੰਦਾ ਹੈ, ਉਹ ਕੈਸਾ ਹੈ :—

## ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥

ਜਿਸ ਦੇ ਹਿਰਦੇ ਘਰ ਵਿਚ ਪ੍ਰਭੂ ਪਤੀ ਪ੍ਰਗਟ ਨਹੀਂ ਹੋਇਆ, (ਐਸਾ ਮਨੁੱਖ ਜਿਸ) ਪਿੰਡ ਜਾਂ ਸ਼ਹਿਰ ਵਿਚ ਰਹਿੰਦਾ ਹੈ, ਉਹ ਸਭ ਤਪਦੇ ਭੱਠ ਵਰਗੇ ਹਨ। ਇਸ ਸਬੰਧ ਵਿਚ ਭਗਤ ਕਬੀਰ ਜੀ ਦਾ ਸੁੰਦਰ ਕਥਨ ਹੈ :—

***ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥***
***ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥੧੫॥***

(ਅੰਗ ੧੩੬੫)

***ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥***

ਇਸ ਪੰਗਤੀ ਦਾ ਅਰਥ ਸੰਪ੍ਰਦਾਈ ਟੀਕੇ ਅੰਦਰ ਇਸ ਤਰ੍ਹਾਂ ਕੀਤਾ ਹੈ— ਜਿਸ ਪ੍ਰਤੱਖ ਘਰ ਵਿਚ ਹਰੀ ਪਤੀ ਪ੍ਰਗਟ ਨਹੀਂ ਹੁੰਦਾ, ਉਹ ਨਗਰ ਤੇ ਗ੍ਰਾਮ=ਪਿੰਡ ਭੱਠ ਵਾਂਗੂੰ ਹਨ। ਨਗਰ ਵੱਡੇ, ਗ੍ਰਾਮ ਛੋਟੇ ਹੁੰਦੇ ਹਨ।

ਅਥਵਾ :— ਜਿਸ ਅੰਤਹਕਰਨ ਰੂਪ ਘਰ ਵਿਚ ਹਰੀ ਪਤੀ ਪ੍ਰਗਟ ਨਹੀਂ ਹੁੰਦਾ, ਉਹ ਨਗਰਾਂ ਵਾਂਗੂੰ ਵੱਡੇ ਸਰੀਰ, ਗ੍ਰਾਮ ਵਾਂਗੂੰ ਛੋਟੇ ਸਰੀਰ ਭੱਠ ਵਾਂਗੂੰ ਤਪਦੇ ਰਹਿੰਦੇ ਹਨ।

(ਸ੍ਰੀ ਅਮੀਰ ਭੰਡਾਰ, ਸੈਂਚੀ ਦੂਜੀ, ਪੰਨਾ ੫੯੯)

## ਸੂਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥

ਇਸਤ੍ਰੀ ਪਤੀ ਦੀ ਪ੍ਰਸੰਨਤਾ ਲਈ ਆਪਣੇ ਸਰੀਰ 'ਤੇ ਸੋਲ੍ਹਾਂ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ, ਪਰ ਜੇ ਪਤੀ ਘਰ ਇਸਤ੍ਰੀ ਪਾਸ ਨਹੀਂ ਆਇਆ, ਤਾਂ ਉਸ ਦੇ ਕੀਤੇ ਸਾਰੇ ਸ਼ਿੰਗਾਰ ਤੇ ਚੱਬੇ ਪਾਨਾਂ ਦੇ ਬੀੜੇ, ਖਾਧੇ ਹੋਇ ਰਸ-ਕਸ, ਦੇਹੀ ਦੇ ਸਮੇਤ ਸਾਰੇ ਖਾਮ=ਕੱਚੇ, ਦੁਖਦਾਈ ਹਨ ? ਯਥਾ :—

***ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ॥***
***ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ॥੨॥***

(ਅੰਗ ੭੧੨)

ਏਸੇ ਤਰ੍ਹਾਂ ਜੀਵ ਰੂਪ ਇਸਤ੍ਰੀ ਦੇ ਕੀਤੇ ਸਾਧਨਾ ਰੂਪ ਸ਼ਿੰਗਾਰ ਤੇ ਮਹਾਂਵਾਕਾਂ ਦਾ ਉਚਾਰਨ ਰੂਪ ਤੰਬੋਲ ਰਸ ਸਮੇਤ ਦੇਹੀ ਦੇ ਸਾਰੇ ਉਸ ਦੇ ਕੱਚੇ ਹਨ, ਜੇਕਰ ਪ੍ਰਭੂ ਪਤੀ ਉਸ ਦੀ ਅੰਤਹਕਰਨ ਰੂਪ ਸੇਜਾ 'ਤੇ ਨਹੀਂ ਆਇਆ।

## ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥

ਪ੍ਰਮਾਤਮਾ ਜੋ ਸਭ ਦਾ ਸੁਆਮੀ=ਮਾਲਕ ਹੈ, ਉਸੇ ਪ੍ਰਭੂ-ਪਤੀ ਦੇ ਮਿਲਨ ਤੋਂ ਵਿਹੂਣੀਆ=ਬਿਨਾ ਇਹ ਸਾਰੇ ਸੰਸਾਰਿਕ ਮਿੱਤਰ ਸੱਜਣ ਉਸ ਜੀਵ ਰੂਪ ਇਸਤ੍ਰੀ ਨੂੰ ਜਮ ਦੀ ਤਰ੍ਹਾਂ ਦੁਖਦਾਈ ਪ੍ਰਤੀਤ ਹੁੰਦੇ ਹਨ। G_Mal (24)

## ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥

ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੇਂ ਗੁਰੂ ਨਾਨਕ ਦੇਵ ਜੀ ਉਚਾਰਨ ਕਰਦੇ ਹਨ, ਹੇ ਪ੍ਰਭੂ ! ਸਾਡੀਆਂ ਇਹ ਬੇਨਤੀਆਂ ਹਨ, ਕਿ ਆਪ ਕਿਰਪਾ ਕਰਕੇ ਸਾਨੂੰ ਆਪਣੇ ਨਾਮ ਦੀ ਬਖ਼ਸ਼ਿਸ਼ ਕਰੋ :—

***ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥***
***ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ॥***

(ਅੰਗ ੫੯੭)

***ਜਾਚਕ ਜਨੁ ਜਾਚੈ ਪ੍ਰਭ ਦਾਨੁ॥***
***ਕਰਿ ਕਿਰਪਾ ਦੇਵਹੁ ਹਰਿ ਨਾਮੁ॥***

(ਅੰਗ ੨੮੯)

## ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥

ਹੇ ਹਰੀ ਪ੍ਰਭੂ ! ਹੇ ਸੁਆਮੀ=ਮਾਲਕ ਪ੍ਰਭੂ ਜੀ ! ਸਾਨੂੰ ਆਪਣੇ ਨਾਲ ਮੇਲ ਲਵੋ, ਕਿਉਂਕਿ ਵਾਹਿਗੁਰੂ ਜੀ, ਆਪ ਜੀ ਦਾ ਘਰ ਅਚੱਲ ਹੈ। ਸਾਨੂੰ ਵੀ ਸਰੂਪ ਰੂਪੀ ਅਚੱਲ ਘਰ ਆਪਣੇ ਨਾਲ ਮੇਲ ਕੇ ਬਖ਼ਸ਼ਣਾ ਕਰੋ :—

***ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ॥***
***ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ॥***

(ਅੰਗ ੬੭੨)

***ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥***

(ਅੰਗ ੪੪)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



_S

# ਚੇਤਿ ਗੋਵਿੰਦੁ ਅਰਾਧੀਐ

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥

(ਅੰਗ ੧੩੩)

ਸਤਿਕਾਰ ਯੋਗ ਗੁਰੂ ਸਵਾਰੀ ਸਾਧ ਸੰਗਤ ਜੀ ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਪਰਮ ਕਿਰਪਾਲੂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕਿਰਪਾ ਕਰਕੇ ਪਾਵਣ ਗੁਰਬਾਣੀ ਰਾਹੀਂ ਸਾਡੇ 'ਤੇ ਬਖ਼ਸ਼ਿਸ਼ ਕਰਦੇ ਹਨ ਕਿ ਹੇ ਮਨੁੱਖ ! ਜੇ ਤੂੰ ਚਾਹੁੰਦਾ ਹੈਂ ਕਿ ਮੈਨੂੰ ਬਹੁਤਾ ਅਨੰਦ ਪ੍ਰਾਪਤ ਹੋਵੇ ਤਾਂ ਇਸ ਦੇਸੀ ਸਾਲ ਦੇ ਪਹਿਲੇ ਮਹੀਨੇ ਚੇਤ ਵਿਚ "ਗੋਬਿੰਦ" ਪ੍ਰਮਾਤਮਾ ਨੂੰ ਯਾਦ ਕਰ। ਪ੍ਰਭੂ ਪਿਆਰੇ ਸੰਤ ਜਨ ਜੋ ਉਸ ਨੂੰ ਹਮੇਸ਼ਾ ਯਾਦ ਕਰਦੇ ਹਨ, ਤੂੰ ਉਨ੍ਹਾਂ ਨਾਲ ਮਿਲ ਕੇ ਵਿਆਪਕ ਪ੍ਰਭੂ ਨੂੰ ਯਾਦ ਕਰ। ਇਸ ਯਾਦ ਸਿਮਰਨ ਦਾ ਸਦਕਾ ਤੈਨੂੰ "ਚੇਤਿ ਮਿਲਾਏ ਸੋ ਪ੍ਰਭੂ" ਦੀ ਬਖ਼ਸ਼ਿਸ਼ ਹੋ ਆਵੇਗੀ।

G_Ma
(25

## ਵਿਸ਼ਾ=ਚੇਤਾ ਈ ਤਾਂ ਚੇਤਿ

ਗਉੜੀ ਰਾਗੁ ਦੀ ਦੂਸਰੀ ਵਾਰ ਅੰਦਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਇਕ ਸਲੋਕ ਹੈ :—

***ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥***
***ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ॥੧॥***

(ਅੰਗ ੩੧੮)

"ਚੇਤਾ ਈ ਤਾਂ ਚੇਤਿ" ਦਾ ਅਰਥ ਹੈ :— ਜੇਕਰ ਮਾਂ ਦੇ ਗਰਭ ਵਿਚ ਕੀਤੇ ਇਕਰਾਰ ਦਾ ਚੇਤਾ ਹੈ ਤਾਂ ਯਾਦ ਕਰ। ਇਸ ਵਿਸ਼ੇ ਨਾਲ ਸਬੰਧਿਤ ਵਿਚਾਰ ਕਰੀਏ ਜੀ। ਅਨੰਦ ਸ਼ਕਤੀਆਂ ਦੇ ਮਾਲਕ ਪ੍ਰਭੂ ਨੇ ਮਨੁੱਖ 'ਤੇ ਬਖ਼ਸ਼ਿਸ਼ ਕਰਦਿਆਂ ਬੇਅੰਤ ਦਾਤਾਂ ਇਸ ਦੀ ਝੋਲੀ ਅੰਦਰ ਪਾਈਆਂ ਹਨ। ਅੱਖਾਂ ਗਿਆਨ-ਇੰਦ੍ਰਾ ਵੇਖਣ ਵਾਸਤੇ ਦਿੱਤੀਆਂ ਹਨ :—

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***

(ਅਨੰਦੁ ਸਾਹਿਬ, ਅੰਗ ੯੨੨)

ਕੰਨ ਸੁਣਨ ਵਾਸਤੇ ਦਿੱਤੇ ਹਨ, ਸੁਣਨਾ ਕੀ ਹੈ ? ਸੱਚਾ ਨਾਮ।

***ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥***

(ਅੰਗ ੯੨੨)

ਇਸ ਤਰ੍ਹਾਂ ਰਸਨਾ ਨਾਮ ਜੱਪਣ ਲਈ ਦਿੱਤੀ ਹੈ, ਪਰ ਇਨ੍ਹਾਂ ਤੋਂ ਇਲਾਵਾ ਇਕ ਚੇਤੇ-ਸ਼ਕਤੀ (ਯਾਦ-ਸ਼ਕਤੀ) ਦੀ ਦਾਤ ਮਨੁੱਖ ਨੂੰ ਪ੍ਰਭੂ ਨੇ ਦਿੱਤੀ ਹੈ। ਸਾਰਾ ਵਿਕਾਸ ਚੇਤੇ-ਸ਼ਕਤੀ ਭਾਵ ਚਿੰਤਨ-ਸ਼ਕਤੀ (ਯਾਦ-ਸ਼ਕਤੀ) 'ਤੇ ਖੜਾ ਹੈ। ਜਿਸ ਨੂੰ ਯਾਦ ਕਰੀਏ, ਉਸ ਨਾਲ ਸੰਬੰਧ ਜੁੜਦੇ ਹਨ ਅਤੇ ਜਿਸ ਨੂੰ ਭੁੱਲ ਜਾਈਏ, ਉਸ ਨਾਲੋਂ ਸੰਬੰਧ ਟੁੱਟਦੇ ਹਨ। ਸਾਰਾ ਸੰਬੰਧ, ਰਿਸ਼ਤਾ ਯਾਦ-ਸ਼ਕਤੀ ਦੇ ਆਸਰੇ 'ਤੇ ਖੜਾ ਹੈ। ਜੋ ਆਪਣਾ ਹੈ ਅਤੇ ਪਿਆਰਾ ਲੱਗੇ, ਉਹ ਬਾਰ ਬਾਰ ਚੇਤੇ ਆਉਂਦਾ ਹੈ। ਜੋ ਓਪਰਾ ਹੈ, ਬੇਗਾਨਾ ਹੈ, ਉਹ ਯਾਦ ਕਰਨ

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਦੇ ਬਾਵਜੂਦ ਭੁੱਲ ਜਾਂਦਾ ਹੈ। ਹਰ ਸਮੇਂ ਦੁੱਖ ਸੁੱਖ ਵਿਚ ਮਨੁੱਖ ਆਪਣਿਆਂ ਨੂੰ ਚੇਤੇ ਕਰਦਾ ਹੈ, ਮਾਨ, ਤਾਨ, ਖ਼ੁਸ਼ੀ-ਗ਼ਮੀ ਕੋਈ ਪੀੜਾ ਅਤੇ ਲੋੜ ਸਮੇਂ ਜਿਥੇ ਕਿਥੇ ਇਸ ਨੂੰ ਆਪਣਾ ਹੀ ਯਾਦ ਆਉਂਦਾ ਹੈ :—

I_S

)

***ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ॥***
***ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ॥ ੧॥ ਰਹਾਉ॥***
***ਅਪਨੇ ਪਹਿ ਦੂਖ ਅਪਨੇ ਪਹਿ ਸੂਖਾ ਅਪੁਨੇ ਹੀ ਪਹਿ ਬਿਰਥਾ॥***
***ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ ਅਪਨੇ ਹੀ ਪਹਿ ਅਰਥਾ॥ ੧॥***
***ਕਿਨ ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ॥***
***ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ॥ ੨॥***

(ਸਾਰਗ ਮ: ੫, ਅੰਗ ੧੨੧੫)

ਅਸਲ ਵਿਚ ਜਿਨ੍ਹਾਂ ਨੂੰ ਆਪਣੇ ਸਮਝ ਕੇ ਇਹ ਯਾਦ ਕਰਦਾ ਹੈ, ਇਹ ਆਪਣੇ ਨਹੀਂ ਹਨ। ਜੋ ਇਸ ਦਾ ਆਪਣਾ ਹੈ, ਉਸ ਨੂੰ ਇਸ ਨੇ ਪਰਾਇਆ ਬੇਗਾਨਾ ਸਮਝਿਆ ਹੈ :—

***ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥***

(ਅੰਗ ੧੩੪੨)

ਇਸ ਮਨੁੱਖ ਨੂੰ ਸਗੋਂ ਚਾਹੀਦਾ ਹੈ ਕਿ ਜੋ ਅਸਲ ਸੱਚਾ ਗੁਰੂ ਆਪਣਾ ਹੈ, ਉਸ ਦਾ ਚਿੰਤਨ ਕਰੇ, ਭਾਵ ਉਸ ਨੂੰ ਯਾਦ ਕਰੇ :—

***ਅਪਨਾ ਗੁਰੂ ਧਿਆਏ॥***
***ਮਿਲਿ ਕੁਸਲ ਸੇਤੀ ਘਰਿ ਆਏ॥***

(ਅੰਗ ੬੨੭)

ਭਗਤ ਧੰਨਾ ਜੀ ਵੀ ਆਸਾ ਰਾਗੁ ਅੰਦਰ ਉਸ ਦਿਆਲੂ ਪ੍ਰਭੂ ਨੂੰ ਯਾਦ ਕਰਨ ਦੀ ਗੱਲ ਕਰਦੇ ਹਨ :—

***ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥***
***ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥ ੧॥***

(ਅੰਗ ੪੮੮)

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਅਚੇਤ ਚਿਤ ! ਤੂੰ (ਵਾਹਿਗੁਰੂ ਨੂੰ) ਯਾਦ ਕਰ ਯਾ ਚਿਤ ਵਿਚ ਚੇਤ, ਪ੍ਰਭੂ ਦਾ ਸਿਮਰਨ ਕਰ। ਜਿਸ ਪ੍ਰਭੂ ਦਾ ਸਿਮਰਨ ਕਰਕੇ ਬਾਲਮੀਕ ਜੀ ਰਾਮ ਭਗਤ ਕਰਕੇ ਜਾਣੇ ਗਏ, ਨੀਚ ਜਾਤ ਤੋਂ ਅਮਰ ਪਦਵੀ ਨੂੰ ਪ੍ਰਾਪਤ ਹੋਇ ਹਨ, ਤੂੰ ਉਨ੍ਹਾਂ ਵੱਲ ਕਿਉਂ ਨਹੀਂ ਵੇਖਦਾ।

***ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥***
***ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥***

(ਅੰਗ ੧੧੨੪)

ਮਾਨਸਿਕ ਰੋਗਾਂ ਵਿਚ ਚਿੰਤਾ ਸਭ ਤੋਂ ਵੱਡਾ ਰੋਗ ਹੈ, ਪਰ ਚਿੰਤਾ ਦਾ ਮੂਲ ਵਾਸ਼ਨਾ ਹੈ। ਵਾਸ਼ਨਾ ਦੇ ਵਧਣ ਨਾਲ ਚਿੰਤਾ ਵੀ ਵਧਦੀ ਰਹਿੰਦੀ ਹੈ। ਸੀਮਾ ਤੋਂ ਵੱਧੀ ਚਿੰਤਾ ਦਿਮਾਗ਼ੀ ਸੰਤੁਲਨ ਡਾਵਾਂ-ਡੋਲ ਕਰ ਦਿੰਦੀ ਹੈ ਅਤੇ ਮਨੁੱਖ ਪਾਗ਼ਲ ਹੋ ਜਾਂਦਾ ਹੈ। ਚਿੰਤਾ ਦਾ ਸੰਬੰਧ ਭਵਿੱਖਤ ਕਾਲ ਨਾਲ ਹੈ। ਭਵਿੱਖ ਵਿਚ ਜੀਵਨ ਵਾਲਾ ਮਨੁੱਖ ਚਿੰਤਾਤੁਰ ਰਹਿੰਦਾ ਹੈ। ਵਾਸ਼ਨਾ ਤੋਂ ਰਹਿਤ ਮਨੁੱਖ ਵਰਤਮਾਨ ਵਿਚ ਜੀਉਂਦਾ ਹੈ ਅਤੇ ਭਵਿਸ਼ ਦੀ ਚਿੰਤਾ ਤੋਂ ਬਚਿਆ ਰਹਿੰਦਾ ਹੈ। ਅਨੰਦ, ਖੇੜਾ, ਮਸਤੀ ਵਰਤਮਾਨ ਦੇ ਸਿਖਰਾਂ 'ਤੇ ਹੀ ਹੈ, ਪਰ ਭੂਤ ਕਾਲ ਦੀਆਂ ਯਾਦਾਂ ਤੇ ਭਵਿਸ਼ ਦੀ ਚਿੰਤਾ ਤੋਂ ਬਚਣ ਦਾ ਢੰਗ ਤਰੀਕਾ ਗੁਰਦੇਵ ਜੀ ਨੇ ਇਸ ਤਰ੍ਹਾਂ ਦੱਸਿਆ ਹੈ :—

***ਚੰਚਲੁ ਚੀਤੁ ਨ ਰਹਈ ਠਾਇ॥***
***ਚੋਰੀ ਮਿਰਗੁ ਅੰਗੂਰੀ ਖਾਇ॥***
***ਚਰਨ ਕਮਲ ਉਰ ਧਾਰੇ ਚੀਤ॥***
***ਚਿਰੁ ਜੀਵਨੁ ਚੇਤਨੁ ਨਿਤ ਨੀਤ॥***
***ਚਿੰਤਤ ਹੀ ਦੀਸੈ ਸਭੁ ਕੋਇ॥***
***ਚੇਤਹਿ ਏਕੁ ਤਹੀ ਸੁਖੁ ਹੋਇ॥***
***ਚਿਤਿ ਵਸੈ ਰਾਚੈ ਹਰਿ ਨਾਇ॥***
***ਮੁਕਤਿ ਭਇਆ ਪਤਿ ਸਿਉ ਘਰਿ ਜਾਇ॥੨੩॥***

(ਦਖਣੀ ਓਅੰਕਾਰ, ਅੰਗ ੯੩੨)

***ਯਥਾ :— ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ॥***

(ਅੰਗ ੪੫੯)

ਉਹ ਪ੍ਰਭੂ ਪ੍ਰਮਾਤਮਾ ਅਨੰਦ ਦਾ ਘਰ ਹੈ, ਖ਼ੁਸ਼ੀਆਂ ਦਾ ਚਮਨ ਹੈ ਤੇ ਗਿਆਨ ਦਾ ਸਾਗਰ ਹੈ। ਇਸ ਲਈ ਪ੍ਰਮਾਤਮਾ ਚਿੰਤਨ (ਸਿਮਰਨ) ਅਨੰਦ, ਖ਼ੁਸ਼ੀਆਂ ਤੇ ਗਿਆਨ ਨਾਲ ਮਨੁੱਖ ਦੇ ਹਿਰਦੇ ਨੂੰ ਭਰ ਦੇਂਦਾ ਹੈ। ਇਹ ਅਨੰਦ, ਖ਼ੁਸ਼ੀ ਤੇ ਗਿਆਨ ਜੇਕਰ ਮਨੁੱਖ ਤੂੰ ਚਾਹੁੰਦਾ ਹੈਂ, ਤਾਂ ਗੁਰਦੇਵ ਜੀ ਨੇ ਜੋ ਤੈਨੂੰ ਬਖ਼ਸ਼ਿਸ਼ ਕੀਤੀ ਹੈ, ਤੂੰ ਇਸ ਤਰ੍ਹਾਂ ਕਰ :—

***ਰਸਨਾ ਗੁਣ ਗੋਪਾਲ ਨਿਧਿ ਗਾਇਣ॥***
***ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥੧॥ਰਹਾਉ॥***
***ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥***

~~~~~~~~~~~~~~~~~~~~~~~~~





G_Ma (26
~~~~~~~~~~~~~~~~~~~~~~~~~

*ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤ ਤਰਾਇਣ॥੧॥*
*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥੨॥*

I_S

)

(ਟੋਡੀ ਮਹਲਾ ੫, ਅੰਗ ੭੧੩)

ਰਸਾਂ ਦੇ ਘਰ, ਸ਼ੁੱਭ ਗੁਣਾਂ ਦੀ ਨਿਧੀ, ਸ਼ਾਂਤੀ ਤੇ ਸਹਿਜ ਆਤਮਿਕ ਅਡੋਲਤਾ ਦੇ ਦੇਣ ਵਾਲੇ ਅਤੇ ਅਬਿਨਾਸ਼ੀ ਖੇਮ ਕਲਿਆਣ ਦੇ ਬਖ਼ਸ਼ਣ ਵਾਲੇ ਪ੍ਰਮਾਤਮਾ ਦਾ ਨਾਮ ਜਿਨ੍ਹਾਂ ਸੰਤ ਜਨਾਂ ਨੇ ਜਪਿਆ ਹੈ, ਉਨ੍ਹਾਂ ਦੀ ਅਵਸਥਾ ਪੰਚਮ ਗੁਰਦੇਵ ਜੀ ਨੇ ਇਸ ਤਰ੍ਹਾਂ ਦਰਸਾਈ ਹੈ :—

*ਤੇਰਾ ਜਨੁ ਰਾਮ ਰਸਾਇਣਿ ਮਾਤਾ॥*
*ਪ੍ਰੇਮ ਰਸਾ ਨਿਧਿ ਜਾ ਕਉ ਉਪਜੀ, ਛੋਡਿ ਨ ਕਤਹੂ ਜਾਤਾ॥੧॥ਰਹਾਉ॥*
*ਬੈਠਤ ਹਰਿ ਹਰਿ ਸੋਵਤ ਹਰਿ ਹਰਿ, ਹਰਿ ਰਸੁ ਭੋਜਨੁ ਖਾਤਾ॥*
*ਅਠਸਠਿ ਤੀਰਥ ਮਜਨੁ ਕੀਨੋ, ਸਾਧੂ ਧੂਰੀ ਨਾਤਾ॥੧॥*
*ਸਫਲ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥*
*ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ॥੨॥*

(ਅੰਗ ੫੩੨)

ਐਸੇ ਪ੍ਰਮੇਸ਼ਰ ਦੇ ਪਿਆਰਿਆਂ ਨੂੰ

*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥*

ਦੀ ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ, ਕਿਉਂਕਿ ਉਨ੍ਹਾਂ ਨੇ ਗੁਰੂ ਦੇ ਹੁਕਮ ਨੂੰ ਮੰਨਿਆ ਹੈ।

*ਚੇਤਿ ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ॥*

ਅਥਵਾ :—

*ਨਾਨਕ ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ ਪਾਏ॥*

(ਅੰਗ ੧੧੦੮)

ਉਨ੍ਹਾਂ ਸੰਤ ਮਹਾਤਮਾ ਪ੍ਰਮੇਸ਼ਰ ਪਿਆਰਿਆਂ ਦੀ ਪੂਰਨ ਰੂਪ ਵਿਚ ਐਸੀ ਅਵਸਥਾ ਹੁੰਦੀ ਹੈ :—

*ਬੈਠਤ ਹਰਿ ਹਰਿ, ਸੋਵਤ ਹਰਿ ਹਰਿ, ਹਰਿ ਰਸੁ ਭੋਜਨੁ ਖਾਤਾ॥*

(ਅੰਗ ੫੩੨)

ਉਨ੍ਹਾਂ ਦਾ ਭੋਜਨ ਵੀ 'ਹਰਿ ਰਸੁ' ਨਾਮ ਰਸੁ ਹੀ ਬਣ ਜਾਂਦਾ ਹੈ।

# ਸਾਖੀ—ਸੰਤ ਹਰਨਾਮ ਸਿੰਘ ਜੀ

ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦੇ ਜੀਵਨ "ਸੇ ਕਿਨੇਹਿਆ" ਵਿਚ ਪ੍ਰਸੰਗ ਆਉਂਦਾ ਹੈ। ਸੰਤ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਮਹਾਂਪੁਰਖ ਆਪਣੇ ਨਿਤਨੇਮ ਦੇ ਨਾਲ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਹਰ ਰੋਜ਼ ਕਰਿਆ ਜਾਂ ਸੁਣਿਆ ਕਰਦੇ ਸਨ। ਇਕ ਦਿਨ ਪਾਠ ਕਰਦਿਆਂ ਪਾਵਨ ਪੰਗਤੀ "ਭੂਖੇ ਕਉ ਦੇਵਤ ਅਧਾਰ॥" ਉੱਪਰ ਕਿੰਨਾ ਚਿਰ ਵਾਰ ਵਾਰ

G_Mal

(27)

***ਮਿਰਤਕ ਕਉ ਜੀਵਾਲਨਹਾਰ॥ ਭੂਖੇ ਕਉ ਦੇਵਤ ਅਧਾਰ॥***

(ਅੰਗ ੨੮੩)

ਪੜ੍ਹੀ ਗਏ ਅਤੇ ਅਰਥਾਂ ਦੀ ਵੀਚਾਰ ਵਿਚ ਜੁੜ ਗਏ ਕਿ ਧੰਨ ਹੈ ਵਾਹਿਗੁਰੂ ਜੀ, ਜੋ ਮਿਰਤਕ ਨੂੰ ਜ਼ਿੰਦਾ ਕਰਨ ਨੂੰ ਸਮਰੱਥ ਹੈ। ਫੇਰ ਵਾਹਿਗੁਰੂ ਜੀ ਦੇ ਨਾਮ ਵਿਚ ਕਿੰਨੀ ਸ਼ਕਤੀ ਹੈ ਜੋ ਅੰਨ-ਜਲ ਦੀ ਥਾਂ ਸਰੀਰ ਨੂੰ ਨਾਮ ਦਾ ਹੀ ਅਧਾਰ ਦਿੰਦਾ ਹੈ। ਧੰਨ ਹਨ ਨਾਮ-ਅਭਿਆਸੀ ਜੋ ਬਿਨਾਂ ਅੰਨ-ਜਲ ਛੱਕਿਆਂ ਕਿੰਨਾ-ਕਿੰਨਾ ਸਮਾਂ ਨਾਮ ਆਸਰੇ ਹੀ ਜਿਊਂਦੇ ਹਨ। ਆਪ ਜੀ ਨੇ ਮਨ ਵਿਚ ਫ਼ੈਸਲਾ ਕਰ ਲਿਆ ਕਿ ਕੱਲ੍ਹ ਤੋਂ ੪੦ ਦਿਨ ਅੰਨ-ਜਲ ਛਕੇ ਬਿਨਾਂ ਕੇਵਲ ਨਾਮ ਅਧਾਰ 'ਤੇ ਹੀ ਰਹਿਣਾ ਹੈ। ਭਾਈ ਸੁਰਜੀਤ ਸਿੰਘ ਜੀ ਨੂੰ ਕਹਿ ਦਿੱਤਾ ਕਿ ਕੱਲ੍ਹ ਤੋਂ ਇਸ ਗੁਫਾ ਵਿਚ ਅਸੀਂ ਚਾਲੀ ਦਿਨ ਸਿਮਰਨ ਭਜਨ ਕਰਨਾ ਹੈ। ਇਸ ਸਮੇਂ ਦੌਰਾਨ ਅਸੀਂ ਛੱਕਣਾ ਕੁਝ ਨਹੀਂ ਹੈ। ਤੂੰ ਕੁਝ ਦਿਨ ਗੁਫਾ ਦੇ ਰੌਸ਼ਨਦਾਨ ਥਾਈਂ ਦੇਖ ਜਾਇਆ ਕਰੀਂ। ਜੇ ਸਾਡਾ ਸਰੀਰ ਛੁੱਟ ਗਿਆ ਤਾਂ ਦਾਹ-ਸਸਕਾਰ ਕਰ ਦੇਵੀਂ। ਐਵੇਂ ਸਰੀਰ ਖ਼ਰਾਬ ਨਾ ਹੋਵੇ। ਅਗਲੇ ਦਿਨ ਸਵੇਰੇ ਨਿਤਨੇਮ ਕਰਕੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ "ਹੇ ਗ਼ਰੀਬ ਨਿਵਾਜ ! ਆਪ ਜੀ ਦੇ ਬਚਨਾਂ ਦੀ ਕਮਾਈ ਕਰ ਕੇ ਵੇਖਣ ਵਾਸਤੇ ਚਾਲੀ ਦਿਨ ਲਈ ਆਪ ਜੀ ਦੇ ਚਰਨਾਂ ਵਿਚ ਸਾਡਾ ਇਹ ਨਿਮਾਣਾ ਸਰੀਰ ਹਾਜ਼ਰ ਹੈ। ਆਪ ਜੀ ਨਾਮ ਦਾ ਆਹਾਰ ਬਖ਼ਸ਼ਿਸ਼ ਕਰਕੇ ਮਿਹਰਾਂ ਵਰਸਾਵੋ।" ਸਿਮਰਨ ਆਰੰਭ ਕਰ ਦਿੱਤਾ। ਅੰਮ੍ਰਿਤ ਵੇਲੇ ਦੋ ਵਜੇ ਇਸ਼ਨਾਨ ਕਰਕੇ ਹਰ ਰੋਜ਼ ਦੇ ਨਿਯਮ ਅਨੁਸਾਰ ਨਿਤਨੇਮ ਪੂਰਾ ਕਰਕੇ ਉਪਰੰਤ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਬੜੇ ਰੰਗ ਵਿਚ ਸਹਿਜ-ਸਹਿਜ ਨਾਲ ਕਰਿਆ ਕਰਦੇ। ਫੇਰ ਸਾਰਾ ਦਿਨ ਵਾਹਿਗੁਰੂ ਗੁਰ ਮੰਤਰ ਦਾ ਜਾਪੁ ਕਰਦੇ ਰਹਿੰਦੇ ਸਨ। ਸ਼ਾਮ ਨੂੰ ਸੋਦਰ ਦਾ ਪਾਠ ਕਰਨ ਉਪਰੰਤ ਰਾਤ ਦਸ ਵਜੇ ਤੱਕ ਫੇਰ ਸਿਮਰਨ ਕਰਦੇ ਰਹਿੰਦੇ। ਅੱਧਾ ਕੁ ਘੰਟਾ ਰਾਤ ਨੂੰ ਗੁਫਾ ਵਿਚੋਂ ਬਾਹਰ ਨਿਕਲ ਕੇ ਤੁਰ ਫਿਰ ਲੈਂਦੇ ਸਨ। ਰਾਤ ਗਿਆਰਾਂ ਵਜੇ ਦੇ ਕਰੀਬ ਸੋਹਿਲੇ ਦਾ ਪਾਠ ਕਰਕੇ ਥੋੜਾ ਆਰਾਮ ਕਰਦੇ ਸਨ। ਇਹ ਹਰ ਰੋਜ਼ ਦਾ ਨਿਤਨੇਮ ਦਾ ਰੁਟੀਨ ਬਣਾ ਲਿਆ ਸੀ। ਚਾਲੀ ਦਿਨ ਅੰਨ-ਜਲ ਦੀ ਭੁੱਖ ਪਿਆਸ ਲੱਗਣੀ ਤਾਂ ਇਕ ਪਾਸੇ ਰਹੀ, ਅੰਦਰੋਂ ਇਹਨਾਂ ਨੂੰ ਗ੍ਰਹਿਣ ਕਰਨ ਲਈ ਮਨ ਵਿਚ ਵਾਸਨਾ ਤੱਕ ਵੀ ਪੈਦਾ

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਨਹੀਂ ਹੋਈ ਅਤੇ ਨਾ ਹੀ ਸਰੀਰ ਵਿਚ ਕਿਸੇ ਤਰ੍ਹਾਂ ਦੀ ਕਮਜ਼ੋਰੀ ਮਹਿਸੂਸ ਹੋਈ। ਬੱਸ ਜੀਵਨ-ਆਧਾਰ ਅਤੇ ਆਹਾਰ ਇਹੀ ਸੀ :—

***ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥***

_S

(ਅੰਗ ੫੯੩)

ਚਾਲੀ ਦਿਨਾਂ ਉਪਰੰਤ ਅਰਦਾਸ ਕਰਕੇ ਗੁਰੂ ਮਹਾਰਾਜ ਜੀ ਦਾ ਧੰਨਵਾਦ ਕੀਤਾ। ਇਹਨਾਂ ਦਿਨਾਂ ਵਿਚ ਸਤਿਗੁਰੂ ਜੀ ਨੇ ਹੋਰ ਬੇਅੰਤ ਆਤਿਮਕ ਉੱਨਤੀ ਅਤੇ ਨਾਮ ਦਾ ਰਸ ਪ੍ਰਦਾਨ ਕੀਤਾ ਜੋ ਦੱਸਿਆ ਨਹੀਂ ਜਾ ਸਕਦਾ, ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ।

(ਸੋ ਕਿਨੇਹਿਆ, ਪੰਨਾ ੧੯੫)

ਇਸ ਚੇਤ ਦੇ ਮਹੀਨੇ ਅੰਦਰ ਕਥਨ ਕੀਤਾ ਸਿਧਾਂਤ "ਪੰਜਾਬੀ ਬਾਰਾਂਮਾਹ" ਦੇ ਲੇਖਕ ਕਵੀਆਂ ਦਾ ਵੱਖ-ਵੱਖ ਇਸ ਪ੍ਰਕਾਰ ਹੈ :—

"ਬਾਰਾਂਮਾਹ ਮੂਸੇ ਮਿਸਕੀ" ਕਵੀ ਜੀ ਦਾ ਕਥਨ ਹੈ ਕਿ ਚੇਤਰ ਵਿਚ ਸਤਿਗੁਰੂ ਜੀ ਦੇ ਚਰਨਾਂ ਨਾਲ ਲੱਗ ਕੇ ਭਰਮ ਦੂਰ ਕਰ :—

***ਚੇਤ੍ਰ ਚਰਨ ਲਗਿ ਸਤਿਗੁਰ ਕੇ, ਛਡਿ ਚਿੰਤਾ ਪੜ੍ਹਿ ਸ਼ੁਕਰਾਨਾ।***
***ਸਤ ਨਾਲ ਸਵਾਰਨ ਜਨਮ ਸੋਈ, ਜਿਨ੍ਹਾਂ ਪੜ੍ਹਿਆ ਰਾਹੁ ਰਬਾਨਾ।***
***ਉਹ ਸੁਰਤ ਕਮਾਨ ਰਖਨ ਹੱਥ ਮੁਹਕਮ, ਮਾਰਨ ਭਰਮ ਨਿਸ਼ਾਨਾ।***
***ਸਾਧ ਰਖਨ ਕਹੁ ਮੂਸਾ ਮਿਸਕੀਂ, ਸਾਧ ਸੋਈ ਮਰਦਾਨਾ। ੧।***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੧੨੮)

"ਬਾਰਾਂਮਾਹਾ ਮੋਤੀ ਰਾਮ" ਲੇਖ ਕਵੀ ਦਾ ਕਥਨ ਇਸ ਪ੍ਰਕਾਰ ਹੈ :—

***ਚੇਤਰ ਚਿਤ ਵਿਚ ਸਮਝ ਪਿਆਰੇ, ਦੁਨੀਆਂ ਕੂੜਾ ਬਾਣਾ ਈ।***
***ਜਿਨ੍ਹਾਂ ਨਾਲ ਤੂੰ ਲਾਈ ਦੋਸਤੀ, ਓਹਨਾਂ ਭੀ ਚਲੇ ਜਾਣਾ ਈ।***
***ਸਭ ਦੇ ਸਿਰ 'ਤੇ ਕਾਲ ਕੂਕਦਾ, ਕਿਆ ਰਾਜਾ ਕਿਆ ਰਾਣਾ ਈ।***
***ਮੋਤੀ ਰਾਮ ਤੂੰ ਸਮਝ ਪਿਆਰੇ, ਜਗ ਵਿਚ ਰਹਿਣ ਨਮਾਣਾ ਈ। ੧।***

"ਬਾਰਾਂਮਾਹਾ ਬਿਸ਼ਨ ਦਾਸ ਗਹਿਰ ਗੰਭੀਰੀਆ" ਦਾ ਕਥਨ ਹੈ :—

## ਡਿਓਢ

***ਚਤ੍ਰਤ ਚੇਤ ਚਿਤ ਚੰਚਲ ਕੋ ਗਹਿਕੇ, ਅਪਨੇ ਘਟ ਲਿਆਵੈ ਸਭ ਸੁਖ ਪਾਵੈ।***
***ਸ਼ਮ ਕੁਰੰਗ ਕੇ ਫਿਰੇ ਭਟਕਤਾ, ਮਧ ਸੁਗੰਧ ਲਖਾਵੈ, ਆਨ ਤਜਾਵੈ।***

~~~~~~~~~~~~~~~~~~~~~~~~~~~~
~~~~~~~~~~~~~~~~~~~~~~~~~~~~

***ਸੁਆਨ ਸਮਾਨ ਜਿਹ ਅਹਿਨਿਸ ਭੂਸਤ, ਸ਼ੀਸ਼ਾ ਭਰਮ ਹਟਾਵੈ, ਸੁਖਹਿ ਸਮਾਵੈ।***
***ਬਿਸ਼ਨ ਸਾਧ ਕੀ ਸੇਵਾ ਨਿਸਦਿਨ, ਮਨ ਬਾਂਛਤ ਫਲ ਪਾਵੈ ਜੋ ਮਨ ਭਾਵੈ। ੨।***

(ਬਾਰਾਂਮਾਹ ਵੈਰਾਗ, ਵਰਿਆਮ ਸਿੰਘ)

***ਚੇਤ ਚਿਤਵ ਲੈ ਤੂੰ ਮਨ ਮੇਰੇ, ਜੋ ਲਿਖਿਆ ਸੋ ਹੋਣਾ ਏ।***
***ਸਾਂਈ ਨੇ ਤੈਨੂੰ ਨਹੀਂ ਬਤਾਇਆ, ਨਾ ਪਿੱਟਣਾ ਤੇ ਰੋਣਾ ਏ।***
***ਤੈਂ ਵੀ ਪੈਰ ਪਸਾਰ ਕੇ ਇਕ ਦਿਨ, ਰੱਜ ਬਥੇਰਾ ਸੌਣਾ ਏ।***
***ਦੇਸ ਸੁਧਾਰਾ ਜੇ ਤੈਂ ਮਰਨਾ, ਤਾਂ ਕਿਉਂ ਸੁੱਤਿਆ ਖੋਣਾ ਏ। ੧।***

(ਪੰਜਾਬੀ ਬਾਰਾਂਮਾਹੇ ਪਿਆਰਾ ਸਿੰਘ ਪਦਮ, ਪੰਨਾ ੨੯੦, ੨੪੩, ੩੪੩)

"ਬਾਰਹ ਮਾਹਾ ਦਸਮ ਗ੍ਰੰਥ" ਅੰਦਰ ਚੇਤ ਦੇ ਮਹੀਨੇ ਵਿਚ ਬ੍ਰਿਛਾਂ ਦੀ ਹਰਿਆਵਲਤਾ, ਸੁੰਦਰ ਵੇਲਾਂ ਤੇ ਤੋਤੇ, ਕੋਇਲਾਂ ਦਾ ਜ਼ਿਕਰ ਕਰਕੇ ਕਿਹਾ ਹੈ :

***ਕੰਤ ਬਿਨਾ ਨਾ ਸੁਹਾਈ॥***
***ਫੂਲ ਰਹੇ ਸਿਗਰੇ ਬ੍ਰਿਜ ਕੇ ਤਰੁ,***
***ਫੂਲਿ ਲਤਾ ਤਿਨ ਸੋ ਲਪਟਾਈ॥***
***ਫੂਲਿ ਰਹੇ ਸਰਿ ਸਾਰਸ ਸੁੰਦਰ,***
***ਸੋਭ ਸਮੂਹ ਬਢੀ ਅਧਿਕਾਈ।***
***ਚੇਤ ਚੜ੍ਯੋ ਸੁਕ ਸੁੰਦਰ ਕੋਕਲਕਾ,***
***ਜੁਤ ਕੰਤ ਬਿਨਾ ਨਾ ਸੁਹਾਈ॥***
***ਦਾਸੀ ਕੇ ਸੰਗਿ ਰਹਯੋ ਗਹਿਰੈ,***
***ਟੈਸਿਕਜੋ ਨ ਹੀਜੋ ਕਸਿਕਜੋ ਨ ਕਸਾਈ॥ ੯੧੪॥***

(ਦਸਮ ਗ੍ਰੰਥ, ਅੰਗ ੩੭੬)

ਪਰਮ ਕਿਰਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ "ਚੇਤ ਬਸੰਤ ਭਲਾ" ਕਿਹਾ ਹੈ। ਭੌਰੇ ਫੁੱਲਾਂ ਉੱਪਰ ਗੁੰਜਾਰ ਪਾਉਂਦੇ ਦੱਸੇ ਹਨ। ਪਰ ਜੇ (ਪ੍ਰਭੂ) ਪਤੀ ਘਰ ਵਿਚ ਨਹੀਂ ਆਉਂਦਾ, ਤਾਂ ਜੀਵ-ਇਸਤ੍ਰੀ ਕਿਵੇਂ ਸੁਖ ਪਾਵੇ, ਸਗੋਂ ਬਿਰਹਿ ਵਿਛੋੜੇ ਦੇ ਵਿਯੋਗ ਕਰਕੇ ਤਨ ਕ੍ਰਿਸਦਾ ਹੈ। ਅੰਬ ਦੇ ਦਰੱਖ਼ਤ 'ਤੇ ਕੋਇਲ ਸੋਹਣੇ ਬੋਲ ਬੋਲਦੀ ਹੈ ਤੇ ਭੌਰੇ ਡਾਲੀਆਂ ਨਾਲ ਲੱਗੇ ਫੁੱਲਾਂ 'ਤੇ ਫਿਰ ਰਹੇ ਹਨ। ਪਰ ਜੇ "ਹਰਿ ਵਰੁ ਘਰਿ ਧਨ ਪਾਏ॥ ਤਾਂ "ਸਹਜਿ ਸੁਖੁ ਪਾਵੈ" ਦੀ ਅਵਸਥਾ ਜੀਵ-ਇਸਤ੍ਰੀ ਨੂੰ ਪ੍ਰਾਪਤ ਹੋ ਜਾਂਦੀ। ਇਸ ਸਾਰੇ ਭਾਵ ਨੂੰ ਗੁਰਦੇਵ ਨੇ ਤੁਖਾਰੀ ਬਾਰਹ ਮਾਹਾ ਦੇ "ਚੇਤੁ" ਮਹੀਨੇ ਅੰਦਰ ਇਸ ਤਰ੍ਹਾਂ ਦਰਸਾਇਆ ਹੈ :—

*ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੈ॥*
*ਪਿਰੁ ਘਰਿ ਨਹੀ ਆਵੈ, ਧਨੁ ਕਿਉ ਸੁਖੁ ਪਾਵੈ*
*ਬਿਰਹਿ ਬਿਰੋਧ ਤਨੁ ਛੀਜੈ॥*
*ਕੋਕਿਲ ਅੰਬਿ ਸੁਹਾਵੀ ਬੋਲੈ, ਕਿਉ ਦੁਖੁ ਅੰਕਿ ਸਹੀਜੈ॥*
*ਭਵਰੁ ਭਵੰਤਾ ਫੂਲੀ ਡਾਲੀ, ਕਿਉ ਜੀਵਾ ਮਰੁ ਮਾਏ॥*
*ਨਾਨਕ ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ ਪਾਏ॥੫॥*

(ਅੰਗ ੧੧੦੭)

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਾਂਝ ਰਾਗੁ ਦੇ ਬਾਰਹ ਮਾਹਾ ਦੇ ਚੇਤਿ ਮਹੀਨੇ ਅੰਦਰ ਇਸ ਤਰ੍ਹਾਂ ਉਪਦੇਸ਼ ਦੇਣ ਦੀ ਬਖਸ਼ਿਸ਼ ਕੀਤੀ ਹੈ :—

## ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥

ਚੇਤ=ਦੇਸੀ ਸਾਲ ਦਾ ਪਹਿਲਾ ਮਹੀਨਾ ਹੈ। ਇਸ ਚੇਤ ਦੇ ਮਹੀਨੇ ਵਿਚ ਉਸ ਗੋਬਿੰਦੁ=ਪ੍ਰਮਾਤਮਾ ਦਾ ਅਰਾਧੀਐ=ਸਿਮਰਨ ਕਰੀਏ, ਕਿਉਂਕਿ ਪ੍ਰਮਾਤਮਾ ਦੇ ਅਨੰਤ ਨਾਮ ਹਨ। ਇਨ੍ਹਾਂ ਅਨੰਤ ਨਾਵਾਂ ਵਿਚੋਂ "ਗੋਬਿੰਦ" ਭੀ ਇਕ ਉਸ ਦਾ ਨਾਮ ਹੈ :—

*੧. ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ॥*

(ਅੰਗ ੪੮੭)

*੨. ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ॥*
*ਗੋਬਿਦੁ ਗੋਬਿਦੁ ਕਹੈ ਦਿਨ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ॥੧॥*

(ਅੰਗ ੧੨੧)

*੩. ਗੋਬਿਦੁ ਸਿਮਰਿ ਹੋਆ ਕਲਿਆਣੁ॥*
*ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ ਸਿਮਰਿਆ ਜਾਣੁ॥੧॥*

(ਅੰਗ ੮੨੬)

"ਅਰਾਧੀਐ" ਸ਼ਬਦ ਦਾ ਬਦਲਵਾਂ ਰੂਪ ਇਨ੍ਹਾਂ ਹੀ ਅਰਥਾਂ ਵਿਚ ਇਸ ਤਰ੍ਹਾਂ ਆਇਆ ਹੈ :—

*੧. ਆਰਾਧਨਾ ਅਰਾਧਨੁ ਨੀਕਾ, ਹਰਿ ਹਰਿ ਨਾਮੁ ਅਰਾਧਨਾ॥੨॥*

(ਅੰਗ ੧੦੧੮)

੨. ਆਰਾਧਉ ਤੁਝਹਿ ਸੁਆਮੀ ਅਪਨੇ॥
ਊਠਤ ਬੈਠਤ ਸੋਵਤ ਜਾਗਤ, ਸਾਸਿ ਸਾਸਿ ਸਾਸਿ ਹਰਿ ਜਪਨੇ॥ ੧॥
(ਅੰਗ ੧੨੯੮)

੩. ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ॥
ਗੁਣ ਰਮਣ ਸ੍ਰਵਣ ਅਪਾਰ ਮਹਿਮਾ, ਫਿਰਿ ਨ ਹੋਤ ਬਿਓਗੁ॥ ੧॥
(ਅੰਗ ੫੦੨)

੪. ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ॥
ਦੁਹਾ ਸਿਰਿਆ ਖਸਮੁ ਆਪਿ, ਖਿਨ ਮਹਿ ਕਰੇ ਰਾਸਿ॥
(ਅੰਗ ੫੨੧)

੫. ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ॥
ਗਤਿ ਸੰਗਿ ਮੀਤਾ ਸੰਤਸੰਗਤਿ, ਕਰਿ ਨਦਰਿ ਮੇਲਿ ਮਿਲਾਇਆ॥ ੩॥
(ਅੰਗ ੬੮੮)

(ਇਸ) ਚੇਤ ਦੇ ਮਹੀਨੇ ਵਿਚ ਗੋਬਿੰਦ (ਪਿਆਰੇ) ਪ੍ਰਭੂ ਨੂੰ ਅਰਾਧੀਐ=ਅਰਾਧਨਾ ਕਰੀਏ ਭਾਵ ਸਿਮਰਨ ਕਰੀਏ, ਤਾਂ "ਹੋਵੈ ਅਨੰਦੁ ਘਣਾ॥ ਬਹੁਤਾ ਅਨੰਦ ਪ੍ਰਾਪਤ ਹੁੰਦਾ ਹੈ, ਕਿਉਂਕਿ ਅਸਲ ਸੱਚਾ ਅਨੰਦ ਤਾਂ ਪ੍ਰਭੂ ਦਾ ਸਿਮਰਨ, ਭਗਤੀ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ।

੧. ਰਸਨਾ ਜਪੀਐ ਏਕੁ ਨਾਮ॥
ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥ ੧॥
(ਅੰਗ ੨੧੧)

੨. ਅਨਦੁ ਸੰਤਨ ਕੈ ਭਗਤਿ ਗੋਵਿੰਦ॥
ਸੂਖੁ ਸੰਤਨ ਕੈ ਬਿਨਸੀ ਚਿੰਦ॥ ੨॥
(ਅੰਗ ੬੭੬)

੩. ਅਨਦ ਸੂਖ ਬਿਸ੍ਰਾਮ ਨਿਤ, ਹਰਿ ਕਾ ਕੀਰਤਨੁ ਗਾਇ॥
ਅਵਰ ਸਿਆਣਪ ਛਾਡਿ ਦੇਹਿ, ਨਾਨਕ ਉਧਰਸਿ ਨਾਇ॥ ੨॥
(ਅੰਗ ੯੬੨)

੪. ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹ ਰਹਤਾ ਨਾਮ ਅਧਾਰਿ॥
ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗਨਾਰਿ॥ ੨॥
(ਅੰਗ ੩੭੯)

~~~~~~~~~~~~~~~~~~~~~~~~
~~~~~~~~~~~~~~~~~~~~~~~~

ਭਾਵੇਂ ਸੰਸਾਰਕ ਬਿਰਤੀਕਾਰ ਮਨੁੱਖ ਸੰਸਾਰੀ ਭੋਗਾਂ ਵਿਚ ਹੀ ਅਨੰਦ ਮੰਨੀ ਬੈਠਾ ਹੈ, ਕਿਉਂਕਿ ਸਾਧਾਰਨ ਤੌਰ 'ਤੇ ਜਿਸ ਮਨੁੱਖ ਪਾਸੋਂ ਉਸ ਦਾ ਹਾਲ-ਚਾਲ ਪੁੱਛੋ ਤਾਂ ਉਸ ਦਾ ਇਹੋ ਉਤਰ ਹੁੰਦਾ ਹੈ—ਜੀ ! ਸੁਖ ਅਨੰਦ ਹੈ। ਪਰ ਅਸਲ ਵਿਚ ਨਾ ਉਸ ਨੂੰ ਸੁਖ ਦਾ ਗਿਆਨ ਹੁੰਦਾ ਹੈ, ਨਾ ਹੀ ਅਨੰਦ ਦਾ। ਐਸਾ ਮਨੁੱਖ ਅੰਦਰੋਂ ਭਾਵੇਂ ਕਿਤਨਾ ਹੀ ਦੁਬਿਧਾ ਵਿਚ ਫਸਿਆ ਹੋਇਆ ਦੁੱਖੀ ਹੋਵੇ ਪਰ ਬਾਹਰਮੁੱਖੀ 'ਅਨੰਦੁ ਅਨੰਦੁ' ਹੀ ਕਹਿੰਦਾ ਹੈ। ਉਸ ਦੇ ਭਾਣੇ ਵਿਸ਼ੇ ਭੋਗਾਂ ਤੇ ਮਾਇਕੀ ਰਚਨਾ ਅਤੇ ਦੇਸ਼ਾਂ ਦੇਸ਼ਾਂਤਰਾਂ ਦਾ ਸੈਰ ਸਪਾਟਾ ਕਰਨ ਵਿਚ ਹੀ ਵੱਡਾ ਅਨੰਦ ਹੈ। ਪਰ 'ਤੈਤਿਰੀ ਉਪਨਿਸ਼ਦ' ਅਨੁਸਾਰ ਬ੍ਰਹਮ ਰਸ ਵਿਚ ਅਨੰਦ ਹੈ। ਇਸ ਬ੍ਰਹਮ ਰਸ ਨੂੰ ਪਾ ਕੇ ਮਨੁੱਖ ਅਨੰਦ ਸਹਿਤ ਹੋ ਜਾਂਦਾ ਹੈ। 'ਹਿੰਦੀ ਸਾਹਿਤ੍ਰਯ ਕੋਸ਼' ਦੇ ਲੇਖਕ ਸ੍ਰੀ ਸਰਾਗ ਲਾਲ ਪਾਂਡੇ ਅਨੁਸਾਰ ਸੁਖ ਦਾ ਸੰਬੰਧ ਸਰੀਰ ਅਤੇ ਇੰਦ੍ਰੀਆਂ ਨਾਲ ਹੈ ਅਤੇ ਅਨੰਦ ਦਾ ਸੰਬੰਧ ਆਤਮਾ ਨਾਲ ਹੈ। ਸੁਖ ਲੌਕਿਕ ਹੈ ਅਤੇ ਆਨੰਦ ਅਲੌਕਿਕ। ਸੁਖ ਆਨੰਦ ਤੇ ਨਿਰਭਰ ਹੈ, ਆਨੰਦ ਆਤਮਾ 'ਤੇ ਨਿਰਭਰ ਹੈ। ਸੁਖ ਭੌਤਿਕ ਹੈ ਅਤੇ ਆਨੰਦ ਅਧਿਆਤਮਿਕ।

ਗੁਰਬਾਣੀ ਦੇ ਸਿਧਾਂਤ ਅਨੁਸਾਰ ਭਾਵੇਂ ਹਰ ਇਕ ਮਨੁੱਖ ਅਨੰਦ ਦਾ ਚਾਹਵਾਨ ਹੈ, ਪਰ ਇਸ ਦੀ ਜਾਣ-ਪਛਾਣ ਦੀ ਪ੍ਰਾਪਤੀ ਦਾ ਸੋਮਾ 'ਗੁਰੂ' ਹੈ। ਗੁਰੂ ਦੀ ਕਿਰਪਾ ਨਾਲ ਹੀ ਮਨ ਅੰਦਰੋਂ ਪਦਾਰਥਾਂ ਦੇ ਭੋਗਾਂ ਅਤੇ ਪਰਿਵਾਰ ਦਾ ਮੋਹ ਟੁੱਟਦਾ ਹੈ। ਅਸਲ ਵਿਚ ਅਨੰਦ ਦੀ ਬੁਨਿਆਦ ਗੁਰੂ ਦਾ ਸ਼ਬਦ ਹੈ। ਜੋ ਮਨੁੱਖ ਸ਼ਬਦ-ਅਭਿਆਸੀ ਹੈ, ਉਸ ਦੇ ਹਿਰਦੇ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ।

***ਤੈਸਾ ਹਰਖੁ ਤੈਸਾ ਉਸੁ ਸੋਗੁ॥***
***ਸਦਾ ਅਨੰਦੁ ਤਹ ਨਹੀ ਬਿਓਗੁ॥***

(ਅੰਗ ੨੭੫)

ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ ਦੀ ਸੱਤਵੀਂ ਪਉੜੀ ਅੰਦਰ ਕਥਨ ਕੀਤਾ ਹੈ :—

***ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ॥***
***ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ॥***
***ਕਰਿ ਕਿਰਪਾ ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ॥***
***ਅੰਦਰਹੁ ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ ਸਚੈ ਸਵਾਰਿਆ॥***
***ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥੭॥***

(ਅੰਗ ੯੧੭)

# ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ॥

(ਪ੍ਰਭੂ ਪਿਆਰੇ) ਸੰਤ ਜਨਾਂ ਨਾਲ ਮਿਲ ਕੇ ਜੀਭ ਨਾਲ (ਪ੍ਰਮਾਤਮਾ ਦਾ) ਨਾਮ ਭਣਾ=ਉਚਾਰਨ ਕਰਨਾ ਚਾਹੀਦਾ ਹੈ।

G_Ma

*੧. ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥*

(30

(ਅੰਗ ੩੧੯)

ਇਕੱਲਿਆਂ ਮਨੁੱਖ ਨੂੰ ਅਨੰਤ ਤਰ੍ਹਾਂ ਦੇ ਫੁਰਨੇ ਸਤਾਉਂਦੇ ਰਹਿੰਦੇ ਹਨ ਅਤੇ ਇਕੱਲਿਆਂ ਨਾਮ ਜਪਦਿਆਂ ਸੂਖਮ ਹਉਮੈ ਮਨੁੱਖ ਨੂੰ ਹੋ ਜਾਂਦੀ ਹੈ।

*੨. ਹਰਿ ਕੇ ਦਾਸ ਸਾਧ ਸਖਾ ਜਨ,*
*ਜਿਨ ਮਿਲਿਆ ਲਹਿ ਜਾਇ ਭਰਾਂਤਿ॥*
*ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ*
*ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ॥*

(ਅੰਗ ੧੨੬੪)

*੩. ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥*

(ਅੰਗ ੧੩੭੩)

ਸੰਤ ਸੁਆਮੀ ਰਾਮਾ ਨੰਦ ਜੀ ਨਾਲ ਮਿਲ ਕੇ ਭਗਤ ਕਬੀਰ ਜੀ ਦੀ ਅਵੱਸਥਾ ਕਿੰਨੀ ਉੱਚੀ ਹੋ ਗਈ ਸੀ। ਸੁਆਮੀ ਰਾਮਾਨੰਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅੰਕਿਤ ਹੋਣ ਕਰਕੇ ਆਪ ਪੰਦਰਾਂ ਭਗਤਾਂ ਦੀ ਗਿਣਤੀ ਵਿਚ ਆਉਂਦੇ ਹਨ। ਭਗਤ ਰਾਮਾਨੰਦ ਜੀ ਨੇ ਭਗਤ ਕਬੀਰ ਜੀ ਨਾਲ ਚਰਨ ਛੋਹ ਜਾਣ 'ਤੇ ਕਿਹਾ ਸੀ— "ਰਾਮ ਕੇ ਰਾਮ ਕਹੁ" ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਇਸ ਤਰ੍ਹਾਂ ਕੀਤਾ ਹੈ :—

*ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈ।*
*ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈ।*
*ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈ।*
*ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।*
*ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।*

ıl_S

')

*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।*
*ਅਚਰਜ ਨੋ ਅਚਰਜੁ ਮਿਲੈ, ਵਿਸਮਾਦੈ ਵਿਸਮਾਦੁ ਮਿਲਾਈ।*
*ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।*
*ਰਾਮ ਕਬੀਰੈ ਭੇਦੁ ਨ ਭਾਈ॥ ੧੫॥* (ਵਾਰ ੧੦, ਪਉੜੀ ੧੫)

## ਜਿਨਿ ਪਾਇਆ ਪ੍ਰਭੁ ਆਪਨਾ ਆਏ ਤਿਸਹਿ ਗਣਾ॥

ਜਿਸ ਨੇ (ਮਨੁੱਖ ਜਨਮ ਵਿਚ) ਆਪਣੇ ਪ੍ਰਭੂ ਨੂੰ (ਨਾਮ ਜੱਪ ਕੇ) ਪਾ ਲਿਆ ਹੈ, ਉਸ ਦਾ ਆਉਣਾ (ਸੰਸਾਰ ਅੰਦਰ) ਸਫਲਾ ਗਣਾ=ਗਿਣਿਆ ਗਿਆ ਹੈ। ਅਸਲ ਵਿਚ ਮਨੁੱਖਾ ਜਨਮ ਮਿਲਿਆ ਹੀ ਸੇਵਾ, ਸਿਮਰਨ ਤੇ ਭਗਤੀ ਕਰਕੇ ਪ੍ਰਭੂ ਦੀ ਪ੍ਰਾਪਤੀ ਲਈ ਹੈ। ਜੇ ਸੇਵਾ ਸਿਮਰਨ ਕਰਕੇ ਪ੍ਰਭੂ ਦੀ ਪ੍ਰਾਪਤੀ ਨਹੀਂ ਕਰ ਸਕਿਆ ਤਾਂ ਇਸ ਦਾ ਆਉਣਾ ਸਫਲਾ ਨਹੀਂ ਸਗੋਂ ਵਿਅਰਥ ਹੈ।

*੧. ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ੧ ॥ ਰਹਾਉ॥* (ਅੰਗ ੧੨)

*੨. ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥ ੧ ॥*
*ਭਜਹੁ ਗੋਬਿੰਦੁ ਭੂਲਿ ਮਤ ਜਾਹੁ॥*
*ਮਾਨਸ ਜਨਮ ਕਾ ਏਹੀ ਲਾਹੁ॥* (ਅੰਗ ੧੧੫੯)

*੩. ਜੀਵਨੁ ਤਉ ਗਨੀਐ, ਹਰਿ ਪੇਖਾ॥*
*ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ ਫੋਰਿ ਭਰਮ ਕੀ ਰੇਖਾ॥* (ਅੰਗ ੧੨੨੧)

*੪. ਆਇਆ ਸਫਲ ਤਾਹੂ ਕੋ ਗਨੀਐ॥*
*ਜਾਸੁ ਰਸਨ ਹਰਿ ਹਰਿ ਜਸੁ ਭਨੀਐ॥*

(ਅੰਗ ੨੫੨)

~~~~~~~~~~~~~~~~~~~~~~~~~
~~~~~~~~~~~~~~~~~~~~~~~~~

*੫. ਹਰਿ ਹਰਿ ਨਾਮ ਜੋ ਜਨੁ ਜਪੈ ਸੋ ਆਇਆ ਪਰਵਾਣੁ॥*
*ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ॥*

(ਅੰਗ ੩੧੮)

*੬. ਆਇਆ ਤਿਨ ਕਾ ਸਫਲੁ ਭਇਆ ਹੈ, ਇਕ ਮਨਿ ਜਿਨੀ ਧਿਆਇਆ॥* G_Mal

(ਅੰਗ ੫੭੯) (31)

ਇਸ ਉਪਰੋਕਤ ਗੁਰਬਾਣੀ ਦੇ ਸਿਧਾਂਤ ਅਨੁਸਾਰ ਜਿਨ੍ਹਾਂ ਨੇ ਸ੍ਵਾਸਾਂ ਰੂਪੀ ਪੂੰਜੀ ਸਫਲੀ ਕੀਤੀ ਹੈ ਅਤੇ ਪ੍ਰਭੂ ਪ੍ਰਮਾਤਮਾ ਦੀ ਪ੍ਰਾਪਤੀ ਕਰਨ ਰੂਪ ਲਾਹਾ ਖਟਿਆ ਹੈ, ਉਨ੍ਹਾਂ ਦਾ ਸੰਸਾਰ ਅੰਦਰ ਆਉਣਾ ਸਫਲਾ ਗਿਣਿਆ ਜਾਂਦਾ ਹੈ, ਬਾਕੀਆਂ ਦਾ ਆਉਣਾ ਤਾਂ ਇਸ ਤਰ੍ਹਾਂ ਹੀ ਹੈ :—

*ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥*

(ਅੰਗ ੨੫੧)

## ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥

ਖਿਨੁ=ਬਹੁਤ ਥੋੜੇ ਸਮੇਂ ਦਾ ਨਾਮ ਹੈ। ਵਿਆਕਰਨ ਅਨੁਸਾਰ ਘਟ ਸ਼ਬਦ ਕਹਿਣ ਜਿੰਨੇ ਸਮੇਂ ਵਿਚ ਦੋ ਖਿਨ ਬੀਤ ਜਾਂਦੇ ਹਨ ਅਤੇ ਨਿਆਇਕ ਸ਼ਾਸਤ੍ਰ ਅਨੁਸਾਰ ਪਿੱਪਲ ਦੇ ਪੱਤੇ ਵਿਚ ਸੂਈ ਕੱਢਣ ਜਿੰਨੇ ਸਮੇਂ ਅੰਦਰ ਚਾਰ ਖਿਨ ਬੀਤ ਜਾਂਦੇ ਹਨ। ਗੁਰਦੇਵ ਇਸ ਪੰਕਤੀ ਅੰਦਰ ਬਖ਼ਸ਼ਿਸ਼ ਕਰਦੇ ਹਨ ਕਿ ਇਕ ਖਿਨ ਜਿੰਨਾ ਸਮਾਂ ਵੀ ਜੋ ਉਸ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਜਿਊਣਾ ਹੈ, ਉਹ ਜਣਾ=ਜਾਣੋ, ਸਮਝੋ, ਜਨਮ ਬਿਅਰਥ ਹੈ। ਅਥਵਾ :— ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਇਕ ਛਿਨ ਮਾਤਰ ਵੀ ਜੋ ਜੀਵਨ ਜੀਊਂਦੇ ਹਨ, ਉਨ੍ਹਾਂ ਦਾ ਜਣਾ=ਜਣਿਆ (ਪੁਰਸ਼ਾਂ) ਦਾ ਜਨਮ ਬਿਰਥਾ=ਨਿਸਫਲ ਹੈ।

*੧. ਦੁਲਭ ਦੇਹ ਪਾਈ ਵਡਭਾਗੀ॥*
*ਨਾਮੁ ਨ ਜਪਹਿ ਤੇ ਆਤਮ ਘਾਤੀ॥੧॥*
*ਮਰਿ ਨ ਜਾਹੀ ਜਿਨਾ ਬਿਸਰਤ ਰਾਮ॥*
*ਨਾਮ ਬਿਹੂਨ ਜੀਵਨ ਕਉਨ ਕਾਮ॥੧॥ ਰਹਾਉ॥* (ਅੰਗ ੧੮੮)

*੨. ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥*
*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥੨॥*

(ਅੰਗ ੭੯੦)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

# ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥

ਉਹ ਪ੍ਰਭੂ ਪ੍ਰਮਾਤਮਾ ਜਲਿ=ਪਾਣੀ ਵਿਚ ਤੇ ਥਲਿ=ਖ਼ੁਸ਼ਕ ਜਗ੍ਹਾ ਮਾਰੂਥਲ ਵਿਚ ਅਤੇ ਮਹੀ=ਧਰਤੀ ਤੇ ਅਲਿ=ਅਕਾਸ਼ ਵਿਚ ਅਤੇ ਵਣਾ=ਬ੍ਰਿਛਾਂ ਵਿਚ ਸਾਰੇ ਪਰੀਪੂਰਨ ਹੋ ਕੇ ਰਵਿਆ=ਮਿਲਿਆ ਹੋਇਆ ਹੈ। ਭਾਵ ਉਹ ਪ੍ਰਮਾਤਮਾ ਜਲਾਂ, ਥਲਾਂ, ਧਰਤੀ, ਅਕਾਸ਼ ਅਤੇ ਬ੍ਰਿਛਾਂ, ਜੰਗਲਾਂ ਆਦਿ ਸਾਰੇ ਥਾਵਾਂ 'ਤੇ ਪੂਰਿਆ=ਪਰੀਪੂਰਨ ਹੋ ਕੇ ਰਵਿਆ=ਮਿਲਿਆ ਹੋਇਆ ਹੈ।

***੧. ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰ॥***
***ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥***

(ਅੰਗ ੨੯੬)

***੨. ਜੀਵਨ ਮੈ ਜਲ ਮੈ ਥਲ ਮੈ,***
***ਸਭ ਰੂਪਨ ਮੈ ਸਭ ਭੂਪਨ ਮਾਹੀ॥***
***ਸੂਰਜ ਮੈ ਸਸਿ ਮੈ, ਨਭ ਮੈ,***
***ਜਹ ਹੇਰੈ ਤਹਾਂ ਚਿਤ ਲਾਇ ਤਹਾ ਹੀ॥***
***ਪਾਵਕ ਮੈ ਅਰੁ ਪੌਨ ਹੂੰ ਮੈ,***
***ਪ੍ਰਿਥਵੀ ਤਲ ਮੈ ਸੁ ਕਹਾਂ ਨਹਿ ਜਾਂਹੀ॥***
***ਬਯਾਪਕ ਹੈ ਸਭ ਹੀ ਕੇ ਬਿਖੈ,***
***ਕਛੁ ਪਾਹਨ ਮੈ ਪਰਮੇਸੁਰ ਨਾਹੀ॥੧੩॥***

(ਦਸਮ ਗ੍ਰੰਥ)

***੩. ਜਲੇ ਹਰੀ॥ ਥਲੇ ਹਰੀ॥***
***ਉਰੇ ਹਰੀ॥ ਬਨੇ ਹਰੀ॥੧॥੫੧॥***
***ਗਿਰੇ ਹਰੀ॥ ਗੁਫੇ ਹਰੀ॥***
***ਛਿਤੇ ਹਰੀ॥ ਨਭੇ ਹਰੀ॥੨॥੫੨॥***

(ਦਸਮ ਗ੍ਰੰਥ, ਅਕਾਲ ਉਸਤਤਿ)

# ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥

ਸੋ=ਓਹ (ਪੂਰਨ ਵਿਆਪਕ) ਪ੍ਰਭੂ ਜਿਨ੍ਹਾਂ ਮਨੁੱਖਾਂ ਨੂੰ ਚਿਤਿ=ਚਿਤ ਵਿਚ ਚੇਤੇ ਨਹੀਂ ਆਉਂਦਾ, ਉਨ੍ਹਾਂ ਨੂੰ ਕਿਤੜਾ=ਕਿਤਨਾ ਕੁ ਦੁੱਖ ਮਿਲਦਾ ਗਣਾ=ਗਿਣੀਏ ? ਭਾਵ ਉਹ ਦੁੱਖ ਦੱਸਿਆ ਨਹੀਂ ਜਾ ਸਕਦਾ।

੧. ਸਭੇ ਦੁਖ ਸੰਤਾਪ, ਜਾਂ ਤੁਧਹੁ ਭੁਲੀਐ॥
ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ॥
ਜਿਸ ਨੌ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ॥
ਜਿਸ ਨੌ ਵਿਸਰੈ ਨਾਉ ਸੁ ਜੌਨੀ ਹਾਂਢੀਐ॥
ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ॥
ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ॥
ਜਿਸ ਖਸਮੁ ਨ ਆਵੀ ਚਿਤਿ ਸੁ ਖਰੌ ਅਹੰਕਾਰੀਆ॥
ਸੌਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ॥੧੪॥

(ਅੰਗ ੯੬੪)

## ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥

ਜਿਨ੍ਹਾਂ (ਪੁਰਸ਼ਾਂ ਨੇ ਉਸ ਦੇ ਨਾਮ ਨੂੰ) ਉਚਾਰਿਆ ਭਾਵ ਜਪਿਆ ਹੈ, ਉਨ੍ਹਾਂ ਨੇ ਹੀ ਪ੍ਰਭੂ ਪ੍ਰਮਾਤਮਾ ਦੀ ਅਭੇਦਤਾ ਦੇ ਅਨੰਦ ਨੂੰ ਮਾਣਿਆ ਹੈ, ਇਸ ਕਰਕੇ ਉਨ੍ਹਾਂ ਦੇ ਭਾਗ ਮਣਾ=ਬਹੁਤ ਵੱਡੇ ਹਨ, ਭਾਵ-ਉਨ੍ਹਾਂ ਦੇ ਭਾਗੁ ਮਣਾ=ਸ਼੍ਰੋਮਣੀ ਹਨ :—

੧. ਧੰਨੁ ਧਨੁ ਭਾਗ ਤਿਨਾ ਭਗਤ ਜਨਾ
ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥
ਧਨੁ ਧਨੁ ਭਾਗ ਤਿਨਾ ਸੰਤ ਜਨਾ
ਜੋ ਹਰਿ ਜਸੁ ਸ੍ਰਵਣੀ ਸੁਣਤਿਆ॥
ਧਨੁ ਧਨੁ ਭਾਗ ਤਿਨਾ ਸਾਧ ਜਨਾ
ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥
ਧਨੁ ਧਨੁ ਭਾਗ ਤਿਨਾ ਗੁਰਮੁਖਾ
ਜੋ ਗੁਰਸਿਖ ਲੈ ਮਨੁ ਜਿਣਤਿਆ॥
ਸਭ ਦੂ ਵਡੇ ਭਾਗ ਗੁਰਸਿਖਾ ਕੇ
ਜੋ ਗੁਰਚਰਣੀ ਸਿਖ ਪੜਤਿਆ॥੧੮॥

(ਅੰਗ ੬੪੯)

## ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥

ਨਾਨਕ (ਗੁਰੂ ਜੀ ਉਚਾਰਨ ਕਰਦੇ ਹਨ) ਉਸ ਹਰੀ ਪ੍ਰਭੂ ਦੇ ਦਰਸ਼ਨਾਂ ਨੂੰ ਮੇਰਾ ਮਨ

ਲੋਚਦਾ=ਚਾਹੁੰਦਾ ਹੈ, ਇਸ ਲਈ ਉਸ ਪ੍ਰਮਾਤਮਾ ਦੇ ਦਰਸ਼ਨਾਂ ਦੀ ਪਿਆਸ ਮੇਰੇ ਮਨ ਵਿਚ ਮਣਾਂ ਮੂੰਹੀ ਭਾਵ ਬਹੁਤੀ ਲੱਗ ਰਹੀ ਹੈ :—

*੧. ਪਥਿਕ ਪਿਆਸ ਚਿਤ ਸਰੋਵਰ ਆਤਮ ਜਲੁ ਲੈਨ॥*
*ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ॥*

(ਅੰਗ ੧੨੭੨)

*੨. ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ॥*
*ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ*
*ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ॥*

(ਅੰਗ ੫੬੦)

*੩. ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ॥*
*ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ॥*

(ਅੰਗ ੧੨੬੮)

ਗੁਰ-ਇਤਿਹਾਸ ਅੰਦਰ ਆਏ ਜ਼ਿਕਰ ਅਨੁਸਾਰ ਜਿਨ੍ਹਾਂ ਗੁਰਸਿੱਖ ਪ੍ਰੇਮੀਆਂ ਦੇ ਮਨ ਅੰਦਰ ਗੁਰੂ-ਦਰਸ਼ਨਾਂ ਦੀ ਤਾਂਘ ਲੱਗੀ ਤਾਂ ਗੁਰੂ ਸਾਹਿਬਾਨਾਂ ਨੇ ਸਮੇਂ-ਸਮੇਂ ਦਰਸ਼ਨ ਦੇ ਕੇ ਉਨ੍ਹਾਂ ਗੁਰਸਿੱਖਾਂ ਨੂੰ ਨਿਵਾਜਿਆ ਹੈ। ਕੁਝ ਕੁ ਗੁਰਸਿੱਖ ਪ੍ਰੇਮੀਆਂ ਦੇ ਨਾਮ ਇਸ ਤਰ੍ਹਾਂ ਹਨ :—

(੧) ਸੰਗਲਾ ਦੀਪ ਦੇ ਰਹਿਣ ਵਾਲੇ ਸ਼ਿਵਨਾਭ ਰਾਜੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦੀ ਪਿਆਸ ਲੱਗੀ ਸੀ, ਜਿਸ ਦਾ ਜ਼ਿਕਰ ਸ੍ਰੀ ਗੁਰੂ ਨਾਨਕ ਪ੍ਰਕਾਸ਼ ਅੰਦਰ ਆਇਆ ਹੈ—

*ਮੋਰ ਸਮਾਨ ਭਯੋ ਮਨ ਮੋਰਾ॥*
*ਕਬਹਿ ਮਿਲਹਿਂ ਹ੍ਵੈ ਕੌ ਘਨਘੋਰਾ॥*

(ਸ੍ਰੀ ਨਾਨਕ ਪ੍ਰਕਾਸ਼, ਪੂਰਬਾਰਧ, ਅਧਿਆਇ ੪੪)

ਹਜ਼ੂਰ ਨੇ ਰਾਜੇ ਨੂੰ ਦਰਸ਼ਨ ਦੇ ਕੇ ਉਸ ਦੀ ਇੱਛਾ ਪੂਰੀ ਕੀਤੀ ਸੀ।

(੨) ਭਾਈ ਸਾਧੂ ਤੇ ਰੂਪ ਚੰਦ ਨੂੰ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ ਦੀ ਪਿਆਸ ਲੱਗੀ ਕਿ ਗੁਰੂ ਜੀ ਨੂੰ ਜਲ ਛਕਾ ਕੇ ਫੇਰ ਆਪ ਛਕਾਂਗੇ। ਤਾਂ ਸਤਿਗੁਰੂ ਜੀ ਨੇ ਦਰਸ਼ਨ ਦੇ ਕੇ ਜਲ ਛੱਕ ਸੇਵਕਾਂ ਨੂੰ ਤਾਰਿਆ ਸੀ।

*ਚਲ ਭਰੋਲੀਓ ਏਕਲ ਧਾਇ। ਦਾਸਨ ਰਖਿਆ ਹੇਤਿ ਉਮਾਹਾ।*
*ਪਹੁੰਚੇ ਤੀਸ ਕੋਸ ਤਿਸ ਛਿਨ ਮਹਿ। ਮ੍ਰਿਗ ਸਿਕਾਰ ਕਿਨ ਲਖਿਓ ਨ ਭੇਤ।*

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

*ਆਇ ਦੂਰ ਸਿਕਾਰ ਕਰਤ ਹਮ। ਜਲ ਨਹਿ ਮਿਲਤ ਲਗੀ ਅਤਿ ਪਿਆਸ।*

(ਸ੍ਰੀ ਗੁਰੂ ਪੰਥ ਪ੍ਰਕਾਸ਼)

*ਦਯਾ ਸਿੰਧ ਬਹਰੌ ਕਹਾ ਮੋਹਿ ਤ੍ਰਿਖਾ ਬਹੁ ਜਾਨ॥*
*ਮੋਕੌ ਨੀਰ ਅਚਾਈਏ, ਆਪ ਅਚੌ ਸੁਖ ਮਾਨ॥* G_Ma

(ਗੁਰਬਿਲਾਸ ਪਾਤਸ਼ਾਹੀ ੬) (33

ਹੋਰ ਬਹੁਤ ਸਾਰੇ ਗੁਰਸਿੱਖ ਪ੍ਰੇਮੀਆਂ ਦੇ ਨਾਮ ਗੁਰ-ਇਤਿਹਾਸ ਅੰਦਰ ਅੰਕਿਤ ਹਨ, ਜਿਨ੍ਹਾਂ ਦੇ ਮਨ ਅੰਦਰ ਗੁਰ-ਦਰਸ਼ਨਾਂ ਦੀ ਪਿਆਸ ਲੱਗੀ ਸੀ। ਗੁਰਦੇਵ ਇਸ ਸ਼ਬਦ ਦੀ ਅਖ਼ੀਰਲੀ ਪੰਕਤੀ ਅੰਦਰ ਬਖ਼ਸ਼ਿਸ਼ ਕਰਦੇ ਹਨ ਕਿ ਗੁਰੂ ਪਿਆਰਾ ਪ੍ਰਭੂ ਦੇ ਮਿਲਾਪ ਕਰਾਉਣ ਵਿਚ ਸਹਾਇਤਾ ਕਰਕੇ ਉਸ ਨਾਲ ਮੇਲ ਦਿੰਦਾ ਹੈ।

## ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥ ੨ ॥

ਇਸ ਚੇਤ ਦੇ ਮਹੀਨੇ ਵਿਚ ਜਿਹੜਾ ਮਨੁੱਖ ਸਾਨੂੰ ਉਸ ਪ੍ਰਭੂ ਨਾਲ ਮਿਲਾ ਦੇਵੇ, ਮੈਂ ਉਸ ਦੇ ਚਰਨੀਂ ਲੱਗਣਾ ਚਾਹੁੰਦਾ ਹਾਂ। ਉਸ ਪ੍ਰਭੂ ਦੇ ਮਿਲਾਪ ਲਈ, ਜੋ ਪ੍ਰਮਾਤਮਾ ਨਾਲ ਮਿਲੇ ਹੋਇ ਹਨ, ਉਨ੍ਹਾਂ ਅੱਗੇ ਬੇਨਤੀਆਂ ਕਰੀਏ :—

*ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ॥*
*ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ॥ ੧ ॥ ਰਹਾਉ॥*
*ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ॥*
*ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ॥ ੧ ॥*
*ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ॥*
*ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ॥੨॥੨॥੬॥*

(ਅੰਗ ੧੨੬੭)

ਕਵੀ ਭਾਈ ਬੀਰ ਸਿੰਘ ਜੀ ਨੇ "ਬਾਰਾਂਮਾਹ ਗੁਰੂ ਗੋਬਿੰਦ ਸਿੰਘ ਜੀ ਕਾ" ਅੰਦਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬੀਰ ਰਸ ਭਰਪੂਰ ਸਿਫਤਿ ਸ਼ਲਾਘਾ ਇਸ ਤਰ੍ਹਾਂ ਕੀਤੀ ਹੈ :—

### ਬਾਰਾਂਮਾਹ ਗੁਰੂ ਗੋਬਿੰਦ ਜੀ ਕਾ (ਬੀਰ ਸਿੰਘ) ਅਧਿਭੁਤ ਛੰਦ

*ਜਬ ਚੜ੍ਹੇ ਚੇਤ ਨਿਰਬਾਨ, ਗੋਬਿੰਦ ਸਿੰਘ ਫੜੀ ਦਸਤ ਕਿਰਪਾਨ।*
*ਨੌਰੰਗਾ ਘਤਿਆ ਦਰਦ ਰਿਵਾਣ, ਦਿਨੋ ਦਿਨ ਭਈ ਤੁਰਕ ਨੂੰ ਹਾਨ।*

I_S

)

*ਗੁਰੂ ਨੂੰ ਬਖਸ਼ ਭਗੌਣੀ ਤਾਣ, ਤੁਰਕ ਦੇ ਖ਼ਾਲੀ ਕੀਏ ਪਲਾਣ, ਸੁ ਰੋਸ ਚਿਤਾਰ ਕੇ।*
*ਧਾਈ ਜੋਗਨ ਖਪਰਯਾਲੀ, ਨਚਦਾ ਭੈਰੋਂ ਬੀਰ ਬੈਤਾਲੀ।*
*ਚੜ੍ਹੀਆਂ ਫ਼ੌਜਾਂ ਜਿਉਂ ਘਟ ਕਾਲੀ, ਭਖਦਾ ਸਾਰ ਜਿਉਂ ਅਹਿਰਨ ਆਲੀ।*
*ਕਾਇਰਾਂ ਜਰਦੀ ਸੂਰਿਆਂ ਲਾਲੀ, ਮਾਰਨ ਸ਼ਸਤਰ ਸਿੰਘ ਅਕਾਲੀ, ਭੁਜਾ ਉਲਾਰ ਕੇ।*
*ਮਿਆਨੋਂ ਲਈਆਂ ਖਿਚ ਨਿਹੰਗਾਂ, ਚੰਨਣ ਰੋਕਿਆਂ ਜਿਵੇਂ ਭੁਜੰਗਾਂ।*
*ਤਿਤ ਬਿਧ ਬਿਧੇ ਤੁਰਕ ਤੁਰੰਗਾਂ, ਰਣ ਵਿਚ ਵਗੀ ਰਕਤ ਦੀ ਗੰਗਾ।*
*ਸੂਰਿਆਂ ਕੀਤਾ ਨਾਵ੍ਹਣ ਚੰਗਾ, ਪਾਪ ਉਤਾਰ ਕੇ।*
*ਕਹਿੰਦਾ ਬੀਰ ਸਿੰਘ ਇਕ ਸਾਰ, ਗੋਬਿੰਦ ਸਿੰਘ ਲਈ ਖਿਚ ਤਲਵਾਰ।*
*ਜੋ ਜਨਮੇ ਕਾਬਲ ਕੰਧਾਰ, ਸੋ ਫ਼ਾਰੇ ਫ਼ੌਜਾਂ ਸਣੇ ਸੰਘਾਰ।*
*ਤੇਰੀ ਕੁਦਰਤ ਥੋਂ ਬਲਿਹਾਰ, ਤੂਹ ਸਾਜੇ ਸਬਲ ਸਿੰਘ ਸਰਦਾਰ, ਸੁ ਕ੍ਰਿਪਾ ਧਾਰ ਕੇ।*
*ਭੁਲ ਹਰੀ ਸੁ ਹਰ ਜੀ ਹਾਂ, ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ, ਮੇਰਾ ਮਨ ਲੋਚਦਾ। ੧।*

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੧੩੮)

ਮਹੀਨਾ ਚੇਤ ਕਾ ਸਮਾਪਤ ਹੋਇਆ ॥

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥



# ਵੈਸਾਖਿ ਧੀਰਨਿ ਕਿਉ ਵਾਢੀਆ

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥ ੩ ॥

(ਅੰਗ ੧੩੩-੩੪)

ਸਤਿਕਾਰ ਯੋਗ ਗੁਰੂ ਰੂਪ ਖ਼ਾਲਸਾ ਸਾਧ ਸੰਗਤ ਜੀ !

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

al_S ਅੱਜ ਇਕ ਵੈਸਾਖ ਹੈ, ਜਾਂ ਸਮਝੋ ਕਿ ਪਵਿੱਤ੍ਰ ਵੈਸਾਖੀ ਦਾ ਦਿਹਾੜਾ ਹੈ। ਸਾਹਿਬ ਸ੍ਰੀ
4) ਗੁਰੂ ਅਰਜਨ ਦੇਵ ਜੀ ਨੇ ਇਸ ਮਹੀਨੇ ਅੰਦਰ ਸੁਖ ਦੀ ਜ਼ਿੰਦਗੀ ਜੀਵਨ ਦੀ ਜਾਚ ਸਿਖਲਾਂਦਿਆਂ ਕਿਰਪਾ ਕੀਤੀ ਹੈ। ਜਿਸ ਹਜ਼ੂਰ ਦੇ ਬਖ਼ਸ਼ਿਸ਼ ਕੀਤੇ ਬਾਰਹ ਮਾਹਾ ਦੇ ਸ਼ਬਦ ਨੂੰ ਆਪ ਨੇ ਪੜ੍ਹਿਆ ਸੁਣਿਆ ਹੈ, ਉਸ ਦੀ ਵਿਚਾਰ, ਸ਼ਬਦ ਦੇ ਅਰਥ, ਵਿਆਖਿਆ ਅਤੇ ਇਸ ਮਹੀਨੇ ਨਾਲ ਸਬੰਧਿਤ ਇਤਿਹਾਸ ਸੁਣਨ ਦੀ ਕ੍ਰਿਪਾਲਤਾ ਕਰੋ।

## ਵਿਸ਼ਾ=ਵੈਸਾਖੁ ਭਲਾ

ਪਰਮ ਕਿਰਪਾਲੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ "ਵੈਸਾਖ" ਦੇ ਮਹੀਨੇ ਨੂੰ ਤੁਖਾਰੀ ਰਾਗੁ ਦੇ ਬਾਰਹ ਮਾਹਾ ਅੰਦਰ ਬਹੁਤ ਚੰਗਾ ਦੱਸਿਆ ਹੈ :—

***ਵੈਸਾਖੁ ਭਲਾ ਸਾਖਾ ਵੇਸ ਕਰੇ ॥***

(ਅੰਗ ੧੧੦੮)

ਵੈਸਾਖ (ਬਹੁਤ) ਚੰਗਾ ਮਹੀਨਾ ਹੈ, ਕਿਉਂਕਿ ਇਸ ਮਹੀਨੇ ਵਿਚ ਦਰੱਖ਼ਤਾਂ ਦੀ ਹਰ ਇਕ ਸ਼ਾਖ ਭਾਵ ਟਾਹਣੀ ਆਪਣਾ ਨਵਾਂ ਵੇਸ ਕਰ ਰਹੀ ਹੈ। ਭਾਵ ਪ੍ਰਫੁੱਲਤ ਹੋ ਰਹੀ ਹੈ, ਇਸ ਕਰਕੇ ਵੈਸਾਖ ਨੂੰ ਹਜ਼ੂਰ ਨੇ "ਭਲਾ" ਕਿਹਾ ਹੈ। ਦੂਸਰਾ ਇਹ ਵੈਸਾਖ ਦਾ ਮਹੀਨਾ ਬਸੰਤ ਰੁੱਤ ਕਰਕੇ ਖੇੜੇ ਤੇ ਸੁਗੰਧੀਆਂ ਭਰਿਆ ਹੈ, ਕਿਉਂਕਿ ਇਸ ਵਿਚ ਦਰੱਖ਼ਤਾਂ ਦੇ ਪੱਤੇ ਅਤੇ ਸ਼ਾਖ਼ਾਂ ਪੁੰਗਰਦੀਆਂ ਤੇ ਪ੍ਰਫੁੱਲਤ ਹੁੰਦੀਆਂ ਹਨ। ਇਨ੍ਹਾਂ ਨੂੰ ਫੁੱਲ ਲੱਗਦੇ ਹਨ ਤੇ ਸੰਸਾਰ ਨੂੰ ਭਿੰਨੀ-ਭਿੰਨੀ ਖ਼ੁਸ਼ਬੋ ਦੇਂਦੇ ਹਨ। ਇਸੇ ਕਰਕੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਰਾਮਕਲੀ ਰਾਗੁ ਅੰਦਰ "ਰੁਤੀ ਸਲੋਕ" ਅੰਦਰ ਕਿਹਾ ਹੈ :—

***ਛੰਤੁ ॥ ਰੁਤਿ ਸਰਸ ਬਸੰਤ, ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥***
***ਹਰਿ ਜੀਉ ਨਾਹੁ ਮਿਲਿਆ, ਮਉਲਿਆ ਮਨੁ ਤਨੁ ਸਾਸੁ ਜੀਉ ॥***
***ਘਰਿ ਨਾਹੁ ਨਿਹਚਲੁ ਅਨਦੁ ਸਖੀਏ, ਚਰਨ ਕਮਲ ਪ੍ਰਫੁਲਿਆ ॥***
***ਸੁੰਦਰੁ ਸੁਘੜੁ ਸੁਜਾਣੁ ਬੇਤਾ, ਗੁਣ ਗੋਵਿੰਦ ਅਮੁਲਿਆ ॥***
***ਵਡਭਾਗਿ ਪਾਇਆ ਦੁਖੁ ਗਵਾਇਆ, ਭਈ ਪੂਰਨ ਆਸ ਜੀਉ ॥***
***ਬਿਨਵੰਤਿ ਨਾਨਕ ਸਰਣਿ ਤੇਰੀ, ਮਿਟੀ ਜਮ ਕੀ ਤ੍ਰਾਸ ਜੀਉ ॥ ੩ ॥***

(ਅੰਗ ੯੨੭)

ਦਸਮ ਗ੍ਰੰਥ ਬਾਰਾਂਮਾਹ ਅੰਦਰ ਇਸ ਮਹੀਨੇ ਦੇ ਸੰਬੰਧ ਵਿਚ ਕਿਹਾ ਹੈ ਕਿ ਜਦ ਵੈਸਾਖ ਚੜ੍ਹਦਾ ਹੈ ਤਾਂ ਸਾਰਾ ਵਾਤਾਵਰਨ ਹੀ ਸੁਗੰਧਤ ਹੋ ਜਾਂਦਾ ਹੈ। ਠੰਡੀ-ਠੰਡੀ, ਮਿੱਠੀ-ਮਿੱਠੀ, ਹਵਾ ਚਲਦੀ ਹੈ ਅਤੇ ਫੁੱਲਾਂ ਦਾ ਰਸ ਆਪ-ਮੁਹਾਰੇ ਬਿਨਾ ਸ਼ੱਕ ਹਵਾ ਵਿਚ ਮਿਲ ਕੇ ਮਹਿਕ ਭਾਵ ਖ਼ੁਸ਼ਬੂ ਖਿਲਾਰਦਾ ਹੈ। ਹਵਾ ਨਾਲ ਬੂਰ ਚਾਰੇ ਪਾਸੇ ਖਿਲਰ ਜਾਂਦਾ ਹੈ, ਪਰ ਐਸੀ ਸੋਹਣੀ ਰੁੱਤ, ਮਹਿਕਦਾਰ ਹਵਾ ਵਿਚ ਜੇ ਕਾਹਨ (ਮਾਲਕ) ਨਾ ਮਿਲਿਆ ਤਾਂ ਦੁਖਦਾਈ ਹੈ। (ਦਸਮ ਗ੍ਰੰਥ, ਅੰਗ ੩੭੬)

***ਬਾਸ ਸੁਬਾਸ ਅਕਾਸ ਮਿਲੀ, ਅਰੁ ਬਾਸਤ ਭੂਮਿ ਮਹਾਂ ਛਬਿ ਪਾਈ॥***
***ਸੀਤਲ ਮੰਦ ਸੁਗੰਧਿ ਸਮੀਰ ਬਹੈ ਮਕਰੰਦ ਨਿਸੰਕ ਮਿਲਾਈ॥***
***ਪੈਰ ਪਰਾਗ ਰਹੀ ਹੈ ਬੈਸਾਖ ਸਭੈ ਬ੍ਰਿਜ ਲੋਗਨਿ ਕੀ ਦੁਖਦਾਈ॥***
***ਮਾਲਨ ਲੈਬਕਰੋ ਰਸਕੋ ਟਸਕਜੋ ਨ ਹੀਯੋ ਕਯਕਜੋ ਨ ਕਸਾਈ॥ ੯੧੫ ॥***

(ਸਤਿਬੀਰ ਸਿੰਘ, ਬਾਹਰ ਮਾਹਾ ਤਿਨੇ, ਪੰਨਾ ੧੭)

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ ਕਿ ਇਸ ਵੈਸਾਖ ਵਿਚ "ਪ੍ਰਭੁ ਪਾਵੈ" ਤਦ ਹੀ ਪ੍ਰਾਪਤ ਹੋ ਸਕਦਾ ਹੈ ਜੇਕਰ ਜਗਿਆਸੂ ਦਾ ਮਨ ਸ਼ਬਦ ਸੁਰਤਿ ਦੇ ਮੇਲ ਵਿਚ ਮੰਨ ਜਾਵੇ।

***ਨਾਨਕ ਵੈਸਾਖੀਂ ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ॥***

(ਅੰਗ ੧੧੦੮)

ਪਰ ਪ੍ਰਭੂ ਪ੍ਰਮਾਤਮਾ ਨੂੰ ਪਾਉਣ ਲਈ ਤਾਂ ਪਹਿਲਾਂ ਗੁਰੂ ਨੂੰ ਪਾਉਣਾ ਹਰ ਇਕ ਮਨੁੱਖ ਮਾਤਰ ਲਈ ਜ਼ਰੂਰੀ ਹੈ। ਇਸੇ ਕਰਕੇ ਇਕ ਵੀਰ ਸਿੰਘ ਗੁਰਸਿੱਖ ਨੇ ਬਾਰਾਂਮਾਂਹਾ ਗੁਰੂ ਗੋਬਿੰਦ ਸਿੰਘ ਜੀ ਦੇ ਬਿਰਹੋਂ ਵਿਚ ਲਿਖਿਆ ਹੈ। ਉਹ ਵੈਸਾਖ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ : —

***ਚੜ੍ਹੇ ਵਿਸਾਖ ਵਰਮ ਨਹਿੰ ਜਾਂਦਾ, ਦਹ ਦਿਸ ਵੇਖਾਂ ਪੰਥ ਗੁਰਾਂ ਦਾ।***
***ਕੂੰਜਾਂ ਵਾਂਗ ਫਿਰਾਂ ਕੁਰਲਾਂਦਾ, ਮੇਲੀ ਮਹਿਰਮ ਕਾਰ ਦਿਲਾਂ ਦਾ।***
***ਪਲ ਪਲ ਬੀਤੇ ਸੈ ਵਰ੍ਹਿਆਂ ਦਾ, ਬਿਨ ਗੋਬਿੰਦ ਸਿੰਘ ਮੈਂ ਮਰ ਜਾਂਦਾ, ਘੜੀ ਨ ਜੀਂਵਦਾ।***
***ਗੁਰ ਤੇ ਵੀਰ ਸਿੰਘ ਬਲਿਹਾਰੀ, ਗੁਰੂ ਗੋਬਿੰਦ ਸਿੰਘ ਹਰਿ ਔਤਾਰੀ।***
***ਸਤਿਗੁਰ ਮਾਨ ਮੁਕੰਦ ਮੁਰਾਰੀ, ਸਾਨੂੰ ਦਰਸਨ ਦੇ ਇਕ ਵਾਰੀ।***
***ਜੁਗ ਜੁਗ ਜੀਵਨ ਕੇਸਾਂਧਾਰੀ, ਮੇਰੇ ਬਖਸ਼ੀਂ ਔਗੁਣ ਭਾਰੀ, ਤਾਣ ਰਖੀਂਵਦਾ।***
***ਭੁਨ ਹਰੀ ਸੁ ਹਰਿ ਕੀ ਸਰਣ, ਗੁਬਿੰਦ ਸਿੰਘ ਕੂੜ ਬ੍ਰਿੰਦ ਅਘ ਹਰਣ, ਜੁਗੋ ਜੁਗ ਜਾਣੀਏ।***

(ਮਹਾਨ ਕੋਸ਼ ਭਾਸ਼ਾ ਵਿਭਾਗ, ਪੰਨਾ ੮੫੫-੫੬)

~~~~~~~~~~~~~~~~~~~~~~~~~
~~~~~~~~~~~~~~~~~~~~~~~~~

al_S

5)

# ਸਾਖੀ ਵੈਸਾਖੀ ਦੀ

ਇਕ ਵੈਸਾਖ, ਸੰਮਤ ਬਿਕ੍ਰਮੀ ੧੭੫੬ (ਸੰਨ ੧੬੯੯) ਨੂੰ ਚੋਜੀ ਪ੍ਰੀਤਮ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਹ ਮਰਯਾਦਾ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥" ਵਾਲੀ, ਅਨੰਦਪੁਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਧਰਤੀ 'ਤੇ ਬਖ਼ਸ਼ਿਸ਼ ਕੀਤੀ ਸੀ, ਜਿਸ ਸਮੇਂ ਹਜ਼ੂਰ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਸੀ। ਖ਼ਾਲਸਾ ਪੰਥ ਦੀ ਸਾਜਨਾ ਦਾ ਦ੍ਰਿਸ਼ ਵੈਸਾਖ ਦੇ ਮਹੀਨੇ ਨੂੰ ਲੈ ਕੇ ਕਵੀ ਬੀਰ ਸਿੰਘ ਜੀ ਨੇ ਇਸ ਤਰ੍ਹਾਂ ਖਿਚਿਆ ਹੈ :—

### ਬਾਰਾਂਮਾਹ ਗੁਰੂ ਗੋਬਿੰਦ ਸਿੰਘ ਜੀ ਕਾ (ਬੀਰ ਸਿੰਘ)

***ਜਬ ਚੜ੍ਹੇ ਵਿਸਾਖ ਸੁ ਮਨ ਮਸਤਾਨਾ, ਸਤਿਗੁਰ ਕੀਤਾ ਯੁੱਧ ਪਿਆਨਾ।***
***ਧੌਂਸਾ ਘਨੀਅਰ ਜਿਉਂ ਘੁਰਾਨਾ, ਸੁਣ ਕਰ ਕੰਬਿਆ ਸਭ ਤੁਰਕਾਨਾ।***
***ਕੜ ਕੜ ਕੀਆ ਸਬਜ਼ ਕਮਾਨਾ, ਚੜ੍ਹਿਆ ਗੋਬਿੰਦ ਸਿੰਘ ਬਲਵਾਨਾ***
***ਤੁਰਕ ਸੰਘਾਰਨੇ।***
***ਗੋਬਿੰਦ ਸਿੰਘ ਆਖਿਆ ਪੰਥ ਚਲਾਵਾਂ, ਮਾਰਗ ਧਰਮ ਕਰਮ ਦੇ ਲਾਵਾਂ।***
***ਚਿੜੀਆਂ ਕੋਲੋਂ ਬਾਜ਼ ਤੁੜਾਵਾਂ, ਤੁਰਕਾਂ ਪਲ ਵਿਚ ਪਕੜ ਖਪਾਵਾਂ।***
***ਦੂਜੀ ਕਾਣ ਨਾ ਮੂਲ ਧਰਾਵਾਂ, ਜਗ ਵਿਚ ਸ੍ਰੀ ਅਕਾਲ ਜਪਾਵਾਂ, ਨਿੰਦਕ ਮਾਰਣੇ।***
***ਗੋਬਿੰਦ ਬੋਲਿਆ ਇਹ ਪਰਕਾਰਾ, ਸੁਣ ਕੇ ਕੰਬਿਆ ਗਿਰਵਰ ਭਾਰਾ।***
***ਚੜ੍ਹਿਆ ਸ੍ਰੀ ਖਾਲਸਾ ਪਿਆਰਾ, ਫੜ ਕੇ ਬਰਛੀ ਤੇਜ਼ ਕਟਾਰਾ।***
***ਤਰਕਸ਼ ਨੇਜ਼ੇ ਲੱਖ ਹਜ਼ਾਰਾਂ, ਜੇਤੇ ਸ਼ਸਤਰ ਨਾਮ ਅਪਾਰਾ, ਚੱਕਰ ਸੰਭਾਲਣੇ।***
***ਬੀਰ ਸਿੰਘ ਤਤਕਾਲ, ਖਾਲਸਾ ਕੱਸ ਕਮਰਾਂ ਫੜ ਢਾਲ।***
***ਤੁਰੰਗ ਕੁਦੇ ਲੈ ਸੁੰਦਰ ਚਾਲ, ਗੋਬਿੰਦ ਸਿੰਘ ਬੋਲਿਆ ਬਚਨ ਰਿਸਾਲ।***
***ਖਾਲਸਾ ਸੁਣ ਕੇ ਭਇਆ ਨਿਹਾਲ, ਸੁ ਮੈਨੂੰ ਆਖਿਆ ਸ੍ਰੀ ਅਕਾਲ।***
***ਤੁਹਿ ਸੰਤ ਉਬਾਰਨੇ।***
***ਫੁਲ ਹਰੀ ਸੁ ਹਰ ਜੀ ਹਾਂ, ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ, ਮੇਰਾ ਮਨ ਲੋਚਦਾ। ੨।***

(ਪੰਜਾਬੀ ਬਾਰਾਂਮਾਹੇ ਪਿਆਰਾ ਸਿੰਘ ਪਦਮ, ਪੰਨਾ ੧੩੮)

ਇਹ ਸਾਰਾ ਪ੍ਰਸੰਗ ਖ਼ਾਲਸਾ ਪੰਥ ਦੀ ਸਾਜਨਾ ਦਾ ਇਸ ਪ੍ਰਕਾਰ ਹੈ : ਅੱਜ ਦੇ ਦਿਨ ਭਾਵ ਵਿਸਾਖ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ, ਦਸਮੇਸ਼ ਗੁਰੂ ਜੀ ਨੇ ਦੂਰੋਂ-ਦੂਰੋਂ ਸੰਗਤਾਂ ਪੋਠੋਹਾਰ, ਕਾਬਲ, ਕੰਧਾਰ, ਮਾਝਾ, ਮਾਲਵਾ, ਤੇ ਦੁਆਬਾ, ਆਦਿ ਸਾਰੇ ਥਾਵਾਂ

ਤੋਂ ਅਨੰਦਪੁਰ ਸੱਦੀਆਂ। ਗੁਰਦੇਵ ਜੀ ਦੇ ਹੁਕਮ ਅਨੁਸਾਰ ਅਨੰਦਪੁਰ ਸੰਗਤਾਂ ਪਹੁੰਚੀਆਂ। ਇਹ ਗਿਣਤੀ ਸੰਗਤਾਂ ਦੀ ਗ੍ਰੰਥਾਂ ਅੰਦਰ ਵੱਖੋ-ਵੱਖ ਦੱਸੀ ਗਈ ਹੈ। ਅੰਮ੍ਰਿਤ ਵੇਲੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਅਸਥਾਨ 'ਤੇ ਦੀਵਾਨ ਸਜਿਆ ਹੈ। ਤੰਬੂ ਲਗਾਏ ਗਏ ਹਨ ਤੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ ਹੈ। ਸੰਗਤਾਂ ਦਾ ਠਾਠਾਂ ਮਾਰਦਾ ਇਕੱਠ (ਅੰਮ੍ਰਿਤ ਰਸ, ਪੰਨਾ ੩੪) ਅਨੁਸਾਰ ਦੱਸ ਲੱਖ ਦੀ ਇਕੱਤ੍ਰਤਾ ਅਤੇ (ਗੁਰਵਾਕ ਚਾਨਣ ਭਾਗ ਪਹਿਲਾ) ਅਨੁਸਾਰ ਸਾਢੇ ਨੌਂ ਲੱਖ ਸੀ। ਕਈ ਇਤਿਹਾਸਕਾਰਾਂ ਨੇ ਦੱਸ ਲੱਖ ਦੱਸੀ ਹੈ। ਇਕ ਕਥਨ ਅਨੁਸਾਰ ਅੱਸੀ ਹਜ਼ਾਰ ਦੇ ਲੱਗ ਭੱਗ ਸੰਗਤਾਂ ਸੱਜੀਆਂ ਬੈਠੀਆਂ ਸਨ। ਸਟੇਜ ਦੇ ਪਿਛਲੇ ਪਾਸੇ ਸੁੰਦਰ ਤੰਬੂ ਲੱਗੇ ਹੋਏ ਸਨ। ਓਸੇ ਪਾਸਿਉਂ ਗੁਰੂ ਮਹਾਰਾਜ ਆਏ ਤੇ ਤੰਬੂ ਦਾ ਪਰਦਾ ਹਿੱਲਿਆ। ਗੁਰੂ ਗੋਬਿੰਦ ਸਿੰਘ ਮਹਾਰਾਜ ਸਟੇਜ ਉੱਤੇ ਆ ਖਲੋਤੇ। ਹਜ਼ੂਰ ਦੇ ਸੀਸ 'ਤੇ ਸੁਨਹਿਰੀ ਚੱਕਰ, ਮੱਥੇ ਉੱਤੇ ਹੀਰਿਆਂ ਨਾਲ ਜੜੀ ਕਲਗੀ, ਨੇਤਰ ਬੀਰ ਰਸ ਵਿਚ ਸੁਰਖ਼, ਚਿਹਰਾ ਰੋਹ ਵਿਚ ਕੁਝ ਤਣਿਆ ਹੋਇਆ ਤੇ ਸੱਜੇ ਹੱਥ ਵਿਚ ਬਿਜਲੀ ਵਾਂਗ ਚਮਕਦੀ ਨੰਗੀ ਤਲਵਾਰ ਸੀ।

ਕੁਝ ਦੇਰ ਗੁਰਦੇਵ ਚੁੱਪ-ਚਾਪ ਸੰਗਤਾਂ ਵੱਲ ਵੇਖਦੇ ਰਹੇ। ਸੱਜੇ ਹੱਥ ਵਿਚ ਸੂਤੀ ਹੋਈ ਤਲਵਾਰ ਲਹਿਰਾ ਰਹੀ ਸੀ। ਉਸ ਵੇਲੇ ਹਜ਼ੂਰ ਦਾ ਸਰੀਰ ਜ਼ਰਾ ਕੁ ਬੀਰ ਰਸ ਵਿਚ ਸੀ ਤੇ ਮੁੱਖੋਂ ਅਵਾਜ਼ ਗਰਜਵੀਂ ਆਈ, "ਸੰਗਤ ਜੀ ! ਸਾਨੂੰ ਇਕ ਸਿਰ ਦੀ ਲੋੜ ਹੈ। ਉਠੋ ਕੋਈ ਗੁਰੂ ਦਾ ਸਿੱਖ, ਜਿਹੜਾ ਖ਼ੁਸ਼ੀ ਨਾਲ ਸੀਸ ਭੇਟ ਕਰੇ।"

"ਸੀਸ ਭੇਟ ?" ਇਹ ਅਨੋਖੀ ਮੰਗ ਸੁਣ ਕੇ ਸੰਗਤਾਂ ਹੈਰਾਨ ਰਹਿ ਗਈਆਂ। ਦੋ ਮਿੰਟ ਬੀਤ ਗਏ ਪਰ ਸੰਗਤ ਵਿਚੋਂ ਕੋਈ ਜਵਾਬ ਨਾ ਆਇਆ।

"ਏਨੀ ਦੇਰ ?" ਗੁਰਦੇਵ ਨੇ ਪਹਿਲਾਂ ਨਾਲੋਂ ਵੀ ਉੱਚੀ ਸੁਰ ਵਿਚ ਕਿਹਾ, "ਕੋਈ ਉਠੋ, ਜਿਹੜਾ ਸਿਰ ਦੇਣ ਲਈ ਤਿਆਰ ਹੋਵੇ।" ਇਕ ਸਿੱਖ ਉਠਿਆ "ਸੱਚੇ ਪਾਤਸ਼ਾਹ !" ਭਾਈ ਦਇਆ ਰਾਮ ਨੇ ਹੱਥ ਜੋੜ ਕੇ ਕਿਹਾ, "ਭੁੱਲ ਹੋ ਗਈ, ਪਹਿਲੇ ਹੁਕਮ ਨਾਲ ਉਠਿਆ ਨਹੀਂ। ਸੀਸ ਹਾਜ਼ਰ ਹੈ।" ਸਿਰ ਝੁਕਾ ਕੇ ਉਹ ਗੁਰਦੇਵ ਵੱਲ ਵੱਧ ਤੁਰਿਆ।

ਗੁਰਦੇਵ ਉਸ ਨੂੰ ਬਾਹੋਂ ਫੜ ਕੇ ਤੰਬੂ ਵਿਚ ਲੈ ਗਏ। ਹਜ਼ੂਰ ਨੇ ਭਾਈ ਦਇਆ ਰਾਮ ਦਾ ਸਿਰ ਕਲਮ ਕੀਤਾ। ਲਹੂ ਨਾਲ ਲਿੱਬੜੀ ਤਲਵਾਰ ਲੈ ਕੇ ਦੂਸਰੇ ਸਿਰ ਦੀ ਮੰਗ ਕੀਤੀ। ਦੂਸਰਾ ਸੁਣ ਕੇ ਭਾਈ ਧਰਮ ਚੰਦ ਉਠਿਆ। ਉਸ ਨੇ ਹੱਥ ਜੋੜ ਕੇ ਸਾਹਮਣੇ ਆ ਸੀਸ ਝੁਕਾਇਆ। "ਗੁਰਦੇਵ ! ਸਿਰ ਅਰਪਨ ਕਰਨ ਵਿਚ ਦੇਰ ਹੋ ਗਈ, ਖਿਮਾ ਕਰਨੀ। ਸਿਰ ਹਾਜ਼ਰ ਹੈ।" ਗੁਰਦੇਵ ਧਰਮ ਚੰਦ ਨੂੰ ਬਾਹੋਂ ਫੜ ਕੇ ਤੰਬੂ ਵਿਚ ਲੈ ਗਏ।

ਪਹਿਲਾਂ ਵਾਂਗ ਭਾਈ ਧਰਮ ਚੰਦ ਦਾ ਵੀ ਸਿਰ ਕਲਮ ਕੀਤਾ।

ਬਹੁਤ ਸਾਰੇ ਲੋਕ ਦੀਵਾਨ ਵਿਚੋਂ ਉੱਠ ਨੱਸੇ। ਗੁਰਦੇਵ ਦੇ ਆਉਂਦਿਆਂ ਤੱਕ ਕਾਫ਼ੀ ਸਾਰਾ ਪੰਡਾਲ ਵਿਹਲਾ ਹੋ ਗਿਆ।

ਇਸ ਸੰਬਧ ਵਿਚ ਭਾਈ ਮਹਿੰਦਰ ਸਿੰਘ ਚੁਹਾਣਕੇ ਨੇ ਸੁੰਦਰ ਕਵਿਤਾ ਲਿਖੀ ਹੈ :

_S

)

***ਸੁਣ ਵੇਖ ਜਲਾਲ ਦਸਮੇਸ਼ ਦਾ, ਉਥੇ ਮੱਚ ਗਈ ਹਾਹਾਕਾਰ।***
***ਸਾਰੇ ਘੁਸਰੋ ਮੁਸਰੀ ਹੋ ਗਏ, ਹੱਥ ਵੇਖ ਨੰਗੀ ਤਲਵਾਰ।***
***ਕੱਚੇ ਪਿਲੇ ਸਾਰੇ ਹਿਲ ਤੁਰੇ, ਬੈਠੇ ਰਹਿਗੇ ਜਿੰਨ੍ਹਾਂ ਨੂੰ ਪਿਆਰ।***

ਗੁਰਦੇਵ ਨੇ ਤੀਸਰੀ ਵਾਰ ਸਟੇਜ 'ਤੇ ਆ ਕੇ ਕਿਹਾ, "ਇਕ ਸਿਰ ਹੋਰ ਚਾਹੀਦਾ ਹੈ। ਆਓ, ਕੋਈ ਸਿਦਕੀ ਸਿੱਖ।"

ਕੁਝ ਪਲਾਂ ਦੀ ਉਡੀਕ ਪਿਛੋਂ ਭਾਈ ਹਿੰਮਤ ਰਾਇ ਉਠ ਕੇ ਆ ਹਾਜ਼ਰ ਹੋਇਆ। ਓਸੇ ਤਰ੍ਹਾਂ ਗੁਰਦੇਵ ਉਸ ਨੂੰ ਵੀ ਅੰਦਰ ਲੈ ਗਏ। ਤੀਜਾ ਸਿਰ ਕਲਮ ਕੀਤਾ।

ਹੁਣ ਤਾਂ ਸੰਗਤਾਂ ਵਿਚ ਭਾਜੜ ਪੈ ਗਈ। ਮਸੰਦ ਬਹੁਤ ਹੀ ਘਬਰਾ ਗਏ। ਮਸੰਦ ਰਲ ਕੇ ਮਾਤਾ ਗੁਜਰੀ ਪਾਸ ਜਾ ਰੋਏ। ਉਹਨਾਂ ਆਪਣੀ ਰਾਏ ਪੇਸ਼ ਕੀਤੀ, "ਮਾਤਾ ਜੀ ! ਗੁਰੂ ਮਹਾਰਾਜ ਸਿੱਖਾਂ ਦੇ ਸਿਰ ਕੱਟੀ ਜਾਂਦੇ ਹਨ। ਸਿੱਖੀ ਦਾ ਭਲਾ ਚਾਹੁੰਦੇ ਹੋ, ਤਾਂ ਵੱਡੇ ਪੋਤਰੇ ਨੂੰ ਗੁਰ ਗੱਦੀ 'ਤੇ ਬਿਠਾ ਦਿਉ।"

ਸਾਰੀ ਵਾਰਤਾ ਸੁਣ ਕੇ ਮਾਤਾ ਜੀ ਸੋਚ ਰਹੇ ਸਨ ਕਿ ਗੁਰਦੇਵ ਸਮਰੱਥ ਹਨ, ਉਹ ਜੋ ਕਰਨਗੇ, ਠੀਕ ਹੀ ਕਰਨਗੇ।

ਉਸ ਪਿਛੋਂ ਮੁਹਕਮ ਚੰਦ ਨੇ ਆਪਣਾ ਸੀਸ ਪੇਸ਼ ਕੀਤਾ। ਗੁਰਦੇਵ ਓਸੇ ਤਰ੍ਹਾਂ ਉਹਨਾਂ ਨੂੰ ਵੀ ਤੰਬੂ ਵਿਚ ਲੈ ਗਏ, ਸਿਰ ਕਲਮ ਕੀਤਾ। ਫੇਰ ਇਸੇ ਤਰ੍ਹਾਂ ਭਾਈ ਸਾਹਿਬ ਚੰਦ ਜੀ ਦਾ ਸੀਸ ਕਲਮ ਕੀਤਾ। ਪੰਜਾਂ ਦੇ ਸੀਸ ਕਲਮ ਕਰਨ ਉਪਰੰਤ :

***ਮਿਰਤਕ ਕਉ ਪਾਇਓ ਤਨਿ ਸਾਸਾ॥***

(ਅੰਗ ੬੧੪)

ਦੇ ਮਹਾਂਵਾਕ ਅਨੁਸਾਰ ਪੰਜਾਂ ਨੂੰ ਜੀਊਂਦਾ ਕੀਤਾ।

***ਆਤਮ ਸ਼ਕਤੀ ਜਿਸ ਵਿਚ ਭਰੀ। ਸੂਰਬੀਰਤਾ ਅਰ ਸੰਗ ਜਰੀ।***
***ਇਹ ਅੰਮ੍ਰਿਤ ਮੁਰਦੇ ਜੀਵਾਵੈ। ਤਤ ਦ੍ਰਿਸਟ ਤੇ ਜਾਇ ਪੁਚਾਵੈ॥੫੨॥***

ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ ਤੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ। ਪੰਜ ਕਕਾਰਾਂ ਦੀ ਰਹਿਤ ਦੱਸੀ। ਕੁਰਹਿਤਾਂ ਤੋਂ ਬਚਣ ਦਾ ਹੁਕਮ ਕੀਤਾ ਅਤੇ ਪੰਜਾਂ ਨੂੰ 'ਪਿਆਰੇ' ਖ਼ਿਤਾਬ ਬਖ਼ਸ਼ਿਸ਼ ਕੀਤਾ। ਇਹ ਸਾਰਾ ਪ੍ਰਸੰਗ ਵੱਖ-ਵੱਖ ਗ੍ਰੰਥਾਂ ਵਿਚ ਇਸ

ਪ੍ਰਕਾਰ ਹੈ :—

*ਪਠਯੋ ਪਾਠ ਜਪੁ ਜੀ ਅਰ ਜਾਪ ਜੀ ਆਪ ਸ੍ਵਯੇ ਚੌਪਈ ਅਨੰਦ।*
*ਅੰਮ੍ਰਿਤ ਕੀਯੋ ਤਿਆਰ ਅਮਿਤ ਬਰ ਅਜਰ ਜਰਨ ਜਗ ਮਾਨਦ॥ ੪॥*

(ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼)

G_Mal

(37)

*ਬੋਲ ਖਾਲਸਾ ਵਾਹਿਗੁਰੂ ਕਾ, ਫਤਹਿ ਵਾਹਿਗੁਰੂ ਜੀ ਕੀ।*
*ਪ੍ਰਥਮ ਪਢਾਏ ਪਲਾਈ ਪਾਹੁਲ ਪਾਂਚ ਬੇਰਹਿਤ ਹੀ ਕੀ॥ ੧੧॥*
*ਫਤੇ ਬੁਲਾਏ ਤਯੋਂ ਹੀ ਪੁਨ ਕੇਸਨ ਪਾਂਚ ਚੁਲੇ ਗੁਰ ਪਾਏ॥ ੩੯॥*
*ਨੇਤ੍ਰਨ ਹੂੰ ਮੈ ਪਾਂਚਹਿ ਛੀਟੇ ਫਤੇ ਬੁਲਾਏ ਲਗਾਏ।*
*ਸੰਗਯਾ ਸਿੰਘ ਲਗਾਇ ਸਭਨੁ ਕੇ ਨਾਮ ਦੀਯੇ ਪਲਟਾਏ।*

(ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼)

*ਦੋਹਰਾ॥ ਅੰਮ੍ਰਿਤ ਗੁਰੂ ਤਿਆਰ ਕਰ ਕੈ ਅਰਦਾਸ ਕੀ ਰੀਤ।*
*ਠਾਢੇ ਕਰਮ ਛਕਾਏ ਕੈ ਸਨਮੁਖ ਪੰਚ ਸੁ ਨੀਤ॥ ੯॥ ੨੭॥*
*ਚੌਪਈ॥ ਪਾਨ ਜੋੜ ਤਿਨ ਅਮੀ ਪਿਆਵੈ। ਬੋਲ ਵਾਹਿਗੁਰੂ ਮੁਖੋ ਕਹਾਵੈ।*
*ਪੰਚਨ ਕੌ ਐਸੇ ਤਬ ਦਯੋ। ਨਾਮ ਨਗਰ ਤਿਨ ਪੂਛਨ ਕਯੋ॥ ੨੮॥*

(ਗੁਰ ਬਿਲਾਸ ਪਾ: ੧੦, ਨੌਵਾਂ ਅਧਿਆਇ, ਕ੍ਰਿਤ ਕੁਇਰ ਸਿੰਘ)

*ਕਮਲ ਪਾਨ ਅੰਮ੍ਰਿਤ ਕੌ ਲੀਨੈਂ। ਦੇ ਕਰਿ ਤਿਨਹਿ ਪਿਆਵਨਿ ਕੀਨੈਂ।*
*ਲੋਚਨ ਮਹਿ ਛਿਰਕੇ ਛੁਨ ਮਾਰੇ। ਕੇਸ ਜੂੜ ਮੈਂ ਅੰਜੁਲ ਡਾਰੇ॥ ੨੯॥*
*ਵਾਸੀ ਨਾਮ ਬੂਝਿਬੋ ਕੀਨਿ। ਪ੍ਰਿਥਮੈ ਦਯਾ ਸਿੰਘ ਕਹਿ ਦੀਨਿ।*
*ਲਵਪੁਰ ਜਨਮ ਬਸਨ ਕੌ ਧਾਮੂ। ਦਯਾ ਸਿੰਘ ਗੁਰ ਬਖਸਯੋ ਨਾਮੂ॥ ੩੦॥*
*ਦੂਸਰ ਕਹਯੋ ਹਸਤਨਾ ਪੁਰ ਕੋ। ਨਾਮ ਧਰਮ ਸਿੰਘ ਮੈਂ ਸਿਖ ਗੁਰ ਕੋ।*
*ਤ੍ਰਿਤੀਯੋ ਭਨਤ ਭਯੋ ਪ੍ਰਭ ਪਾਸੀ। ਪੁਰੀ ਦ੍ਵਾਰਕਾ ਹੈ ਮਮ ਵਾਸੀ॥ ੩੧॥*
*ਮੁਹਕਮ ਸਿੰਘ ਨਾਮ ਹੈ ਮੋਰਾ। ਚਤਰਥ ਸਿਖ ਬੋਲਯੋ ਕਰ ਜੋਰਾ।*
*ਬਿਦਰਪੁਰੀ ਵਾਸੀ ਪਹਿਚਾਨੋ। ਸਾਹਿਬ ਸਿੰਘ ਨਾਮ ਮਮ ਜਾਨੋ॥ ੩੨॥*
*ਪੰਚਮ ਕਹਿ ਵਾਸੀ ਜਗਨਨਾਥ। ਹਿੰਮਤ ਸਿੰਘ ਨਾਮ ਹੇ ਨਾਥ।*
*ਇਮ ਸਭਿ ਦਿਸ ਕੇ ਗੁਰੂ ਸਕੇਲੇ। ਚਾਰੋਂ ਬਰਨ ਏਕ ਕਰਿ ਮੇਲੇ॥ ੩੩॥*
*ਅਬਿ ਤੇ ਕਹਹੁ ਅਨੰਦਪੁਰ ਵਾਸੀ। ਪੰਚਹੁ ਨਾਮ ਧਰੇ ਗੁਨ ਰਾਸੀ।*
*ਸ੍ਰੀ ਗੁਰ ਪੁਨ ਸਭਿ ਰਹਿਤ ਬਤਾਈ। ਜਿਸ ਤੇ ਸਦਾ ਅਨੰਦ ਕੋ ਪਾਈ॥੩੪॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਿਤੁ ੩, ਅੰਸੂ ੧੯)

~~~~~~~~~~~~~~~~~~~~~~~~
~~~~~~~~~~~~~~~~~~~~~~~~

*ਅਕਾਲ ਅਕਾਲ ਕਰ ਜਾਪ ਜਪਾਈ। ਸ੍ਰੀ ਵਾਹਿਗੁਰੂ ਗੁਰ ਫਤੇ ਬੁਲਾਈ।*
*ਪੁਨ ਪੰਚ ਪੰਚ ਸੀਸ ਅੰਚਰੀ ਪਾਇ। ਪੰਚ ਪੰਚ ਪੰਚਨ ਦਈ ਛਕਾਇ ॥੧੧॥*
*ਇਕੈ ਸੁਨਹਿਰੈ ਸਭੀ ਰਲਾਏ। ਭਿੰਨ ਭੇਤ ਕਛੁ ਰਖਨ ਨ ਪਾਇ।*
*ਚਾਰ ਬਰਨ ਔ ਆਸ੍ਰਮ ਚਾਰ। ਜਨੇਊ ਟਿਕੋ ਦਯੋ ਉਤਾਰ॥ ੧੨॥*
*ਪੁਨ ਸਤਿਗੁਰ ਉਨ ਸਿਛਯਾ ਦਈ। ਮੀਣੇ ਮਸੰਦਨ ਬਰਤਯੋ ਨਹੀ।*
*ਕੁੜੀਮਾਰ ਰਾਮਰਈ ਨੜੀਮਾਰ। ਜੋ ਇਨ ਮਿਲੈ ਸੁ ਹੁਇ ਹੈ ਖ੍ਵਾਰ॥੧੩॥*
*ਜਥਾ ਸਕਤ ਗੁਰ ਗੋਲਕ ਪਾਯੋ। ਕੜਾਹ ਕਰਾਇ ਖਾਲਸੈ ਛਕਾਯੋ।*
*ਪਹਿਰ ਕਛਹਿਰੇ ਸਿਰ ਬੰਧਯੋ ਪਾਗ। ਗੁਰੂ ਗ੍ਰੰਥ ਬਚਨ ਪਰ ਰਹਯੋ ਲਾਗ॥੧੪॥*

(ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ, ਪੰਨਾ ੪੪)

ਗੁਰਦੇਵ ਨੇ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਉਹਨਾਂ ਨੂੰ ਪਿਆਰੇ ਦਾ ਖ਼ਿਤਾਬ ਦਿੱਤਾ ਅਤੇ ਨਾਮ ਨਾਲ ਸਿੰਘ ਵੀ ਲਗਾਇਆ। ਉਹਨਾਂ ਪੰਜਾਂ ਪਿਆਰਿਆਂ ਦੇ ਨਾਮ ਇਹ ਹਨ :—

ਪਿਆਰੇ ਦਯਾ ਸਿੰਘ ਜੀ, ਪਿਆਰੇ ਧਰਮ ਸਿੰਘ, ਪਿਆਰੇ ਹਿੰਮਤ ਸਿੰਘ ਜੀ, ਪਿਆਰੇ ਮੋਹਕਮ ਸਿੰਘ ਜੀ, ਪਿਆਰੇ ਸਾਹਿਬ ਸਿੰਘ ਜੀ।

*ਦਯਾ ਸਿੰਘ ਤੂੰ ਧਰਮ ਸਿੰਘ ਤੂੰ ਮੋਹਕਮ ਸਿੰਘ ਸੁਜਾਨਾ।*
*ਸਾਹਿਬ ਸਿੰਘ ਤੂੰ ਹਿੰਮਤ ਸਿੰਘ ਤੂੰ ਪੰਚਹੂ ਪਰਮ ਪ੍ਰਿਆ ਪ੍ਰਾਨਾ।*

ਸੂਰਜ ਪ੍ਰਕਾਸ਼ ਅਨੁਸਾਰ ਹਜ਼ੂਰ ਨੇ ਪੰਜਾਂ ਪਾਸੋਂ ਉਨ੍ਹਾਂ ਦੇ ਪਿੰਡ ਤੇ ਘਰ ਪੁੱਛੇ ਤਾਂ ਉਨ੍ਹਾਂ ਨੇ ਕਿਹਾ :—

*ਲਵਪੁਰ ਜਨਮ ਬਸਨ ਕੌ ਧਾਮੂ। ਦਇਆ (ਸਿੰਘ) ਗੁਰੂ ਬਖ਼ਸ਼ਯੋ ਨਾਮੂ॥੩੦॥*
*ਦੂਸਰ ਕਹਯੋ ਹਸਤਨਾਪੁਰ ਕੋ। ਨਾਮ ਧਰਮ (ਸਿੰਘ) ਮੈਂ ਸਿਖ ਗੁਰ ਕੋ।*
*ਤ੍ਰਿਤੀਯੇ ਭਨਤ ਭਯੋ ਪ੍ਰਭ ਪਾਸੀ। ਪੁਰੀ ਦਵਾਰਕਾ ਹੈ ਮਮ ਵਾਸੀ॥੩੧॥*
*ਮੋਹਕਮ (ਸਿੰਘ) ਨਾਮ ਹੈ ਮੋਰਾ। ਚਤੁਰਥ ਸਿਖ ਬੋਲਯੋ ਕਰ ਜੋਰਾ।*
*ਬਿਦਰ ਪੁਰੀ ਵਾਸੀ ਪਹਿਚਾਨੋਂ। ਸਾਹਿਬ (ਸਿੰਘ) ਨਾਮ ਮਮ ਜਾਨੋਂ॥੩੨॥*
*ਪੰਚਮ ਕਹਿ ਵਾਸੀ ਜਗੰਨਾਥ। ਹਿੰਮਤ (ਸਿੰਘ) ਨਾਮ ਹੈ ਨਾਥ।*

ਗੁਰਦੇਵ ਨੇ ਪੰਜਾਂ ਨੂੰ ਮੂਲ-ਮੰਤਰ ਅਤੇ ਗੁਰ ਮੰਤਰ ਦਾ ਜਾਪ ਬਖ਼ਸ਼ਿਆ, ਪੰਜ ਬਾਣੀਆਂ ਦਾ ਨਿਤਨੇਮ ਕਰਨ ਦਾ ਹੁਕਮ ਕੀਤਾ।

ਵਾਹਿਗੁਰੂ ਗੁਰਮੰਤਰ ਜੱਪਣ ਦੀ ਪ੍ਰੇਰਣਾ, "ਬਾਰਾਂਮਾਹ ਬਿਸ਼ਨ ਦਾਸ ਗਹਿਰ ਗੰਭੀਰੀਆ" ਜੀ ਨੇ ਇਸ ਤਰ੍ਹਾਂ ਕੀਤੀ ਹੈ :—

*ਬਿਸਾਖ ਬੀਚ ਬਿਸਵਾਸੁ ਨ ਕੀਜੋ, ਵਾਹਿਗੁਰੂ ਮੁਖ ਗਾਈਏ ਸਭ ਸੁਖ ਪਾਈਏ।*
*ਚਾਰ ਜੁਗਨ ਕੋ ਜਾਪ ਸਮਝ ਲੈ, ਸਤਿਗੁਰ ਜੀ ਵਿਗ ਜਾਈਏ ਭਰਮ ਚੁਕਾਈਏ।*
*ਵਾਸਦੇਵ ਵਾ ਵਾਹਾ ਹਰਿ ਜੀ, ਗੁਬਿੰਦ ਗਕਾਰ ਲਖਾਈਏ ਰਾਮ ਧਜਾਈਏ।*
*ਬਿਸ਼ਨ ਦਾਸ ਯਹਿ ਮਾਨਸ ਦੇਹੀ, ਬਾਰ ਬਾਰ ਨਹਿੰ ਪਾਈਏ ਪੁਨ ਪਛੁਤਾਈਏ॥ ੩ ॥* G_Mal_

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੪੩) (38)

ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਵੀ ਅੰਮ੍ਰਿਤ ਛਕਿਆ, ਜਿਸ ਦਾ ਜ਼ਿਕਰ ਗੁਰ ਬਿਲਾਸ ਪਾਤਸ਼ਾਹੀ ੧੦ ਵਿਚ ਇਸ ਪ੍ਰਕਾਰ ਆਇਆ ਹੈ :—

*ਉਤਰ ਸਿੰਘਾਸਨ ਜੁਗ ਕਰ ਜੋਰੀ। ਅੰਮ੍ਰਿਤ ਲੇਤ ਆਪ ਮੁਖ ਗੋਰੀ।*
*ਬੈਸ ਸੂਦਰ ਏ ਜਾਟ ਅਪਾਰਾ। ਤਾਕੋ ਪੰਥ ਨਾਮ ਮੈ ਧਾਰਾ।*
*ਸਭ ਜਗ ਰਾਜ ਤੋਹਿ ਕੋ ਦੀਨਾ। ਪੁਨ ਬਿਧ ਸੋ ਤੁਮ ਕੋ ਗੁਰ ਕੀਨਾ॥੫੬॥*
*ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ। ਤੈਸੇ ਮੋਹਿ ਮਿਲਾਯੋ ਭਾਯੋ।*
*ਓਤ ਪੋਤ ਗੁਰ ਸਿਖ ਜਗ ਜਾਨੋ। ਜੈਸੇ ਨੌ ਗੁਰ ਸੰਗ ਮੋ ਮਾਨੋ॥ ੫੭॥*

ਚਾਰੇ ਸਾਹਿਬਜ਼ਾਦਿਆਂ ਨੇ, ਮਾਤਾਵਾਂ ਨੇ ਅਤੇ ਕਈ ਹਜ਼ਾਰ ਹੋਰ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਕਵੀ ਸੰਤੋਖ ਸਿੰਘ ਜੀ ਨੇ ਬੜੀਆਂ ਸੁੰਦਰ ਲਾਈਨਾਂ ਲਿਖੀਆਂ ਹਨ :—

*ਵਾਹਿਗੁਰੂ ਜੀ ਕਾ ਭਯੋ ਖਾਲਸਾ ਨੀਕਾ ਅਤਿ,*
*ਵਾਹਿਗੁਰੂ ਜੀ ਕੀ ਮਿਲ ਫਤੇ ਸੁ ਬੁਲਾਈ ਹੈ।*
*ਪੀਰ ਪਾਤਸ਼ਾਹ ਕਰਾਮਾਤੀ ਜੇ ਅਪਰ ਪੰਥ,*
*ਹਿੰਦੂ ਕਿ ਤੁਰਕ ਹੂੰ ਕੀ ਕਾਨ ਕੋ ਮਿਟਾਈ ਹੈ।*
*ਧਰਮ ਸੰਥਾਪਬੇ ਕੋ ਪਾਪਨ ਕੇ ਖਾਪਬੇ ਕੋ,*
*ਗੁਰੂ ਗੁਰੂ ਜਾਪਬੇ ਕੋ, ਨਈ ਰੀਤ ਯੁ ਚਲਾਈ ਹੈ।*

ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ, ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜਿਸ ਤਰ੍ਹਾਂ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਜਾਚਨਾ ਕੀਤੀ ਅਤੇ ਆਪ ਪੰਜਾਂ ਪਾਸੋਂ ਅੰਮ੍ਰਿਤ ਛਕਿਆ, ਇਸ ਸੰਬੰਧ ਵਿਚ ਵੱਖ ਵੱਖ ਗ੍ਰੰਥ ਅੰਦਰ ਇਸ ਪ੍ਰਕਾਰ ਜ਼ਿਕਰ ਆਇਆ ਹੈ :—

*ਪੂਰਨ ਪਰਮ ਜੋਤ, ਪੰਥ ਕੇ ਉਦੋਤ ਪ੍ਰਭੁ ਉਠ ਕੇ ਸਿੰਘਾਸਨ ਤੇ ਖਰੇ ਆਪ ਹੋਇ ਕਰ।*
*ਵਾਹਿਗੁਰੂ ਉਬਾਚਤਿ ਸੁ ਪਾਹੁਲ ਕੋ ਜਾਚਤ ਬਿਸਾਲ ਤੇਜ ਰਾਚਤਿ ਇਕੱਤ੍ਰ ਕਰ ਦੋਇ ਕਰ।*
*ਖੜਗ ਨਿਖੰਗ ਕਟ ਕੱਸ ਕੈ, ਕੁਦੰਡ ਕੰਧ, ਜਮਧਰਾ ਧਰਿ ਕੈ ਕਰਦ ਚੱਕਰ ਜੋਇ ਕਰ।*
*ਜੈਸੇ ਮਮ ਦੀਨ, ਬਿਧਿ ਸੰਗ ਤੁਮ ਲੀਨ ਪੰਜ, ਤੈਸੇ ਮੋਹਿ ਦੀਜੀਏ ਸੰਦੇਹ ਸਭ ਖੋਇ ਕਰ॥੨॥*

(ਸ੍ਰੀ ਗੁਰਪ੍ਰਤਾਪ ਸੂਰਜ, ਰਿਤੁ ੩, ਅੰਸੂ ੨੦)

~~~~~~~~~~~~~~~~~~~~~~~~~
~~~~~~~~~~~~~~~~~~~~~~~~~

S

ਸੰਕ ਨ ਕਰੀਜੈ ਸਾਵਧਾਨ ਹੋਇ ਦੀਜੈ ਅਬਿ,
ਅੰਮ੍ਰਿਤ ਛਕਾਵੈ ਮੋਹਿ ਜੈਸੇ ਤੁਮ ਲੀਨਿਓ॥

(ਸ੍ਰੀ ਗੁਰਪ੍ਰਤਾਪ ਸੂਰਜ, ਰਿਤੁ ੩, ਅੰਸੂ ੨੦)

ਸੁਾਮੀ ਕੋ ਹੁਕਮ ਨਹੀ ਮੇਟਬੋ ਪ੍ਰਤੱਗਯਾ ਜਾਨਿ,
ਮਾਨਿ ਗੁਰੂ ਬਾਕ ਹੂੰ ਕੋ ਅੰਮ੍ਰਿਤ ਸੁ ਲੀਨਿਓ।
ਉਠ ਪੰਚਹੁ ਸਿੰਘ ਵਾਹਿਗੁਰੂ ਜੀ ਕੀ ਫਤੇ ਬੋਲ,
ਆਗੇ ਖਰੈ ਗੁਰੂ ਤਬਿ ਪਾਹੁਲ ਕੋ ਦੀਨਿਓ।

ਪਟਨਾ ਜਨਮ ਵਾਸੀ,

ਨਾਮ ਸ੍ਰੀ ਗੋਬਿੰਦ ਸਿੰਘ ਬੂਝੇ ਤੇ ਬਖਾਨੋ ਪ੍ਰਭੂ ਸੀਖਯਾ ਮੈਂ ਪ੍ਰਬੀਨਿਉ।
ਰਹਿਤ ਬਤਾਈ ਜੈਸੇ ਆਪ ਪੂਰਾ ਗਾਈ ਗੁਰੂ,
ਰੀਤ ਯੋਂ ਚਲਾਈ ਖਿਦਤਾਈ ਸਭਿ ਚੀਨਿਓ॥੭॥

(ਸ੍ਰੀ ਗੁਰਪ੍ਰਤਾਪ ਸੂਰਜ, ਰਿਤੁ ੩, ਅੰਸੂ ੨੦)

ਕੋਟਿ ਹੀ ਅੰਡ ਬ੍ਰਹਮੰਡ ਜਿਸੈ ਚਖ, ਹੋਵਤ ਨਾਸ ਸ੍ਰਿਜਾ ਪੁਨ ਧਾਰੀ।
ਸੋ ਗੁਰ ਪੂਰਨ ਅੰਮ੍ਰਿਤ ਮਾਂਗਤ, ਦੀਨ ਦਯਾਨਿਧ ਜੋ ਅਵਤਾਰੀ॥੧੮॥੬੩॥

(ਗੁਰ ਬਿਲਾਸ ਪਾਤਸ਼ਾਹੀ ੧੦)

ਪਾਂਚ ਸਿੰਘ ਜਬਿ ਸਜੇ ਗੁਰੂ ਨੇ, ਤਬਿ ਯੋਂ ਬਚਨ ਉਚਾਰੇ।
ਅਜ ਸਿੰਘ ਜੋ ਸਜ ਹਮਰਾ, ਲਹੈ ਪਦਾਰਥ ਚਾਰੇ।
ਸਿੰਘ ਪਾਂਚ ਸੋ ਸਜੇ ਉਸੀ ਦਿਨ, ਅੰਮ੍ਰਿਤ ਛਕਿਯੋ ਨੀਕੈ।
ਕਰਯੋ ਚਹੈ ਸਮਰਥ ਪੁਰਸ ਜੋ, ਕਯੋ ਨ ਹੋਇ ਵਹਿ ਠੀਕੈ।
ਪਾਂਚ ਪਾਂਚ ਫਿਰ ਸਿੰਘ ਭੁਜੰਗੀ, ਪਠੇ ਗੁਰੂ ਦਿਸ ਚਾਰੀ।
ਦਏ ਹੁਕਮ ਨਾਮੇ ਲਿਖ ਐਸੇ, ਸਿੰਘ ਕਰੋ ਬ੍ਰਣ ਚਾਰੀ॥ ੮੨॥
ਦੇਸ ਦੇਸ ਕੀ ਸੰਗਤਿ ਤਾਂਈ, ਪੁਨਾ ਪਠਯੋ ਲਿਖਿ ਐਸੇ।
ਪੰਚ ਭੁਜੰਗੀ ਤੈ ਜੋ ਅੰਮ੍ਰਿਤ ਛਕੈ ਸਿਖ, ਸੁਖ ਲੈਸੇ।
ਅੰਗ ਸੰਗ ਮੈ ਰਹੋ ਤਿਸੀ ਕੇ, ਕਰੋ ਨਿਹਾਲ ਮਹਾਨੇ।
ਚਾਰ ਪਦਾਰਥ ਦੈਹੋ ਤਿਸ ਕੋ ਬਚਨ ਜੋ ਹਮਰਾ ਮਾਨੇ॥ ੮੩॥

(ਸ੍ਰੀ ਗੁਰੂ ਪੰਥ ਪ੍ਰਕਾਸ਼, ਗਿ: ਗਿਆਨ ਸਿੰਘ ਜੀ)

*ਅਪਰ ਅਨੇਕ ਖਰੇ ਪੁਨ ਹੋਇ। ਅੰਮ੍ਰਿਤ ਖੰਡੇ ਕਾ ਲੇ ਸੋਇ।*
*ਅਪੁਨੀ ਵਾਸੀ ਨਾਮ ਬਤਾਵੈ। ਗੁਰ ਤੇ ਸੀਖਹਿ ਰਹਿਤ ਦ੍ਰਿੜਾਵੈ॥੧੯॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਿਤੁ ੩, ਅੰਸੂ ੨੦)

G_Ma

*ਸਭ ਦੇਸਨ ਮੋ ਹੁਕਮ ਪਠਾਇਆ। ਖੰਡੇ ਕੀ ਪਾਹੁਲ ਫੁਰਮਾਇਆ।*
*ਸਿੰਘ ਸੰਗਿਆ ਕਰ ਨਾਮ ਬੁਲਾਵੈ। ਜਪੋ ਅਕਾਲ ਸਦਾ ਸੁਖ ਪਾਵੈ॥੧੨॥*

(39

(ਮਹਿਮਾ ਪ੍ਰਕਾਸ਼ ਭਾਗ ਦੂਜਾ, ਸਾਖੀ ੧੮)

*ਦਈ ਪ੍ਰਵਾਨਗੀ ਸਭ ਗੁਰ ਠੌਰ। ਖੰਡੈ ਪਾਹੁਲ ਮਿਲੈ ਖੁਦ ਤੌਰ।*
*ਜਹਿ ਜਹਿ ਪੰਜ ਭੁਜੰਗੀ ਹੋਇ। ਗੁਰਦ੍ਵਾਰੇ ਤੁਲ ਮੰਨ ਲਯ ਸੋਇ॥੪॥*
*ਪੰਜ ਭੁਜੰਗੀਅਨ ਜਹਿ ਇਕੱਤ੍ਰ ਹੋਇ। ਬਸਕ ਪਾਹੁਲ ਕਰ ਪਜਾਵੈ ਸੋਇ।*
*ਪੰਜ ਭੁਜੰਗੀਅਨ ਤੇ ਅਰਦਾਸ ਕਰਾਓ। ਜੋ ਮਾਂਗੋ ਸੋਈ ਫਲ ਪਾਓ॥੫॥*

(ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ)

ਮੁਕਤਸਰ ਸਾਹਿਬ ਦਾ ਜੰਗ ਜਿੱਤ ਕੇ ਜਗਤ ਗੁਰੂ ਚੋਜੀ ਪ੍ਰੀਤਮ ਸਾਹਿਬ ਸ੍ਰੀ ਗੁਰੂ ਗੋਬਿੰਦ ਜੀ ਜਗਤ ਜੀਆਂ ਨੂੰ ਤਾਰਦੇ ਹੋਇ ਚਲੇ ਜਾ ਰਹੇ ਹਨ। ਰਸਤੇ ਵਿਚ ਇਕ ਵਹਿਮੀ ਸ਼ਾਹ ਮੁਸਲਮਾਨ ਫ਼ਕੀਰ ਮਿਲਿਆ, ਜਿਸ ਨੇ ਜਿਉਂਦਿਆਂ ਹੀ ਮਰਨ ਤੋਂ ਡਰਦਿਆਂ ਕਬਰ ਬਣਾ ਰੱਖੀ ਸੀ। ਇਸ ਨੂੰ ਅੰਮ੍ਰਿਤ ਛਕਾਉਣ ਦਾ ਪ੍ਰਸੰਗ ਇਸ ਪ੍ਰਕਾਰ ਇਤਿਹਾਸ ਅੰਦਰ ਆਇਆ ਹੈ :—

*ਬਹਿਮੀ ਹੁਤੋ ਫਕੀਰ ਤਹਿ ਮੁਸਲਮਾਨ ਕਾ ਬਾਨ।*
*ਗੋਰ ਬਣਾਈ ਦੀਰਘਾ ਮਿਣ ਨੌ ਹਾਥ ਪ੍ਰਮਾਣ॥੧॥*
*ਦਾਸ ਆਪਨੌ ਮੋਹਿ ਬਨਾਵਹੁ। ਕਰਹੁ ਸਿੰਘ ਪਾਹੁਲ ਛਕਾਵਹੁ।*
*ਜਗਤ ਬਿਖੈ ਹੈ ਪੰਥ ਘਨੇਰੇ। ਭਲੀ ਪ੍ਰਕਾਰ ਸਰਬ ਮੈਂ ਹੇਰੇ॥੫॥*
*ਪ੍ਰਥਮ ਮੂੰਡਿ ਸਿਰ, ਭੀਖ ਮੰਗਾਵੈ। ਭਲੌ ਭੇਸ ਤੇ ਬੁਰੋ ਬਨਾਵੈ।*
*ਰਾਵਰਿ ਪੰਥ ਸਮਾਨ ਨ ਆਨ। ਮੈਂ ਪਰਖੀ ਸਭ ਰੀਤ ਪਛਾਨ॥੬॥*
*ਉਜਲ ਬੇਸ ਸੁ ਉਜਲ ਮਤਾ। ਸਿਮਰਨ ਸਤਿਨਾਮੁ ਚਿਤ ਰਤਾ।*
*ਯਾਂਤੇ ਹੈ ਮੇਰੀ ਅਭਿਲਾਖਾ। ਬਨੌਂ ਸਿੰਘ ਮੈਂ ਯਾਂਤੇ ਭਾਖਾ॥੭॥*
*ਲੇ ਆਗਯਾ ਅੰਮ੍ਰਿਤ ਬਨਵਾਯੋ। ਖਰੇ ਹੋਇ ਤਤਕਾਲ ਛਕਾਯੋ।*
*ਸ੍ਰੀ ਮੁਖ ਤੇ ਤਬਿ ਨਾਮ ਉਚਰਯੋ। ਸੁਭ ਅਜਮੇਰ ਸਿੰਘ ਤਿਹ ਧਰਯੋ॥੧੦॥*

(ਗੁਰ ਪ੍ਰਤਾਪ ਸੂਰਜ, ਐਨ ੧, ਅੰਸੂ ੧੮)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਸ ਵੇਲੇ ਪਿੰਡ ਕੋਟ ਭਾਈ ਕੇ ਗਏ ਹਨ ਤਾਂ ਇਥੇ ਦੋ ਬਾਣੀਏ ਸਿੱਖ ਰਹਿੰਦੇ ਸਨ। ਇਕ ਦਾ ਨਾਮ ਰੰਗੀ ਰਾਮ ਤੇ ਦੂਸਰੇ ਦਾ ਨਾਮ ਸੀ ਘੁੰਮੀ ਰਾਮ। ਇਨ੍ਹਾਂ ਨੇ ਗੁਰੂ ਜੀ ਲਈ ਲੰਗਰ ਤਿਆਰ ਕਰਕੇ, ਸਮੇਤ ਸਾਰੇ ਸਿੰਘਾਂ ਨੂੰ ਛਕਾਉਣਾ ਚਾਹਿਆ। ਤਾਂ ਹਜ਼ੂਰ ਨੇ ਹੁਕਮ ਕੀਤਾ ਕਿ ਭਾਈ, ਪਹਿਲਾਂ ਅੰਮ੍ਰਿਤ ਛਕ ਕੇ ਸਿੰਘ ਸਜੋ ਤਾਂ ਅਸੀਂ ਲੰਗਰ ਪ੍ਰਵਾਨ ਕਰਾਂਗੇ।

I_S
)

*ਬਸੈ ਬਾਣੀਏ ਗੁਰਸਿਖ ਦੋਇ। ਗੁਰ ਆਗਵਨ ਸੁਨਤਿ ਭੇ ਸੋਇ।*
*ਪ੍ਰਥਮ ਜਾਇ ਪਗ ਬੰਦਨ ਠਾਨੀ। ਕੁਸਲ ਪ੍ਰਸ਼ਨ ਸਤਿਗੁਰੂ ਬਖਾਨੀ॥੧੫॥*
*ਹਾਥ ਜੋਰਿ ਜੁਗ ਅਰਜ ਗੁਜਾਰੀ। ਸੇਵਾ ਕਰਯੋ ਚਹੈ ਹਮ ਬਾਰੀ।*
*ਕ੍ਰਿਪ ਕਰਹੁ ਅਬਿ ਆਗਯਾ ਦੀਜੈ। ਸੰਗ ਲਾਂਗਰੀ ਮਮ ਕਰ ਦੀਜੈ॥੧੬॥*
*ਸਕਲ ਦੇਗ ਹਿਤ ਚਹੈ ਸੁ ਲਯਾਵੈ। ਕਰਿ ਅਹਾਰ ਪ੍ਰਭੁ ਕੋ ਤ੍ਰਿਪਤਾਵੈ।*
*ਖੁਸੀ ਕਰੀ ਅਸ ਹੁਕਮ ਬਖਾਨਾ। ਅੰਮ੍ਰਿਤ ਛਕਹੁ ਹੋਹਿ ਕਲਿਯਾਨਾ॥੧੭॥*
*ਮਿਲਹੁ ਖਾਲਸੇ ਮੈ ਬਨਿ ਰੂਪ। ਅੰਤ ਸਮੈ ਪਦ ਲੇਹੁ ਅਨੂਪ।*
*ਸ੍ਰੀ ਗੁਰ ਤੇ ਸੁਨਿ ਕਰਿ ਤਿਨ ਮਾਨਾ। ਕਰਿ ਕੜਾਹ ਤੂਰਨ ਤਬਿ ਆਨਾ॥੧੮॥*
*ਕਰਿ ਅਰਦਾਸ ਹੁਕਮ ਲੈ ਕੈ। ਦ੍ਵੈ ਕੋ ਅੰਮ੍ਰਿਤ ਦਿਯੋ ਛਕੈ ਕੈ॥ ੨੧॥*
*ਪ੍ਰਥਮ ਨਾਮ ਰੰਗੀ ਤਿਸ ਕੇਰਾ। ਰੰਗੀ ਸਿੰਘ ਧਰਯੋ ਤਿਸ ਬੇਰਾ।*
*ਘੁੰਮੀ ਸਿੰਘ ਦੂਸਰੇ ਨਾਮੂ। ਧਰਤਿ ਭਏ ਸ੍ਰੀ ਮੁਖ ਸੁਖ ਧਾਮੂ॥ ੨੨॥*
*ਇਸ ਨਿਹਾਲ ਹੋਇ ਮਸਤਕ ਟੇਕਾ। ਖੁਸੀ ਕਰੀ ਤਬਿ ਜਲਧਿ ਬਿਬੇਕਾ।*
*ਸਭਿ ਡੇਰੇ ਕੀ ਸੇਵਾ ਕੀਨ। ਹਯਨ ਚਰਨ ਹਿਤ ਤ੍ਰਿਣ ਗਨ ਦੀਨ॥੨੩॥*

(ਗੁਰ ਪ੍ਰਤਾਪ ਸੂਰਜ, ਐਨ ੧, ਅੰਸੂ ੧੮)

*ਤਬਿ ਗੁਰ ਢਿਗ ਬਹੁ ਸੰਗਤਿ ਆਈ, ਦੇਸ ਮਾਲਵੇ ਕੇਰੀ।*
*ਦੇਵਨ ਲਗੇ ਗੁਰੂ ਫਿਰ ਸਭਿ ਕੋ ਪਾਹੁਲ ਖੰਡੇ ਕੇਰੀ॥ ੪੨॥*
*ਭਾਈ ਭਗਤੂ ਕੇ ਤਬ ਨਾਤੀ, ਪ੍ਰਿਥਮੈ ਸਿੰਘ ਸਜਾਏ।*
*ਤਖਤੂ, ਬਖਤੂ ਸਿੰਘ ਰਾਮ ਸਿੰਘ, ਛਤੇ ਸਿੰਘ ਬਿਦਤਾਏ।*
*ਭਾਈ ਰੂਪੇ ਕੇ ਜੁਗ ਨਾਤੀ ਧਰਮ ਪਰਮ ਸਿੰਘ ਜਾਨੈ।*
*ਰਾਮਾ ਔਰ ਤਿਲੋਕਾ ਆਦਿਕ, ਇਹ ਫੂਲ ਕੇ ਮਾਨੈ॥ ੪੩॥*
*ਪੁਨ ਭਲੇ ਕੋ ਸੁਧਾ ਛਕਾਯੋ, ਸੰਗ ਤਾਹਿ ਪਰਵਾਰੂ।*
*ਸੋਢੀ ਕੋਠੇ ਵਾਰਨ ਕੋ ਫਿਰ ਸਿੰਘ ਸਜਾਯੋ ਚਾਰੂ।*

~~~~~~~~~~~~~~~~~~~~~~~~~
~~~~~~~~~~~~~~~~~~~~~~~~~

***ਔਰ ਹਜਾਰਹੁ ਸਿੱਖਨ ਕੌ ਗੁਰ, ਖੰਡੇ ਪਾਹੁਲ ਦੀਨੀ।***
***ਤਿਸੀ ਠੌਰ ਕੀ ਔਰ ਤੌਰ ਇਕ, ਕਥਾ ਸੁਨੋ ਅਬਿ ਝੀਨੀ॥ ੪੪॥***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੁਰਬਾਰਧ ਬਿਸ੍ਰਾਮ ੬੮, ਕ੍ਰਿਤ ਗਿ: ਗਿਆਨ ਸਿੰਘ ਜੀ)

G_Ma

(40

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ (ਤਖ਼ਤ ਸ੍ਰੀ ਦਮਦਮਾ ਸਾਹਿਬ) ਦੇ ਇਲਾਕੇ ਵਿਚ ਅੰਮ੍ਰਿਤ ਛਕਾਇਆ।

***ਸੰਗਤ ਲਗੀ ਗੁਰੂ ਢਿਗ ਆਵਨ। ਸਤਿਗੁਰੁ ਅੰਮ੍ਰਿਤ ਲਗੇ ਛਕਾਵਨ।***
***ਭਾਈ ਭਗਤੂ ਕੇ ਸਭ ਨਾਤੀ। ਸਜੇ ਸਿੰਘ ਆ ਕਰ ਬਿਖਿਆਤੀ।***
***ਤਖਤੂ ਬਖਤੂ ਰਾਮ ਮਿਗ੍ਰੇਸ। ਭਏ ਸਿੰਘ ਬੁਢਾ ਸਿੰਘ ਵੇਸ।***
***ਪੁਨ ਭਾਈ ਰੂਪੇ ਕੇ ਪੋਤੇ। ਧਰਮ ਸਿੰਘ ਪਰਮ ਸਿੰਘ ਆਏ ਓਤੇ।***
***ਰਾਮ ਸਿੰਘ ਪੁਨ ਸਿੰਘ ਤ੍ਰਿਲੋਕਾ। ਸਜੇ ਫੂਲ ਕੇ ਸਿੰਘ ਬਿਸੋਕਾ।***
***ਡੱਲੇ ਆਦਿਕ ਸਾਬੋ ਕੇ ਹੈਂ। ਸਿੰਘ ਸਜੇ ਛਕ ਸੁਧਾ ਤਬੇ ਹੈਂ।***

(ਪੰਥ ਪ੍ਰਕਾਸ਼, ਪੰਨਾ ੩੧੬)

ਜਿਨ੍ਹਾਂ ਨੇ ਅੰਮ੍ਰਿਤ ਛਕ ਕੇ ਨਾਮ ਅਭਿਆਸ ਦੀ ਕਮਾਈ ਕੀਤੀ ਹੈ, ਤਿਨ੍ਹਾਂ ਦੀ ਸਿਫਤਿ ਕਵੀ ਮੂਸਾ ਮਿਸਕੀਂ ਨੇ "ਬਾਰਾਂਮਾਹ ਮੂਸੇ ਮਿਸਕੀਂ ਕਾ" ਵਿਚ ਇਸ ਤਰ੍ਹਾਂ ਕੀਤੀ ਹੈ :—

***ਮਾਹਿ ਵੈਸਾਖ ਸਮਾਲ ਤਿਨਾਂ ਨੂੰ, ਜਿਨ੍ਹਾਂ ਪੰਜਾਂ ਨੂੰ ਵਸਿ ਕੀਤਾ।***
***ਕਾਮ ਕ੍ਰੋਧ ਤੇ ਮਾਰ ਕਰਾਹੀਂ, ਨਾਮੁ ਅੰਮ੍ਰਿਤੁ ਰਸੁ ਪੀਤਾ।***
***ਲੋਭ ਮੋਹਿ ਤੇ ਛਡ ਕਰ ਮਮਤਾ, ਹੁਕਮੀ ਮਨੁ ਗੜ੍ਹ ਲੀਤਾ।***
***ਕਹੁ ਮੂਸਾ ਮਿਸਕੀਂ ਸੋ ਨਰ ਸਾਧੂ, ਹਰਿ ਸਿਮਰਨਿ ਵਿਚ ਚੀਤਾ॥ ੨॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੧੨੮)

ਤੁਖਾਰੀ ਰਾਗੁ ਦੇ ਬਾਰਹ ਮਾਹਾ ਅੰਦਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਵੈਸਾਖ ਦੇ ਮਹੀਨੇ ਨੂੰ ਬਹੁਤ ਭਲਾ=ਚੰਗਾ ਕਿਹਾ ਹੈ, ਕਿਉਂਕਿ ਇਸ ਮਹੀਨੇ ਵਿਚ ਦਰੱਖ਼ਤਾਂ ਦੀਆਂ ਸ਼ਾਖ਼ਾਂ ਆਪਣਾ ਹਰਿਆਲਵਤਾ ਸਹਿਤ ਪ੍ਰਫੁੱਲਤ ਹੋਣ ਰੂਪ ਨਵਾਂ ਵੇਸ ਕਰ ਰਹੀਆਂ ਹਨ, ਜਿਸ ਨੂੰ ਦੇਖ ਕੇ (ਜੀਵ)-ਇਸਤ੍ਰੀ ਹਰੀ ਪਤੀ ਨੂੰ ਆਪਣੇ ਦੁਆਰੇ 'ਤੇ ਖੜੀ ਵੇਖਦੀ ਹੋਈ ਬੇਨਤੀ ਕਰਦੀ ਹੈ ਕਿ ਦਇਆ ਕਰਕੇ ਮੇਰੇ ਹਿਰਦੇ ਘਰ ਵਿਚ ਪਿਆਰੇ ਪਤੀ (ਵਾਹਿਗੁਰੂ ਜੀ) ਆਉ ਅਤੇ ਮੈਨੂੰ ਇਸ ਬਿਖਮ ਸੰਸਾਰ ਤੋਂ ਤਾਰ ਲਵੋ ਜੀ। ਹੇ ਪਿਆਰੇ ਪ੍ਰਭੂ ਪਤੀ ਜੀ ! ਤੈਥੋਂ ਬਿਨਾਂ ਮੇਰਾ ਮੁੱਲ ਅੱਧੀ ਕੌਡੀ ਵੀ ਨਹੀਂ ਹੈ। ਜੇ ਮੈਂ (ਪ੍ਰਭੂ ਪਤੀ) ਜੀ, ਤੈਨੂੰ ਚੰਗੀ ਲੱਗ ਜਾਵਾਂ ਤਾਂ ਇਸ ਤੇਰੇ ਮਿਲਾਪ ਹੋ ਜਾਣ ਦੀ ਕੀਮਤ ਕੌਣ ਪਾ ਸਕਦਾ ਹੈ ? ਇਸ

ਲਈ ਹੇ ਪਿਆਰੇ ! ਤੈਨੂੰ ਵੇਖ ਕੇ ਮੈਨੂੰ ਕੋਈ ਵਿਖਾ ਦੇਵੇ। ਪ੍ਰਭੂ ਪਤੀ ਜੀ ! ਮੈਂ ਤੈਨੂੰ ਦੂਰ ਨਹੀਂ ਜਾਣਦੀ, ਮੈਂ ਤਾਂ ਤੈਨੂੰ ਤੇਰੇ ਆਪਣੇ ਸਰੂਪ ਨੂੰ ਪਛਾਣ ਕੇ ਅੰਦਰ ਹੀ ਮੰਨਿਆ ਹੈ। ਨਾਨਕ ਗੁਰੂ ਜੀ ਬਖ਼ਸ਼ਿਸ਼ ਕਰਦੇ ਹਨ ਕਿ ਇਸ ਵੈਸਾਖ ਮਹੀਨੇ ਵਿਚ ਉਹ ਜੀਵ-ਇਸਤ੍ਰੀ ਪ੍ਰਭੂ ਪਤੀ ਨੂੰ ਪਾ ਲੈਂਦੀ ਹੈ, ਜਿਸ ਦਾ ਸ਼ਬਦ ਸੁਰਤਿ ਵਿਚ ਮਨ ਮੰਨ ਗਿਆ ਹੈ।

***ਵੈਸਾਖੁ ਭਲਾ ਸਾਖਾ ਵੇਸ ਕਰੇ॥***
***ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥***
***ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥***
***ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥***
***ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥***
***ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥੬॥***

(ਅੰਗ ੧੧੦੮)

''ਬਾਰਾਂਮਾਹ ਮੋਤੀ ਰਾਮ'' ਅੰਦਰ ਮੋਤੀ ਰਾਮ ਜੀ ਨੇ ਇਸ ਵਿਸਾਖ ਦੇ ਮਹੀਨੇ ਦੁਆਰਾ ਇਸ ਤਰ੍ਹਾਂ ਕਥਨ ਕੀਤਾ ਹੈ :—

***ਬਿਸਾਖ ਬਿਸਾਰਿਓ ਨਾਮ ਸਾਈਂ ਦਾ, ਆਕੜ ਆਕੜ ਚਲਨਾ ਏਂ ਤੂੰ।***
***ਖਾਏਂ ਖੁਰਾਕਾਂ ਪਹਿਨ ਪੁਸ਼ਾਕਾਂ, ਜਮ ਦਾ ਬਕਰਾ ਪਲਨਾ ਏਂ ਤੂੰ।***
***ਚਾਰ ਦਿਹਾੜੇ ਰੈਨ ਬਸੇਰਾ, ਮਹਿਲ ਮਾੜੀਆਂ ਮੱਲਨਾ ਏਂ ਤੂੰ।***
***ਮੋਤੀ ਰਾਮ ਤੂੰ ਸਮਝ ਪਿਆਰੇ, ਅੰਤ ਖ਼ਾਕ ਵਿਚ ਰਲਨਾ ਏਂ ਤੂੰ॥੨॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੯੨)

''ਬਾਰਾਮਾਹ'' ਵੈਰਾਗ (ਵਰਿਆਮ ਸਿੰਘ) ਅੰਦਰ ਕਵੀ ਵਰਿਆਮ ਸਿੰਘ ਜੀ ਨੇ ਇਸ ਵਿਸਾਖ ਦੇ ਮਹੀਨੇ ਦੁਆਰਾ ਇਸ ਤਰ੍ਹਾਂ ਕਥਨ ਕੀਤਾ ਹੈ :—

***ਵਸਾਖ ਵਸਾਹ ਨਾ ਕਰ ਜਿੰਦ ਮੇਰੀ, ਲੱਦਗੇ ਭਾਰੀ ਭਾਰੀ ਨੀ।***
***ਰੌਣ ਕੰਸ ਤੇ ਹਰਨਾਕਸ਼ ਨੂੰ, ਜਾਣੇ ਦੁਨੀਆਂ ਸਾਰੀ ਨੀ।***
***ਧਨੰਤਰ ਜੇਹਾਂ ਦੀ ਕੋਈ ਨਾ ਚੱਲੀ, ਨਾਲ ਕਾਲ ਦੇ ਕਾਰੀ ਨੀ।***
***ਦੇਸ ਸੁਧਾਰ ਕਵੀਸ਼ਰ ਕਹਿੰਦਾ, ਦੁਨੀਆਂ ਆਖਰ ਹਾਰੀ ਨੀ॥੨॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੩੪੩)

(੧) ਇਤਿਹਾਸਕ ਦਿਹਾੜੇ ਇਸ ਵਿਸਾਖੀ ਨਾਲ ਸਬੰਧਿਤ ਗੁਰ-ਇਤਿਹਾਸਕ ਗੁਰਦੁਆਰਿਆਂ ਅੰਦਰ ਬਹੁਤ ਥਾਂਈਂ ਮਨਾਏ ਜਾਂਦੇ ਹਨ। ਪਰ ਵਿਸ਼ੇਸ਼ ਰੂਪ ਵਿਚ ਅੰਮ੍ਰਿਤਸਰ ਸਾਹਿਬ, ਹਰਿਮੰਦਰ ਸਾਹਿਬ ਜੀ ਵਿਖੇ ਵਿਸਾਖੀ ਬਹੁਤ ਭਰਦੀ ਹੈ,

ਕਿਉਂਕਿ ਇਸ ਵਿਸਾਖੀ ਵਾਲੇ ਦਿਨ ਹੀ ਬੀਬੀ ਰਜਨੀ ਦਾ ਕੁਸ਼ਟੀ ਪਤੀ ਦੁਖ ਭੰਜਨੀ ਬੇਰੀ ਪਾਸ ਅੰਮ੍ਰਿਤ ਜਲ ਵਿਚ ਟੁੱਬਾ ਲਗਾ ਕੇ ਰਾਜ਼ੀ ਹੋਇਆ ਸੀ। ਸੰਨ ੧੫੮੬ ਦੀ ਵਿਸਾਖੀ ਦਾ ਦਿਨ ਸੀ, ਜਿਸ ਦਿਨ ਇਹ ਘਟਨਾ ਵਾਪਰੀ ਸੀ।

(੨) ਸੰਨ ੧੫੫੭ ਦੀ ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਖੇ ਬਾਉਲੀ ਸਾਹਿਬ ਤਿਆਰ ਕਰਕੇ ਇਸ ਦੀ ਚੱਠ ਕੀਤੀ ਸੀ। ਭਾਈ ਪਾਰੋ ਜੀ ਪਰਮ ਹੰਸ ਗੁਰਸਿੱਖ ਦੇ ਕਹਿਣ ਤੋਂ ਇਹ ਵਿਸਾਖੀ ਦਾ ਭਾਰੀ ਜੋੜ ਮੇਲਾ ਗੁਰਦੇਵ ਜੀ ਨੇ ਅਰੰਭ ਕੀਤਾ ਸੀ।



(੩) ਖ਼ਾਲਸਾ ਪੰਥ ਦਾ ਸਾਜਨਾ ਦਿਵਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ ਜੀ ਵਿਖੇ ਹਰ ਸਾਲ ਵਿਸਾਖੀ ਵਾਲੇ ਦਿਨ ਬਹੁਤ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ ਕਿਉਂਕਿ ਇਸ ਦਿਨ ਸੰਨ ੧੬੯੯ ਦੀ ਵਿਸਾਖੀ ਨੂੰ ਖ਼ਾਲਸਾ ਪੰਥ ਦੀ ਸਾਜਨਾ ਦਸਮੇਸ਼ ਪਿਤਾ ਜੀ ਨੇ ਇਥੇ ਕੀਤੀ ਸੀ। ਇਹ ਪ੍ਰਸੰਗ ਅਰੰਭ ਵਿਚ ਵਿਸਥਾਰ ਨਾਲ ਲਿਖਿਆ ਗਿਆ ਹੈ।

(੪) ਸੰਨ ੧੭੦੬ ਦੀ ਵਿਸਾਖੀ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ ਵਿਖੇ ਭਾਰੀ ਇਕੱਠ ਕੀਤਾ ਸੀ ਅਤੇ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ ਸੰਗਤਾਂ ਨੂੰ ਛਕਾਇਆ ਸੀ, ਜਿਸ ਦੀ ਗਿਣਤੀ ਇਕ ਲੱਖ ੨੦ ਹਜ਼ਾਰ ਅੰਮ੍ਰਿਤ ਛਕਣ ਵਾਲਿਆਂ ਦੀ ਗਿਆਨੀ ਸੁਰਜੀਤ ਸਿੰਘ ਜੀ "ਸੋਖੀ" ਨੇ ਲਿਖੀ ਹੈ। (ਅੰਮ੍ਰਿਤ ਰਸ, ਭਾਗ ਪਹਿਲਾ, ਪੰਨਾ ੪੦)

ਇਸ ਅਸਥਾਨ ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਸਾਬੋ ਕੀ ਤਲਵੰਡੀ (ਬਠਿੰਡਾ) ਵਿਖੇ ਹੀ ਚੋਜੀ ਪ੍ਰੀਤਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਡੱਲੇ ਨੂੰ ਅੰਮ੍ਰਿਤ ਛਕਾ ਕੇ ਉਸ ਦਾ ਨਾਮ ਡੱਲਾ ਸਿੰਘ ਰੱਖਿਆ ਸੀ। ਇਥੇ ਹੀ ਹਜ਼ੂਰ ਨੇ ਸ਼ਹੀਦ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਾਇਆ ਸੀ ਅਤੇ ਗੁਰਬਾਣੀ ਦੇ ਅਰਥ ਕਰਕੇ ਨਾਲ ਗੁਰਬਾਣੀ ਦਾ ਸ਼ੁੱਧ ਪਾਠ ਕਰਨਾ ਸਿਖਾਇਆ ਸੀ।

## ਸਾਖੀ—ਭਾਈ ਡੱਲਾ (ਸਿੰਘ) ਦੀ

ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ, ਭਾਗ ਪਹਿਲਾ ਦੇ ਪੰਨਾ 1081 ਉਪਰ ਇਸ ਤਰ੍ਹਾਂ ਲਿਖਿਆ ਹੈ : ਇਕ ਦਿਨ ਤਲਵੰਡੀ ਸਾਬੋ ਕੀ ਭਾਈ ਡੱਲਾ (ਸਿੰਘ) ਸ਼ਸਤ੍ਰਧਾਰੀ ਹੋ ਕੇ ਸਾਰੀ ਰਾਤ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਲੰਘ ਪਾਸ ਪਹਿਰੇ ਉੱਪਰ ਸਾਵਧਾਨ ਖੜਾ ਰਿਹਾ। ਪੰਜ ਵਾਰੀ ਰਾਤ ਨੂੰ ਗੁਰੂ ਜੀ ਬੋਲੇ, ਪਹਿਰੇ ਪਰ ਕੌਣ ਹੈ ? ਸਰਦਾਰ ਡੱਲਾ ਹੀ ਬੋਲਦਾ ਰਿਹਾ ਜਿਸ ਤੋਂ ਪ੍ਰਸੰਨ ਹੋ ਕੇ ਗੁਰਦੇਵ ਨੇ ਕਿਹਾ- ਰਾਇ ਡੱਲਾ,

ਮੰਗ ਜੋ ਤੇਰੀ ਇੱਛਿਆ ਹੈ। ਤਾਂ ਭਾਈ ਡੱਲੇ ਨੇ ਕਿਹਾ—ਜੀ! ਗੁਰੂ ਆਪ ਜੀ ਚਰਨਾਂ ਵਿਚ ਨਿਵਾਸ ਲਈ ਪੀੜੀ ਜਿੰਨੀ ਥਾਂ ਬਖ਼ਸ਼ੋ। ਹਜ਼ੂਰ ਨੇ ਕਿਹਾ ਕਿ ਅੰਮ੍ਰਿਤ ਛੱਕ ਲੈ, ਜੇ ਚਰਨਾਂ ਵਿਚ ਭਾਵ ਦਰਗਾਹ ਵਿਚ ਸਦੀਵੀ ਨਿਵਾਸ ਲੈਣਾ ਹੈ। ਕਵੀ ਸੰਤੋਖ ਸਿੰਘ ਜੀ ਨੇ ਲਿਖਿਆ ਹੈ ਕਿ ਭਾਈ ਡੱਲੇ ਨੇ ਕਿਹਾ, ਪ੍ਰਭੂ! ਜੀ ਜਿਥੇ ਤੁਹਾਡਾ ਨਿਵਾਸ ਹੈ, ਉਥੇ ਇਕ ਪੀੜੀ ਜਿੰਨੀ ਥਾਂ ਬਖ਼ਸ਼ੋ ਜੀ, ਉਥੇ ਆਪਣੇ ਪਾਸ ਹੀ ਹਮੇਸ਼ਾ ਰੱਖਣ ਦੀ ਕ੍ਰਿਪਾ ਕਰੋ।

*ਸ੍ਰੀ ਪ੍ਰਭੂ ਜਹਾ ਬਾਸ ਤੁਮ ਠਾਨਾ। ਇਕ ਪੀੜੀ ਕਹੁ ਮੁਹਿ ਦਿਹੁ ਥਾਨਾ।*
*ਆਪਨ ਨਜੀਕ ਰਾਖੀਅਹਿ ਮੋਹੀ। ਅਪਰ ਨ ਮੋ ਉਰ ਮੈਂ ਇਛ ਹੋਹੀ ॥੩੬॥*
*ਸੁਨਿ ਕਰਿ ਤਿਸ ਤੇ ਗੁਰੂ ਉਚਾਰੀ। ਅੰਮ੍ਰਿਤ ਲਿਹੁ ਖੰਡੇ ਕਹੁ ਧਾਰੀ।*
*ਡੱਲੇ ਤੇ ਡਲ ਸਿੰਘ ਕਹਾਵਹੁ। ਪੁਨ ਗੁਰ ਘਰ ਕੋ ਸਿਦਕ ਕਮਾਵਹੁ ॥੩੭॥*

(ਗੁ: ਪ੍ਰ: ਸੂ: ਗ੍ਰੰਥ, ਐਨ ੧, ਅੰਸੂ ੨੮)

ਭਾਈ ਡੱਲਾ ਕਹਿੰਦਾ ਹੈ ਪਾਤਿਸ਼ਾਹ! ਮੈਂ ਤਾਂ ਅੰਮ੍ਰਿਤ ਬਹੁਤ ਛਕਿਆ ਹੈ। ਹਜ਼ੂਰ ਕਹਿੰਦੇ ਹਨ, ਕਿੱਥੇ ਛਕਿਆ ਹੈ। ਕਹਿੰਦਾ ਹੈ, ਜੀ ਮੈਂ ਆਪ ਦਾ ਸੀਤ ਪ੍ਰਸਾਦਿ ਥਾਲ ਵਿਚੋਂ ਲੈ ਕੇ ਛਕਦਾ ਰਿਹਾ ਹਾਂ। ਗੁਰਦੇਵ ਜੀ ਕਹਿੰਦੇ ਹਨ, ਭਾਈ, ਖੰਡੇ ਬਾਟੇ ਦਾ ਅੰਮ੍ਰਿਤ ਛਕਣਾ ਕਰ। ਤਾਂ ਡੱਲਾ ਕਹਿੰਦਾ ਹੈ, ਜੀ ਉਹ ਵੀ ਖੰਡੇ ਦਾ ਹੈ, ਉਸ ਵਿਚ ਪ੍ਰਸ਼ਾਦਾ ਛੱਕਣ ਤੋਂ ਪਹਿਲਾਂ ਅਰਦਾਸ ਕਰਕੇ ਕਿਰਪਾਨ ਭੇਟ ਕਰੀਦੀ ਹੈ।

*ਸ੍ਰੀ ਗੁਰ ਸੋ ਭੀ ਖੰਡੇ ਕੇਰ। ਕਰਦ ਭੇਟ ਕਿਯ ਅਚਿਬੇ ਬੇਰ ॥ ੪੦ ॥*
*ਸੁਨਿ ਕਰਿ ਸ੍ਰੀ ਮੁਖਿ ਬਹੁ ਬਿਕਸਾਨੇ। ਸੁਨਿ ਡਲ ਸਿੰਘ ਹਮ ਖੁਸ਼ੀ ਮਹਾਨੇ।*
*ਜੋ ਅੰਮ੍ਰਿਤ ਖੰਡੇ ਕੋ ਲੈ ਹੈ। ਗੁਰ ਕੇ ਸੋ ਜਹਾਜ ਚਢਿ ਜੈ ਹੈ ॥ ੪੧ ॥*

ਕਲਗੀਧਰ ਜੀ ਕਹਿੰਦੇ ਹਨ— ਭਾਈ ਡੱਲੇ, ਜੋ ਖੰਡੇ ਬਾਟੇ ਦਾ ਅੰਮ੍ਰਿਤ ਛਕ ਲੈਂਦਾ ਹੈ, ਉਹ ਗੁਰੂ ਕੇ ਜਹਾਜ਼ ਚੜ੍ਹ ਜਾਂਦਾ ਹੈ। ਅਗਲੇ ਦਿਨ ਭਾਈ ਡੱਲੇ ਨੇ ਤੇ ਸੌ ਨਾਲ ਹੋਰ ਜੀਆਂ ਨੇ ਅੰਮ੍ਰਿਤ ਛਕਿਆ, ਜਿਸ ਤੋਂ ਭਾਈ ਡੱਲਾ ਸਿੰਘ 'ਤੇ ਪ੍ਰਸੰਨ ਹੋ ਕੇ ਸਤਿਗੁਰੂ ਜੀ ਨੇ ਉਸ ਨੂੰ ਇਕ ਖੰਡਾ ਤੇ ਢਾਲਾ, ਦੋ ਕੜੇ ਅਤੇ ਨਾਲ ਆਪਣੇ ਬਸਤ੍ਰਾਂ ਦੀ ਬਖ਼ਸ਼ਿਸ਼ ਕੀਤੀ।

*ਹਾਥ ਜੋਰ ਆਗੀ ਹੋਇ ਖਰਯੋ। ਖੰਡੇ ਕੋ ਅੰਮ੍ਰਿਤ ਤਬਿ ਕਰਯੋ।*
*ਸੌ ਨਰ ਅਪਰ ਖਰੇ ਸੰਗ ਹੋਇ। ਛਕਯੋ ਸੁਨਹਿਰੇ ਇਕ ਸਭਿ ਕੋਇ ॥੪੩॥*
*ਪੁਨ ਪ੍ਰਸੰਨ ਬਹੁ ਭਏ ਕ੍ਰਿਪਾਲਾ। ਬਖਸ਼ਯੋ ਖੜਗ ਬਡੋ ਅਰ ਢਾਲਾ।*
*ਦ੍ਵੈ ਹਜਾਰ ਕੇ ਕੰਕਨ ਦੋਇ। ਹੁਤੇ ਜਰਾਊ ਬਖਸੇ ਸੋਇ ॥ ੪੪ ॥*
*ਗੁਰ ਕੋ ਬਸਤ੍ਰ ਪੁਜਬੇ ਹੇਤੁ। ਦੇਤ ਭਏ ਤਬਿ ਕ੍ਰਿਪਾ ਨਿਕੇਤ।*

(ਗੁ: ਪ੍ਰ: ਸੂ: ਗ੍ਰੰਥ, ਐਨ ੧, ਅੰਸੂ ੨੮)

ਇਹ ਸਾਰੀਆਂ ਬਖ਼ਸ਼ਿਸ਼ਾਂ ਭਾਈ ਡੱਲਾ ਸਿੰਘ ਜੀ ਦੇ ਪ੍ਰਵਾਰ ਪਾਸ ਹਨ। ਵੈਸਾਖੀ ਆਦਿ, ਖ਼ਾਸ ਖ਼ਾਸ ਦਿਨਾਂ ਨੂੰ ਇਨ੍ਹਾਂ ਦੇ ਦਰਸ਼ਨ ਕਰਾਉਂਦੇ ਹਨ।

## ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥

G_Ma

ਇਸ ਵੈਸਾਖ ਦੇ ਮਹੀਨੇ ਵਿਚ ਉਹ ਜੀਵ ਰੂਪ ਇਸਤ੍ਰੀਆਂ ਕਿਵੇਂ ਧੀਰਜ ਕਰਨ, ਜੋ ਪ੍ਰਭੂ ਪਤੀ ਤੋਂ ਵਾਢੀਆ=ਵਿਛੜੀਆਂ ਹੋਈਆਂ ਹਨ ਅਤੇ ਜਿਨ੍ਹਾਂ ਦੇ ਹਿਰਦੇ ਅੰਦਰ ਪ੍ਰਮਾਤਮਾ ਦੇ ਪ੍ਰੇਮ ਦਾ ਵਿਛੋੜਾ ਹੈ। ਇਸ ਵਿਛੋੜੇ ਦੇ ਦੁੱਖ ਨੂੰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਤਰ੍ਹਾਂ ਦਰਸਾਇਆ ਹੈ :— (42

***੧. ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ॥***
***ਬਾਝੁ ਪਿਆਰੇ ਆਪਣੇ, ਬਿਰਹੀ ਨਾ ਧੀਰੇਦਿ॥ ੩॥***

(ਅੰਗ ੧੧੦੦)

***੨. ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ॥***
***ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ॥***

(ਅੰਗ ੫੨੦)

***੩. ਦੁਖੁ ਵੇਛੋੜਾ ਇਕੁ ਦੁਖੁ ਭੂਖ, ਇਕੁ ਦੁਖੁ ਸਕਤਵਾਰ ਜਮਦੂਤ॥***

(ਅੰਗ ੧੨੫੬)

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਸ ਵਿਛੋੜੇ ਦੇ ਦੁੱਖ ਨੂੰ ਆਪਣੀ ਰਚਨਾ ਕਬਿੱਤ ਸਵੱਈਆਂ ਅੰਦਰ ਇਸ ਤਰ੍ਹਾਂ ਦਰਸਾਇਆ ਹੈ ਕਿ ਪਿਆਰੇ ਪ੍ਰੀਤਮ ਸਤਿਗੁਰੂ ਤੋਂ ਵਿਛੜੀ ਗੁਰਸਿੱਖ ਜੀਵ-ਇਸਤ੍ਰੀ ਪ੍ਰੀਤਮ ਵੱਲ, ਪ੍ਰਦੇਸ ਤੋਂ ਪਤ੍ਰੱਕਾ ਲਿਖਦੀ ਹੈ ਕਿ ਬਿਰਹੋਂ-ਵਿਜੋਗ ਦੇ ਰੋਗ ਕਰਕੇ ਚਿਹਰੇ ਦਾ ਰੰਗ ਕਾਗ਼ਜ਼ ਜੈਸਾ ਚਿੱਟਾ (ਫਿੱਕਾ) ਹੋ ਗਿਆ ਹੈ ਅਤੇ ਸਰੀਰ ਦੇ ਅੰਗ ਟੋਟੇ ਟੋਟੇ ਹੋ ਰਹੇ ਹਨ। ਵਿਜੋਗਣ ਇਸਤ੍ਰੀ ਵਿਛੋੜੇ ਦੀ ਦਸ਼ਾ ਅਤੇ ਦੁਖਦਾਈ ਦੁੱਖ ਦਾ ਸੁਨੇਹਾ ਲਿਖਦੀ ਹੈ ਕਿ ਵਿਛੋੜੇ ਦੀ ਅਗਨੀ ਨਾਲ, ਗੁਰਦੇਵ ! ਤੇਰੀ ਸਵਾਣੀ ਦਾ ਰੰਗ ਕਾਲਾ ਹੋ ਗਿਆ ਹੈ। ਵਿਛੜੀ ਜੀਵ-ਇਸਤ੍ਰੀ ਰੁਦਨ ਕਰਦਿਆਂ ਆਤਮ-ਵੇਗ ਵਿਚ ਹਿਰਦਿਓਂ ਲਿਖਦੀ ਹੈ ਕਿ ਇਸ ਬਿਰਹੋਂ-ਵਿਜੋਗ ਦੇ ਰੋਗ ਕਾਰਨ ਮਾਨੋ (ਮੇਰੇ ਵਾਂਗ) ਕਲਮ ਦੀ ਛਾਤੀ ਵੀ ਪਾਟ ਗਈ ਹੈ। ਵਿਛੋੜੇ ਵਿਚ ਠੰਢੇ ਸਾਹ ਲੈਂਦਿਆਂ ਅਤੇ ਹਾਉਕੇ ਭਰਦਿਆਂ ਦੁਖੀ ਦਸ਼ਾ ਦਾ ਪ੍ਰਗਟਾਵਾ ਕਰਦੀ ਹੈ ਕਿ ਇਕ ਵਿਜੋਗਣ ਇਸਤ੍ਰੀ (ਹਿਰਦੇ ਅੰਦਰ) ਵਿਛੋੜਾ ਧਸ ਜਾਣ ਕਰਕੇ ਕਿਵੇਂ ਜੀਅ ਸਕਦੀ ਹੈ :—

***੪. ਬਿਰਹ ਬਿਓਗ ਰੋਗ ਸੇਤ ਰੂਪ ਹੁਇ ਕ੍ਰਿਤਾਸ,***
***ਟੂਕ ਟੂਕ ਭਏ ਪਾਤੀ ਲਿਖੀਐ ਬਿਦੇਸ ਤੇ॥***

*ਬਿਰਹ ਅਗਨਿ ਸੇ ਸਵਾਨੀ ਮਾਸੁ ਕ੍ਰਿਸਨ ਹੁਇ,*
*ਬਿਰਹਨੀ ਭੇਖ ਲੇਖ ਬਿਖਮ ਸੰਦੇਸ ਤੇ॥*
*ਬਿਰਹ ਬਿਓਗ ਰੋਗ ਲੇਖਨਿ ਕੀ ਛਾਤੀ ਫਾਟੀ,*
*ਰੁਦਨ ਕਰਤ ਲਿਖੈ ਆਤਮ ਅਵੇਸ ਤੇ॥*
*ਬਿਰਹ ਉਸਾਸਨ ਪ੍ਰਗਾਸਨ ਦੁਖਿਤ ਗਤਿ,*
*ਬਿਰਹਨੀ ਕੈਸੇ ਜੀਐ ਬਿਰਹ ਪਰਵੇਸ ਤੇ॥ ੨੧੦॥*

(ਭਾ: ਗੁਰਦਾਸ ਜੀ, ਕਬਿੱਤ ਸਵੱਈਏ)

## ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥

ਹਰੀ ਪ੍ਰਮਾਤਮਾ ਜੋ ਸੱਚਾ ਸੱਜਣ ਹੈ, ਜਿਸ ਨੂੰ ਗੁਰਬਾਣੀ ਅੰਦਰ ਇਸ ਤਰ੍ਹਾਂ ਦੱਸਿਆ ਹੈ :—

*੧. ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥ ੨੨॥*

(ਅੰਗ ੧੪੨੬)

ਪੁਰਖੁ=ਪੂਰਨ ਵਿਆਪਕ ਪ੍ਰਮਾਤਮਾ, ਭਾਵ ਐਸੇ ਸੱਚੇ ਸੱਜਣ ਪੂਰਨ ਪ੍ਰਮਾਤਮਾ ਨੂੰ ਭੁਲਾ ਕੇ (ਜਿਨ੍ਹਾਂ ਨੂੰ) ਮਾਇਆ ਲੱਗੀ (ਚਿੰਬੜੀ) ਹੋਈ ਹੈ, ਉਨ੍ਹਾਂ ਨਾਲ ਮਾਨੋ ਇਹ ਧੋਹੁ=ਛਲ ਹੋ ਰਿਹਾ ਹੈ।

*੨. ਸਰਪਨੀ ਤੇ ਊਪਰਿ ਨਹੀ ਬਲੀਆ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥ ੧॥*

(ਅੰਗ ੪੮੦)

*੩. ਮਾਈ ਮਾਇਆ ਛਲੁ॥*
*ਤ੍ਰਿਣ ਕੀ ਅਗਨਿ ਮੇਘ ਕੀ ਛਾਇਆ*
*ਗੋਬਿਦ ਭਜਨ ਬਿਨੁ ਹੜ ਕਾ ਜਲੁ॥*

(ਅੰਗ ੭੧੭)

## ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥

ਹੇ ਭਾਈ ! ਪੁੱਤਰ, ਕਲਤ੍ਰ=ਇਸਤ੍ਰੀ ਅਤੇ ਧਨ=ਮਾਇਆ ਇਹ ਕਿਸੇ ਜੀਵ ਦੇ ਨਾਲ ਅੰਤ ਸਮੇਂ ਪ੍ਰਲੋਕ ਵਿਚ ਨਹੀਂ ਜਾਂਦੇ, ਕੇਵਲ ਉਹ ਅਵਿਨਾਸੀ=ਨਾਸ ਰਹਿਤ ਪ੍ਰਮਾਤਮਾ ਹੀ ਜੀਵ ਦੇ ਨਾਲ ਅੰਗ-ਸੰਗ ਨਿੱਭਦਾ ਹੈ।

*੧. ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ॥*

(ਅੰਗ ੧੦੭੬)

*੨. ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ*
*ਤੇ ਸਭਿ ਅਪਨੈ ਸੁਆਇ ਮਿਲਾਸਾ॥*
*ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ*
*ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥*

G_Ma

(43

(ਅੰਗ ੮੬੦)

## ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥

ਮੋਹ ਕਰਕੇ (ਸੰਸਾਰਿਕ ਮਾਇਕੀ) ਝੂਠੇ ਧੰਧਿਆਂ ਵਿਚ ਸਾਰੀ ਲੁਕਾਈ ਪਲਚਿ ਪਲਚਿ=ਉਲਝ ਉਲਝ ਭਾਵ ਫਸ-ਫਸ ਕੇ ਮਰ ਰਹੀ ਹੈ।

ਆਸਾ ਰਾਗੁ ਅੰਦਰ ਪੰਚਮ ਪਾਤਸ਼ਾਹ ਜੀ ਦਾ ਸੁੰਦਰ ਫੁਰਮਾਣ ਹੈ ਕਿ ਜਿਸ ਤਰ੍ਹਾਂ ਮਿੱਠੇ ਦੇ ਲਾਲਚ ਵਿਚ ਫਸੀ ਮੱਖੀ ਮਿੱਠੇ ਵਿਚ ਹੀ ਮਰ ਜਾਂਦੀ ਹੈ ਅਤੇ ਜਿਸ ਤਰ੍ਹਾਂ ਹਾਥੀ ਕਾਗ਼ਜ਼ ਦੀ ਬਣੀ ਝੂਠੀ ਹੱਥਣੀ ਨੂੰ ਸੱਚੀ ਸਮਝ ਕੇ ਵਿਸ਼ੇ ਰਸ ਵਿਚ ਫਸਿਆ ਟੋਇ ਵਿਚ ਗਿਰ ਜਾਂਦਾ ਹੈ। ਮੁੜ ਉਸ ਟੋਏ ਵਿਚੋਂ ਆਪੇ ਨਿਕਲ ਨਹੀਂ ਸਕਦਾ ਅਤੇ ਸਦਾ ਲਈ ਮੁਹਾਵਤਾਂ ਦੇ ਵੱਸ ਪੈ ਕੇ ਕੁੰਡੇ ਸਹਾਰਦਾ ਹੈ, ਐਸੀ ਹੀ ਇਸ ਮਨੁੱਖ ਦੀ ਦਸ਼ਾ ਹੈ। ਸੰਸਾਰਿਕ ਮੋਹ ਮਾਇਆ ਤੇ ਝੂਠੇ ਸਾਕ-ਸੰਬੰਧੀਆਂ ਅਤੇ ਕੂੜੇ ਧੰਧਿਆਂ ਦੇ ਮੋਹ ਵਿਚ ਫਸਿਆ ਮਨੁੱਖ ਪਲਚਿ-ਪਲਚਿ ਭਾਵ ਖੱਪ-ਖੱਪ ਕੇ ਮਰ ਰਿਹਾ ਹੈ।

*੧. ਮਿਠੈ ਮਖੁ ਮੁਆ ਕਿਉ ਲਏ ਓਡਾਰੀ॥*
*ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ॥*

(ਅੰਗ ੪੬੦)

*੨. ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ॥*
*ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ॥੧॥*

(ਅੰਗ ੩੩੫)

*੩. ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੈ ਧੰਧੈ ਰਚਿਓ ਮੂੜਾ॥*

(ਅੰਗ ੭੪੪)

## ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥

ਇਕ ਹਰੀ ਦੇ ਸ੍ਰੇਸ਼ਟ ਨਾਮ ਤੋਂ ਸੱਖਣੀ ਹੋਣ ਕਰਕੇ (ਇਸ ਜੀਵ ਰੂਪ ਇਸਤ੍ਰੀ ਦੇ)

ਕੀਤੇ ਸਕਾਮ ਕਰਮ-ਧਰਮ ਸਾਰੇ ਅਗੈ=ਰੱਬੀ ਦਰਗਾਹ, ਪ੍ਰਲੋਕ ਵਿਚ ਪਹੁੰਚਣ ਤੋਂ ਪਹਿਲਾਂ ਹੀ ਜਮ ਮਾਰਗ ਵਿਚ ਖੋਹ ਲਏ ਜਾਂਦੇ ਹਨ। ਜਿਸ ਤਰ੍ਹਾਂ ਪੰਚਮ ਪਾਤਸ਼ਾਹ ਜੀ ਦਾ ਸੁੰਦਰ ਫੁਰਮਾਣ ਹੈ :—

***੧. ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ॥***
***ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥੧॥***

(ਅੰਗ ੭੪੭)

ਪੁਰਾਣ ਸਾਹਿਤ ਅਨੁਸਾਰ ਅਤੇ ਗੁਰਬਾਣੀ ਦੇ ਇਸ ਸਿਧਾਂਤ ਅਨੁਸਾਰ :—

***ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥***

(ਅੰਗ ੨੬੪)

ਪ੍ਰਲੋਕ ਦਾ ਰਸਤਾ ਬਹੁਤ ਲੰਬਾ ਹੈ, ਜਿਸ ਦੇ ਕੋਹਾਂ ਮੀਲਾਂ ਆਦਿ ਦੀ ਗਿਣਤੀ ਕਰਨੀ ਕਠਨ ਹੈ। ਜਿਸ ਰਸਤੇ ਵਿਚ :—

***ਜਿਹ ਪੈਡੈ ਮਹਾ ਅੰਧ ਗੁਬਾਰਾ॥*** (ਸੁਖਮਨੀ ਸਾਹਿਬ)

ਅਤੇ ਜਿਥੇ :—

***ਜਹ ਮਹਾ ਭਇਆਨ ਦੂਤ ਜਮ ਦਲੈ॥*** (ਸੁਖਮਨੀ ਸਾਹਿਬ)

ਤੇ ਹਜ਼ੂਰ ਨੇ ਦੱਸਿਆ ਹੈ ਕਿ ਜਿਥੇ "ਜਹ ਮੁਸਕਲ ਹੋਵੈ ਅਤਿ ਭਾਰੀ॥" ਐਸਾ ਕਠਨ ਰਸਤਾ ਜਿਥੇ ਨਾਮ ਹੀਨ ਪਾਪਾਤਮਾ ਨੂੰ ਭਾਰੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤੇ ਜਮਾਂ ਵਲੋਂ ਰਸਤੇ ਵਿਚ ਹੀ ਇਸ ਦੇ ਪੁੰਨ ਕਰਮ ਖੋਹ ਲਏ ਜਾਂਦੇ ਹਨ। ਗਰੁੜ ਪੁਰਾਣ ਅਨੁਸਾਰ ਮਾਤ ਲੋਕ ਤੋਂ ਜਮ ਲੋਕ ਤੱਕ ਦਾ ਰਸਤਾ ਅਠਾਸੀ ਹਜ਼ਾਰ ਜੋਜਨ ਦੱਸਿਆ ਹੈ ਅਤੇ ਚਾਰ ਕੋਹ ਦਾ ਇਕ ਜੋਜਨ ਮੰਨਿਆ ਹੈ। ਰਸਤੇ ਵਿਚ ਅੱਠ ਪੜਾਅ ਭਾਵ ਅੱਠ ਠਹਿਰਾਅ ਦੱਸੇ ਹਨ ਅਤੇ ਇਨ੍ਹਾਂ ਥਾਵਾਂ 'ਤੇ ਪਾਪੀਆਂ ਨੂੰ ਭਾਰੀ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ।

***੨. ਸਹਸ ਅਠਾਸੀ ਜੋਜਨ ਭੂਰੀ॥***
***ਮ੍ਰਿਤ ਲੋਕ ਤੇ ਜਮਪੁਰ ਦੂਰੀ॥***
***ਆਠ ਹੈਂ ਠੋਰ ਮਗ ਮੈ ਭਾਰੀ॥***
***ਘੋਰਿ ਕਸਟ ਪਾਵਹਿ ਨਰ ਨਾਰੀ॥***

(ਗੁਰਵਾਕ ਚਾਨਣ, ਭਾਗ ਪਹਿਲਾ, ਪੰਨਾ ੬੩)

***੩. ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ॥***
***ਨਾਵਹੁ ਭੂਲੇ ਦੇਇ ਸਜਾਏ॥***

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

***ਘੜੀ ਮੂਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ॥***

(ਅੰਗ ੧੨੭)

***੪. ਹਰਿ ਬਿਨੁ ਅਵਰ ਕ੍ਰਿਆ ਬਿਰਥੇ॥***
***ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥***

(ਅੰਗ ੨੧੬)

## ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥

ਦਯੁ=ਪ੍ਰੇਰਕ ਪ੍ਰਮਾਤਮਾ ਨੂੰ ਭੁਲਾ ਕੇ (ਅੰਤ) ਵਿਗੋਚੇ ਵਿਚ ਆਉਣਾ ਭਾਵ ਖ਼ੁਆਰ ਹੋਣਾ ਹੁੰਦਾ ਹੈ ਅਤੇ ਪ੍ਰਭੂ ਤੋਂ ਬਿਨਾਂ ਅੱਗੇ ਕੋਈ ਵੀ ਸਹਾਈ ਨਹੀਂ ਹੁੰਦਾ।

***੧. ਮੇਰੇ ਮਨ ਹਰਿ ਹਰਿ ਨਾਮੁ ਧਿਆਇ॥***
***ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ॥***

(ਅੰਗ ੪੫)

ਇਕ ਪ੍ਰਮਾਤਮਾ ਦਾ ਨਾਮ ਹੀ ਅੱਗੇ ਸਹਾਇਤਾ ਕਰਨ ਵਾਲਾ ਹੈ ਅਤੇ ਜਮਾਂ ਦੀ ਮਾਰ ਤੋਂ ਬਚਾਉਣ ਵਾਲਾ ਹੈ :—

## ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥

ਜਿਹੜੇ ਮਨੁੱਖ ਆਪਣੇ ਪਿਆਰੇ ਪ੍ਰਭੂ ਦੀ ਚਰਣੀਂ ਲੱਗੇ ਹਨ, ਤਿਨ ਕੀ=ਉਨ੍ਹਾਂ ਦੀ ਸੋਇ=ਸੋਭਾ ਇਥੇ ਤੇ ਅੱਗੇ ਨਿਰਮਲੀ ਹੈ :—

***੧. ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥***

(ਅੰਗ ੪੫)

## ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥

(ਗੁਰੂ ਜੀ ਕਥਨ ਕਰਦੇ ਹਨ ਕਿ) ਹੇ ਪ੍ਰਭੂ ! (ਮੈਂ) ਨਾਨਕ ਦੀ ਇਹ ਬੇਨਤੀ ਹੈ (ਕਿ ਐਸੀ ਵਿਛੜੀ ਹੋਈ ਨੂੰ) ਮਿਲੋ ਤੇ ਫੇਰ ਪ੍ਰਾਪਤ ਹੋਇ ਰਹੋ।

ਅਥਵਾ :— ਆਪ ਅੰਤਹਕਰਨ ਵਿਚ ਪ੍ਰਾਪਤ ਤਾਂ ਹੋ, ਪਰ ਮੈਨੂੰ ਸਾਖਿਆਤ (ਪ੍ਰਗਟ) ਮਿਲੋ ਜੀ, ਜਿਵੇਂ ਧੰਨੇ ਭਗਤ ਨੂੰ ਮਿਲੇ ਹੋ। ਯਥਾ :—

***ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥***

(ਆਸਾ ਧੰਨਾ ਜੀ, ਮ: ੫, ਅੰਗ ੪੮੮) (ਅੰਮ੍ਰਿਤ ਰਸ, ਭਾਗ ਪਹਿਲਾ, ਪੰਨਾ ੪੩)

~~~~~~~~~~~~~~~~~~~~~~~~~
~~~~~~~~~~~~~~~~~~~~~~~~~

## ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥ ੩॥

ਵੈਸਾਖ ਦਾ ਮਹੀਨਾ ਤਾਂ ਹੀ ਸੁਹਾਵਣਾ ਲੱਗਦਾ ਹੈ ਜੇ ਪਹਿਲਾਂ ਪੂਰਨ ਸੰਤ ਮਿਲੇ ਤੇ ਫਿਰ ਮਿਲ ਪਵੇ ਉਹ ਹਰੀ (ਹਰਿ ਅਬਿਨਾਸ਼ੀ ਓਹ) ਉਹ ਸੰਤ ਮਿਲ ਪੈਣ :—

I_S

)

*੧. ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*

(ਅੰਗ ੧੩੬)

*੨. ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥*

(ਅੰਗ ੩੧੯)

ਅਥਵਾ :— ਉਹ ਹਰੀ ਸੰਤ (ਰੂਪ ਹੋ ਕੇ ) ਮਿਲ ਪਵੇ, ਜੈਸੇ ਹਜ਼ੂਰ ਦਾ ਫੁਰਮਾਣ ਹੈ :—

*੩. ਨਾਨਕ ਸੰਤ, ਸੰਤ ਹਰਿ ਏਕੋ,*
*ਜਪਿ ਹਰਿ ਹਰਿ ਨਾਮੁ ਸੋਹੰਦੀ॥*

(ਅੰਗ ੭੯)

*੪. ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ,*
*ਕਿਲਵਿਖ ਦੁਖ ਕਾਟੇ ਸਭਿ ਦੂਰਿ॥*
*ਆਤਮ ਜੋਤਿ ਭਈ ਪਰਫੁਲਿਤ,*
*ਪੁਰਖੁ ਨਿਰੰਜਨੁ ਦੇਖਿਆ ਹਜੂਰਿ॥*

(ਅੰਗ ੧੧੯੮)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਰਿ ਜੇਠਿ ਜੁੜੰਦਾ ਲੋੜੀਐ

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥ ੪ ॥

(ਅੰਗ ੧੩੪)

ਪਰਮ ਸਨਮਾਨ ਅਤੇ ਸਤਿਕਾਰ ਯੋਗ ਗੁਰ ਸੰਗਤ ਜੀ ! ਅੱਜ ਇਕ ਜੇਠ ਹੈ ਭਾਵ ਜੇਠ ਦੇ ਮਹੀਨੇ ਦੀ ਸੰਗਰਾਂਦ ਹੈ। ਇਹ ਦੇਸੀ ਸਾਲ ਦਾ ਤੀਸਰਾ ਮਹੀਨਾ ਅਤੇ ਦੂਸਰੀ ਰੁੱਤ ਗ੍ਰੀਖਮ ਦਾ ਪਹਿਲਾ ਮਹੀਨਾ ਹੈ। ਆਓ ਸਭ ਤੋਂ ਪਹਿਲਾਂ ਰਸਨਾ ਨੂੰ ਪਵਿੱਤਰ ਕਰੀਏ— ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਬਾਰਹ ਮਾਹਾ ਮਾਂਝ ਰਾਗੁ ਅੰਦਰ ਇਸ ਮਹੀਨੇ ਨਾਲ ਸਬੰਧਿਤ ਸ਼ਬਦ ਆਪ ਸੰਗਤਾਂ ਨੇ ਪੜ੍ਹ ਸੁਣਿ ਲਿਆ ਹੈ। ਇਸ ਪਾਵਨ ਸ਼ਬਦ ਦੀ ਵੀਚਾਰ ਗੁਰਮਤਿ ਅਨੁਸਾਰ, ਗੁਰਬਾਣੀ ਦੀ ਰੋਸ਼ਨੀ ਵਿਚ ਕਰਨੀ ਹੈ।

## ਵਿਸ਼ਾ=ਮਾਹੁ ਜੇਠੁ ਭਲਾ

ਪ੍ਰਾਕਿਰਤਕ ਮੰਡਲ ਵਿਚ ਸੂਰਜ ਅਤੇ ਧਰਤੀ ਦੀ ਗਰਦਿਸ਼ ਨਾਲ ਰੁੱਤਾਂ ਬਦਲਦੀਆਂ ਰਹਿੰਦੀਆਂ ਹਨ। ਰੁੱਤਾਂ ਦੀ ਗਿਣਤੀ ੬ ਮੰਨੀ ਹੈ। ਸਾਲ ਦੇ ੧੨ ਮਹੀਨੇ ਹਨ। ਦੋ ਮਹੀਨੇ ਦੀ ਇਕ ਰੁੱਤ ਹੁੰਦੀ ਹੈ। ਇਸ ਤਰ੍ਹਾਂ ਛੇ ਰੁੱਤਾਂ ਹਨ—ਬਸੰਤ, ਗ੍ਰੀਖਮ, ਪਾਵਸ, ਸਰਦ, ਹਿਮਕਰ, ਸ਼ਿਸ਼ਿਰ।

੧. ਚੇਤ, ਵੈਸਾਖ—ਰੁੱਤ ਬਸੰਤ। ੨. ਜੇਠ, ਹਾੜ—ਰੁੱਤ ਗ੍ਰੀਖਮ। ੩. ਸਾਉਣ, ਭਾਦੋਂ—ਰੁੱਤ ਪਾਵਸ। ੪. ਅੱਸੂ, ਕੱਤਕ—ਰੁੱਤ ਸਰਦ, ੫. ਮੱਘਰ, ਪੋਹ—ਰੁੱਤ ਹਿਮਕਰ, ੬. ਮਾਘ, ਫੱਗਣ—ਰੁੱਤ ਸ਼ਿਸ਼ਿਰ। ਇਨ੍ਹਾਂ ਰੁੱਤਾਂ ਵਿਚੋਂ ਇਕ ਰੁੱਤ ਗ੍ਰੀਖਮ ਜੋ ਜੇਠ ਮਹੀਨੇ ਤੋਂ ਸ਼ੁਰੂ ਹੋ ਕੇ ਹਾੜ ਦਾ ਸਾਰਾ ਮਹੀਨਾ ਰਹਿੰਦੀ ਹੈ, ਇਹ ਅਤਿ ਤਪਸ਼ ਭਰੀ ਰੁੱਤ ਹੈ, ਜਿਸ ਨੂੰ ਗੁਰਬਾਣੀ ਅੰਦਰ ਗੁਰਦੇਵ ਨੇ ਇਸ ਤਰ੍ਹਾਂ ਦਰਸਾਇਆ ਹੈ :—

***ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ॥***

(ਅੰਗ ੯੨੮)

ਜੇਠ ਗਰਮੀ ਦੀ ਰੁੱਤ ਦਾ ਪਹਿਲਾ ਮਹੀਨਾ ਹੈ। ਬਸੰਤ ਬਹਾਰ ਤੋਂ ਮਗਰੋਂ ਜਦ ਜੇਠ ਦਾ ਮਹੀਨਾ ਚੜ੍ਹਦਾ ਹੈ ਤਾਂ ਸੂਰਜ ਦੀ ਗਰਮੀ ਨਾਲ ਧਰਤੀ ਤੱਪਦੀ ਹੈ। ਮਾਰੂਥਲ ਅੱਗ ਵਾਂਗੂੰ ਭੱਖਦੇ ਹਨ। ਸਰੋਵਰਾਂ ਦਾ ਪਾਣੀ ਵੀ ਤਪਸ਼ ਨਾਲ ਉਬਾਲੇ ਖਾਣ ਲੱਗ ਜਾਂਦਾ ਹੈ। "ਬਾਰਹ ਮਾਹ ਕਲਗੀਆਂ ਵਾਲੇ ਦੀ ਉਸਤਤਿ ਵਿਚ" ਭਾਈ ਵੀਰ ਸਿੰਘ ਨਾਂ ਦੇ ਕਵੀ ਨੇ ਜੇਠ ਮਹੀਨੇ ਅੰਦਰ ਭੰਗਾਣੀ ਦੇ ਯੁੱਧ ਅੰਦਰ ਮਹੰਤ ਕ੍ਰਿਪਾਲ ਦਾਸ ਉਦਾਸੀ ਸਾਧੂ ਦੀ ਸੂਰਮਤਾਈ, ਬਹਾਦਰੀ ਦਾ ਜ਼ਿਕਰ ਕਰਦਿਆਂ, ਇਸ ਮਹੀਨੇ ਦੀ ਪ੍ਰਬਲ ਤਪਸ਼ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ :—

***ਜਬ ਚੜ੍ਹਿਆ ਜੇਠ ਬਿਲਾਸੀ।***
***ਪ੍ਰਬਲ ਤੀਛਣ ਧੁਪ ਪਰਕਾਸ਼ੀ।***

~~~~~~~~~~~~~~~~~~~~~~~~
~~~~~~~~~~~~~~~~~~~~~~~~

***ਸੂਰਜ ਉਤਰਾ ਖੰਡ ਨਿਵਾਸੀ।***
***ਧਰਤੀ ਤਪ ਕੇ ਭਈ ਤਵਾ ਸੀ।***
***ਕੂਤਕ ਝੜੀ ਕਿਰਪਾਲ ਉਦਾਸੀ।***
***ਮਾਨੋ ਪਾਂਡੋ ਗਦਾ ਉਦਾਸੀ, ਧਾਇਆ ਜੁੱਧ ਨੂੰ॥'***

(ਸਤਿਬੀਰ ਸਿੰਘ, ਬਾਰਹ ਮਾਹਾ ਤਿਨੇ, ਪੰਨਾ ੧੩)

G_M

(4

ਬਾਰਾਂਮਾਹ ਦਸਮ ਗ੍ਰੰਥ ਅੰਦਰ ਜੇਠ ਨੂੰ ਬੜਾ ਬਲਵਾਨ ਕਿਹਾ ਹੈ, ਕਿਉਂਕਿ ਜੇਠ ਚੜ੍ਹਦੇ ਹੀ ਪਾਣੀ ਤੇ ਹਵਾ ਅੱਗ ਵਾਂਗ ਹੋ ਜਾਂਦੇ ਹਨ। ਹਰ ਚੀਜ਼ ਤੱਪ ਖਲੋਂਦੀ ਹੈ। ਚੱਲਦੇ ਰਾਹੀ ਰੁਕ ਕੇ ਦਰੱਖ਼ਤਾਂ ਦੀ ਠੰਡੀ ਛਾਂ ਹੇਠ ਬੈਠ ਕੇ ਸਰੀਰ ਦੀ ਤਪਸ਼ ਮਿਟਾਉਂਦੇ ਹਨ। ਇਸੇ ਤਰ੍ਹਾਂ ਪਤੀ ਦੇ ਨਾ ਮਿਲਣ ਕਰਕੇ ਜੀਵ-ਇਸਤ੍ਰੀ ਵਿਆਕੁਲ ਹੋ ਉਠਦੀ ਹੈ :—

***ਨੀਰ ਸਮੀਰ ਹੁਤਾਸਨ ਕੇ ਸਮ, ਅਉਰ ਅਕਾਸ ਧਰਾ ਤਪਤਾਈ॥***
***ਪੰਥ ਨਾ ਪੰਥੀ ਚਲੈ ਕੋਊਓ, ਤਰੁ ਤਾਕਿ ਤਰੈ, ਤਨ ਤਾਪ ਸਿਰਾਈ॥***
***ਜੇਠ ਮਹਾ ਬਲਵੰਤ ਭਯੋ, ਅਤਿ ਬਿਆਕੁਲ ਜੀਯ, ਮਹਾ ਰਿਤ ਪਾਈ॥***
***ਐਸੇ ਸਕਜੌ ਧਸਕਜੌ ਸਸਕਜੌ ਟਸਕਜੌ ਨ ਹੀਯੋ ਕਸਕਜੌ ਨ ਕਸਾਈ॥੯੧੬॥***

(ਸਤਿਬੀਰ ਸਿੰਘ ਬਾਰਹ ਮਾਹਾ ਤਿਨੇ, ਪੰਨਾ ੧੭)

ਬਾਰਾਂਮਾਹ ਰਾਮ ਸਿੰਘ ਕਵੀ ਦੇ ਕਥਨ ਅਨੁਸਾਰ ਵੀਰ ਰਸ ਭਰਪੂਰ ਜੰਗ ਯੁੱਧ ਦੇ ਵਰਣਨ ਅੰਦਰ, ਜੇਠ ਮਹੀਨੇ ਦੀ ਤਪਤ ਨੂੰ ਇਸ ਤਰ੍ਹਾਂ ਕਥਨ ਕੀਤਾ ਗਿਆ ਹੈ :—

***ਗੁਰ ਚੜ੍ਹਿਆ ਜੇਠ ਕਰਾਰਾ, ਦੁਸਮਨ ਦੇ ਸਿਰ ਧਰਿਆ ਆਰਾ।***
***ਲੋਹਾਂ ਵਗਨ ਬੇਸਮਾਰਾ, ਬਾਲੂ ਰੇਤਾ ਤਪੇ ਅੰਗਾਰਾ।***
***ਸੂਰਜ ਝੁਕ ਕਰ ਮਿਲੇ ਪਹਾਰਾਂ,***
***ਦੁਸ਼ਮਣ ਸੜਦੇ ਸਾੜ ਅਪਾਰਾ, ਕੁਦਰਤ ਤੇਰੀਆਂ।***

(ਪੰਜਾਬੀ ਬਾਰਾਂ ਮਾਹੇ, ਪਿਆਰਾ ਸਿੰਘ ਪਦਮ, ਪੰਨਾ ੧੪੫)

ਸੁੱਖਾ ਸਿੰਘ ਕਵੀ ਨੇ ਆਪਣੇ ਰਚਿਤ 'ਬਾਰਾਮਾਹੇ' ਅੰਦਰ ਕਥਨ ਕੀਤਾ ਹੈ :—

***ਜੇਠ ਨੇਠ ਕੋਈ ਨਹੀਂ, ਜਲ ਥਲ ਅਗਨ ਅਨੰਤ।***
***ਬਿਰਹੁ ਬਿਆਧਿ ਅਸਾਧ ਦੁਖ, ਜਿਨ ਕੇ ਨਹਿ ਘਰ ਕੰਤ। ੧।***
***ਆਇਆ ਜੇਠ ਜੋਰ ਕਰ ਹੱਲੇ, ਪੈਂਦੀ ਧੁਪ ਦੇਇ ਥਰਥਲੇ,***
***ਕੋਈ ਪੰਥੀ ਪੰਧੁ ਨ ਚਲੇ......***

(ਪੰਜਾਬੀ ਬਾਰਾਂਮਾਹੇ, ਪੰਨਾ ੧੫੨)

ਇਹ ਦ੍ਰਿਸ਼ਮਾਨ ਪ੍ਰਾਕਿਰਤਕ ਮੰਡਲ ਅੰਦਰ ਜੇਠ ਮਹੀਨੇ ਵਿਚ ਸੂਰਜ ਦੀ ਤਪਸ਼ ਨਾਲ "ਧਰਤੀ ਦੂਖ ਸਹੈ, ਸੋਖੈ ਅਗਨਿ ਭਖੈ॥ ਨਾਲ ਜੀਅ ਜੰਤ ਦੇ ਦੁੱਖੀ ਹੋਵਣ ਦਾ ਜ਼ਿਕਰ ਕੀਤਾ ਹੈ। ਇਸ ਦ੍ਰਿਸ਼ਮਾਨ ਪ੍ਰਾਕਿਰਤਕ ਮੰਡਲ ਤੋਂ ਬਾਅਦ ਸੂਖਮ ਮੰਡਲ ਦੀ ਆਪਣੀ ਖ਼ਾਸ ਦੁਨੀਆਂ ਹੈ, ਜਿਸ ਵਿਚ ਅਗਿਆਨ ਸੂਰਜ ਤਪ ਰਿਹਾ ਹੈ ਅਤੇ ਵਿਕਾਰਾਂ ਦੀ ਤਪਸ਼ ਰੂਪ ਅੱਗ ਨਾਲ-

***ਤਪਿ ਤਪਿ ਖਪੈ ਬਹੁਤੁ ਬੇਕਾਰ॥*** (ਅੰਗ ੬੬੧)

ਦੇ ਸਿਧਾਂਤ ਅਨੁਸਾਰ ਲੁਕਾਈ ਅੰਦਰੋਂ ਤਪ ਰਹੀ ਹੈ।

ਪਰ ਬਾਹਰਲੀ ਤਪਸ਼ ਬਾਰਸ਼ ਹੋਣ ਨਾਲ, ਜਾਂ ਠੰਡੀ ਹਵਾ ਚਲਣ ਨਾਲ ਦੂਰ ਹੋ ਜਾਂਦੀ ਹੈ। ਇਸ ਤਪਸ਼ ਤੋਂ ਬਚਣ ਵਾਸਤੇ ਤਾਂ ਅਮੀਰ ਮਾਇਆਧਾਰੀ ਲੋਕ ਏ.ਸੀ. ਰੂਮ ਅੰਦਰ ਵੀ ਬਚਾਅ ਹਾਸਲ ਕਰ ਲੈਂਦੇ ਹਨ।

ਇਸ ਸੂਖਮ ਮੰਡਲ ਦੀ ਦੁਨੀਆਂ ਜਿਸ ਵਿਚ ਮਨ ਦੀ ਗਰਦਿਸ਼ ਨਾਲ ਆਤਮ ਮੰਡਲ ਵਿਚ ਵਿਕਾਰਾਂ ਦੀ ਤਪਸ਼—ਤ੍ਰਿਸ਼ਨਾ, ਕਾਮ, ਕਰੋਧ, ਲੋਭ ਦੀ ਅੱਗ ਨਾਲ-

***ਅਗਨਿ ਸਾਗਰੁ ਬੂਡਤ ਸੰਸਾਰਾ॥*** (ਅੰਗ ੮੦੪)

ਇਸ ਤਪਸ਼ ਤੋਂ ਬਚਣ ਵਾਸਤੇ ਤਾਂ ਇਕ ਹੀ ਸਾਧਨ ਹੈ, ਜੋ ਗੁਰੂ ਕਿਰਪਾ ਨਾਲ ਹਰ ਇਕ ਅਮੀਰ, ਗ਼ਰੀਬ ਨੂੰ ਪ੍ਰਾਪਤ ਹੋ ਸਕਦਾ ਹੈ, ਉਹ ਸਾਧਨ ਹੈ :—

***ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥***
***ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥***

(ਅੰਗ ੭੦੯)

ਇਸ ਸੱਚੀ ਨਾਮ ਰੂਪੀ ਠੰਢ ਦੇ ਦੇਣ ਵਾਲੇ, ਸ਼ਾਂਤੀ ਦੇ ਸੋਮੇ, ਸੀਤਲਤਾ ਦੇ ਮੁਜੱਸਮੇ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ, ਇਸ ਠੰਢ ਕਰਕੇ ਤੱਤੀ ਤਵੀ, ਤੱਤੀ ਰੇਤ, ਉਬਲਦੀ ਦੇਗ ਦੇ ਸੇਕ ਦਾ ਦੁੱਖ ਨਹੀਂ ਮੰਨਿਆ। ਹਜ਼ੂਰ ਦੀ ਸ਼ਹਾਦਤ ਇਸ ਜੇਠ ਮਹੀਨੇ ਦੀ ਜੇਠ ਸੁਦੀ ਚੌਥ ੧੬੬੩ ਬਿਕ੍ਰਮੀ ਨੂੰ ਹੋਈ ਹੈ। ਕਵੀ "ਅਵਾਰਾ" ਆਪ ਦੀ ਇਸ ਸ਼ਹੀਦੀ ਘਟਨਾ ਨੂੰ ਇਉਂ ਬਿਆਨ ਕਰਦਾ ਹੈ :—

***ਜੇਠ ਹਾੜ ਵਿਚ ਵੱਸੀਆਂ ਅੱਗਾਂ, ਸਾਵਣ ਛਹਿਬਰ ਲਾਈ।***
***ਰਾਤ ਹਨੇਰੀ ਪਿਛੋਂ ਚਿੱਟੀ, ਚੰਨ ਚਾਨਣੀ ਆਈ।***
***ਇੰਜੇ ਜ਼ੁਲਮ ਸਿਤਮ ਦੀਆਂ ਲੋਹਾਂ, ਹਦੋਂ ਵੱਧ ਜਦ ਤਪੀਆਂ,***
***ਉਪਰ ਉਸ ਠੰਢ ਦੇ ਸੋਮੇ, ਆਣ ਸਮਾਧੀ ਲਾਈ।***

ਪ੍ਰਿੰਸੀਪਲ ਗੰਗਾ ਸਿੰਘ ਜੀ ਦਾ ਵੀ ਇਸ ਸ਼ਹੀਦੀ ਘਟਨਾ ਬਾਰੇ ਕਵਿਤਾ ਦਾ ਇਕ

ਬੰਦ ਹੈ :—

***ਅਗਨੀ ਜਲਾਈ ਆਪ ਜਿਸ, ਸੇਕ ਇਸ਼ਕ ਦਾ ਸੀ ਲਾਇਆ।***
***ਰਾਹੀ ਗੀਤ ਗਾ ਕੇ ਤੁਰ ਗਿਆ, ਜਿਸ ਸੱਚ ਕਰ ਦਿਖਲਾਇਆ।***
***ਲੋਹ ਲਾਲ 'ਤੇ ਆਸਣ ਜਮਾ, ਸਿਰ ਗਰਮ ਰੇਤਾ ਸਹਿ ਲਿਆ,***
***ਉਬਲਦੀ ਵਿਚ ਦੇਗ ਦੇ ਬਹਿ, ਵੱਟ ਨਾ ਮੱਥੇ ਪਾਇਆ।***
***ਤਕ ਲੌ ਉਹ ਪੁਤਲਾ ਪ੍ਰੇਮ ਦਾ, ਅਰਜਨ ਗੁਰੂ ਮਹਾਰਾਜ ਹੈ,***
***ਮਿਲ ਸਭ ਸ਼ਹੀਦਾਂ ਨੇ ਕਿਹਾ, ਸਾਡਾ ਇਹ ਸਿਰਤਾਜ ਹੈ।***

## ਸਾਖੀ—ਸ਼ਹੀਦੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਵਿਰੋਧੀ ਦੋ ਹਿੱਸਿਆਂ ਵਿਚ ਵੰਡੇ ਜਾ ਸਕਦੇ ਹਨ। ਇਕ ਹਿੱਸਾ ਜ਼ਾਤੀ ਦੁਸ਼ਮਣੀ ਵਾਲਿਆਂ ਦਾ ਸੀ, ਜਿਨ੍ਹਾਂ ਵਿਚੋਂ ਪ੍ਰਿਥੀਆ, ਮੇਹਰਬਾਨ ਤੇ ਚੰਦੂ ਮੋਹਰੀ ਸਨ। ਦੂਸਰਾ ਹਿੱਸਾ ਸੀ ਪੰਡਤਾਂ ਤੇ ਮੌਲਵੀਆਂ ਦਾ। ਉਹ ਧਾਰਮਿਕ ਮਜ਼੍ਹਬੀ ਤੁਅੱਸਬ ਕਰਕੇ ਗੁਰਦੇਵ ਦੇ ਦੁਸ਼ਮਣ ਬਣੇ ਹੋਏ ਸਨ। ਇਹ ਸਾਰੇ ਸਮੇਂ ਦੀ ਉਡੀਕ ਵਿਚ ਸਨ, ਕਿ ਜਦੋਂ ਗੁਰੂ ਜੀ ਤੋਂ ਬਦਲਾ ਲੈ ਸਕਣ।

ਸ਼ਹਿਜ਼ਾਦਾ ਖ਼ੁਸਰੋ ਜਹਾਂਗੀਰ ਦਾ ਛੋਟਾ ਪੁੱਤਰ ਸੀ। ਖ਼ੁਸਰੋ ਰਾਜਾ ਮਾਨ ਸਿੰਘ ਦੀ ਭੈਣ ਦੀ ਕੁੱਖੋਂ ਪੈਦਾ ਹੋਇਆ ਸੀ। ਖ਼ੁਸਰੋ ਮਿਰਜ਼ਾ ਅਜ਼ੀਜ਼ ਕੋਕਾ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ। ਅਕਬਰ ਰਾਜ ਗੱਦੀ ਖ਼ੁਸਰੋ ਨੂੰ ਦੇਣਾ ਚਾਹੁੰਦਾ ਸੀ ਪਰ ਦੇ ਨਾ ਸਕਿਆ। ਮਿਰਜ਼ਾ ਅਜ਼ੀਜ਼ ਕੋਕਾ ਤੇ ਰਾਜਾ ਮਾਨ ਸਿੰਘ ਵੀ ਇਸ ਹੱਕ ਵਿਚ ਸਨ ਪਰ ਇਹਨਾਂ ਦੋਹਾਂ ਦਾ ਵੀ ਕੋਈ ਵੱਸ ਨਹੀਂ ਚੱਲਿਆ। ਆਖ਼ਿਰ ਜਿਸ ਵੇਲੇ ਸੰਨ ੧੬੦੫ ਈ. (ਸੰਮਤ ੧੬੬੨ ਬਿ.) ਨੂੰ ਅਕਬਰ ਮਰ ਗਿਆ ਤਾਂ ਉਸ ਤੋਂ ਮਗਰੋਂ ਉਹਦਾ ਪੁੱਤਰ ਜਹਾਂਗੀਰ ਤਖ਼ਤ 'ਤੇ ਬੈਠਾ। ਛੇ ਕੁ ਮਹੀਨੇ ਪਿਛੋਂ ਜਹਾਂਗੀਰ ਦੇ ਛੋਟੇ ਸ਼ਹਿਜ਼ਾਦੇ ਖ਼ੁਸਰੋ ਨੇ ਬਗ਼ਾਵਤ ਕਰ ਦਿੱਤੀ ਪਰ ਬਹਾਨਾ ਇਹ ਕੀਤਾ ਆਗਰਾ ਛੱਡਣ ਸਮੇਂ ਕਿ ਉਹ ਦਾਦੇ ਅਕਬਰ ਦੇ ਮਕਬਰੇ ਸਕੰਦਰੀਆ ਉੱਤੇ ਫੁੱਲ ਚੜ੍ਹਾਉਣ ਜਾ ਰਿਹਾ ਹੈ। ਉਸ ਨੂੰ ਇਹ ਖ਼ਬਰਾਂ ਮਿਲ ਰਹੀਆਂ ਸਨ ਕਿ ਜਹਾਂਗੀਰ ਪਿੱਛੇ ਆ ਰਿਹਾ ਹੈ। ਉਹ ੩੫੦ ਸਾਥੀਆਂ ਸਣੇ ਘਬਰਾਇਆ ਹੋਇਆ ਪੰਜਾਬ ਵੱਲ ਵਧਿਆ। ਇਸ ਸਮੇਂ ਉਹ ਤਰਨ ਤਾਰਨ ਸਾਹਿਬ ਗਿਆ। ਉਹ ਪਹਿਲਾਂ ਵੀ ਅਕਬਰ ਨਾਲ ਗੁਰੂ ਘਰ ਦੇ ਦਰਸ਼ਨ ਕਰ ਚੁੱਕਾ ਸੀ। ਤਰਨ ਤਾਰਨ ਸਾਹਿਬ ਇਸ ਨੇ ਲੋੜ ਅਨੁਸਾਰ ਪ੍ਰਸ਼ਾਦਾ ਪਾਣੀ ਛਕਿਆ। ਪਰ ਇਸ ਦੇ ਮਗਰੇ ਜਹਾਂਗੀਰ ਫ਼ੌਜ ਲੈ ਕੇ ਤੁਰਿਆ ਆ ਰਿਹਾ ਸੀ। ਅਸਲ ਵਿਚ ਖ਼ੁਸਰੋ ਦਾ ਇਰਾਦਾ ਲਾਹੌਰ ਉੱਤੇ ਕਬਜ਼ਾ ਕਰਕੇ ਕਿਲ੍ਹੇ ਵਿਚ ਬਹਿ ਕੇ ਟਾਕਰਾ ਕਰਨ ਦਾ

ਸੀ, ਪਰ ਉਹ ਇਸ ਜਤਨ ਵਿਚ ਸਫਲ ਨਾ ਹੋਇਆ। ਕੁਛ ਭਰੋਸੇ ਯੋਗ ਸਾਥੀ ਨਾਲ ਲੈ ਕੇ ਖ਼ੁਸਰੋ ਕਾਬਲ ਵੱਲ ਨੂੰ ਨੱਸਿਆ, ਪਰ ਝਨਾ ਪਾਰ ਕਰਨ ਲੱਗਾ ਉਹ ਪਕੜਿਆ ਗਿਆ ਸੀ। ਏਨੇ ਤਕ ਜਹਾਂਗੀਰ ਲਾਹੌਰ ਪੁੱਜ ਗਿਆ ਸੀ। ਖ਼ੁਸਰੋ ਤੇ ਉਸ ਦੇ ਸਾਥੀ ਕੈਦੀਆਂ ਦੀ ਹੈਸੀਅਤ ਵਿਚ ਲਾਹੌਰ ਲਿਆਂਦੇ ਗਏ। ਖ਼ੁਸਰੋ ਪੁੱਤਰ ਸੀ, ਇਸ ਵਾਸਤੇ ਉਸ ਨੂੰ ਨਜ਼ਰਬੰਦ ਰੱਖਿਆ ਗਿਆ, ਪਰ ਉਹਦੇ ਸਾਰੇ ਹੀ ਸਾਥੀ ਬੜੇ ਤਸੀਹੇ ਦੇ ਕੇ ਕਤਲ ਕੀਤੇ ਗਏ। ਹੁਸੈਨ ਬੇਗ ਤੇ ਅਬਦੁੱਲ ਰਹੀਮ ਨੂੰ ਖੋਤੇ 'ਤੇ ਚਾੜ੍ਹ ਕੇ ਸ਼ਹਿਰ ਵਿਚ ਫੇਰਿਆ ਗਿਆ ਤੇ ਗਊ ਦੇ ਕੱਚੇ ਚਮੜੇ ਵਿਚ ਮੜ੍ਹ ਕੇ ਮਾਰਿਆ ਗਿਆ।

ਬਾਦਸ਼ਾਹ ਜਹਾਂਗੀਰ ਨਵਾਂ-ਨਵਾਂ ਤਖ਼ਤ 'ਤੇ ਬੈਠਾ ਸੀ। ਉਹ ਕੱਟੜ ਮੁਲਾਣਿਆਂ ਨੂੰ ਖ਼ੁਸ਼ ਕਰਨ ਵਾਸਤੇ ਗ਼ੈਰ-ਮੁਸਲਮਾਨਾਂ ਉੱਤੇ ਵੱਧ ਤੋਂ ਵੱਧ ਜ਼ੁਲਮ ਕਰਕੇ ਦੱਸਣਾ ਚਾਹੁੰਦਾ ਸੀ ਕਿ ਉਹ ਪੱਕਾ ਮੁਸਲਮਾਨ ਤੇ ਇਸਲਾਮ ਦਾ ਵਫ਼ਾਦਾਰ ਹੈ। ਬਾਦਸ਼ਾਹ ਕੋਲ ਸ਼ਿਕਾਇਤ ਗਈ ਕਿ ਗੁਰੂ ਮਹਾਰਾਜ ਨੇ ਬਾਗ਼ੀ ਖ਼ੁਸਰੋ ਦੀ ਮਦਦ ਕੀਤੀ ਹੈ। ਜਹਾਂਗੀਰ ਨੇ ਉਸੇ ਵੇਲੇ ਗੁਰਦੇਵ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਕੇ ਮੁਰਤਜ਼ਾ ਖ਼ਾਂ ਨੂੰ ਭੇਜਿਆ।

ਜਹਾਂਗੀਰ ਦੇ ਹੁਕਮ ਨਾਲ ਮੁਰਤਜ਼ਾ ਖ਼ਾਂ ਨੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਲੈ ਆਂਦਾ। ਪੰਜ ਸਿੱਖ : ਭਾਈ ਜੇਠਾ, ਪਿਰਾਣਾ, ਪੈੜਾ, ਬਿਧੀਆ ਤੇ ਲੰਙਾਹ, ਗੁਰੂ ਮਹਾਰਾਜ ਦੇ ਨਾਲ ਲਾਹੌਰ ਆਏ ਹਨ। ਗੁਰੂ ਜੀ ਉੱਪਰ ਖ਼ੁਸਰੋ ਦੀ ਮਦਦ ਕਰਨ ਬਾਰੇ ਦੋਸ਼ ਲਾਇਆ ਗਿਆ ਸੀ ਕਿਉਂਕਿ ਖ਼ੁਸਰੋ ਗੋਇੰਦਵਾਲ ਤੇ ਤਰਨ ਤਾਰਨ ਦੇ ਰਸਤੇ ਲਾਹੌਰ ਨੂੰ ਗਿਆ ਸੀ। ਗੁਰੂ ਅਰਜਨ ਦੇਵ ਜੀ ਉਸ ਵੇਲੇ ਤਰਨ ਤਾਰਨ ਸਨ। ਲੰਘਦੇ-ਲੰਘਦੇ ਖ਼ੁਸਰੋ ਤੇ ਕੁਝ ਉਹਦੇ ਸਾਥੀਆਂ ਨੇ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕਿਆ ਤੇ ਗੁਰਦੇਵ ਨੂੰ ਮੱਥਾ ਟੇਕਿਆ। ਇਸ ਤੋਂ ਵੱਧ ਉਚੇਚਾ ਕੁਝ ਨਹੀਂ ਹੋਇਆ। ਇਹ ਗੁਰੂ ਘਰ ਦੀ ਮਰਯਾਦਾ ਹੈ। ਗੁਰੂ ਘਰੋਂ ਪ੍ਰਸ਼ਾਦਾ ਹਰ ਕਿਸੇ ਨੂੰ ਮਿਲਦਾ ਹੈ। ਫੇਰ ਉਹਨੀਂ ਹੀ ਰਾਹੀਂ ਮਗਰੇ-ਮਗਰ ਬਾਦਸ਼ਾਹ ਆਪ ਲੰਘਿਆ। ਪਰ ਜਿਸ ਵੇਲੇ ਬਾਦਸ਼ਾਹ ਲਾਹੌਰ ਤੋਂ ਤੁਰਨ ਵਾਲਾ ਸੀ, ਉਦੋਂ ਗੁਰੂ ਜੀ ਦੇ ਉਲਟ ਖ਼ੁਸਰੋ ਦੀ ਮਦਦ ਕਰਨ ਦੀ ਸ਼ਿਕਾਇਤ ਹੋਈ ਤਾਂ ਬਾਦਸ਼ਾਹ ਤਸੀਹੇ ਦੇ ਕੇ ਗੁਰੂ ਜੀ ਨੂੰ ਮਾਰਨ ਦਾ ਹੁਕਮ ਦੇ ਕੇ ਉਸੇ ਸਮੇਂ ਅਗ੍ਹਾਂ ਪਿਸ਼ਾਵਰ ਵੱਲ ਚਲਾ ਗਿਆ ਸੀ। ਖੋਜਕਾਰ ਵਿਦਵਾਨ ਇਹ ਵੀ ਲਿਖਦੇ ਹਨ ਕਿ ਜਲਦੀ ਹੀ ਬਾਦਸ਼ਾਹ ਲਾਹੌਰ ਵਾਪਸ ਆ ਗਿਆ ਸੀ। ੨੬ ਮਾਰਚ ਸੰਨ ੧੬੦੭ ਤੱਕ ਫਿਰ ਲਾਹੌਰ ਹੀ ਰਿਹਾ।

ਚਾਹੀਦਾ ਤਾਂ ਇਹ ਸੀ ਕਿ ਮੁਰਤਜ਼ਾ ਖ਼ਾਨ ਆਪ ਸੱਚ ਝੂਠ ਨਿਤਾਰਦਾ ਤੇ ਗੁਰਦੇਵ ਬਾਰੇ ਫ਼ੈਸਲਾ ਆਪ ਕਰਦਾ, ਪਰ ਉਸਨੇ ਸਜ਼ਾ ਦੇਣ ਦਾ ਫ਼ੈਸਲਾ ਕਰਨ ਦੀ ਸਾਰੀ ਜ਼ਿੰਮੇਵਾਰੀ ਚੰਦੂ ਦੁਸ਼ਟ ਨੂੰ ਸੌਂਪ ਦਿੱਤੀ। ਕਿਉਂਕਿ ਇਹ ਫ਼ੈਸਲਾ ਵਿਰੋਧੀਆਂ ਨੇ ਪਹਿਲਾਂ ਹੀ ਕਰ ਲਿਆ ਸੀ ਕਿ ਗੁਰੂ ਜੀ ਨੂੰ ਤਸੀਹੇ ਦੇਣ ਦਾ ਕੰਮ ਚੰਦੂ ਆਪਣੇ ਹੱਥੀਂ ਕਰੇਗਾ ਅਤੇ ਚੰਦੂ ਨੇ ਆਪਣੀ

ਇਹ ਸ਼ਰਤ ਮਨਵਾਉਣ ਵਾਸਤੇ ਪੱਲਿਓਂ ਧਨ ਵੀ ਖ਼ਰਚਿਆ ਸੀ। ਚੰਦੂ ਦੁਸ਼ਟ ਗੁਰੂ ਜੀ ਦੀ ਜਾਨ ਲੈਣ ਨਾਲੋਂ ਉਹਨਾਂ ਨੂੰ ਈਨ ਮਨਾ ਲੈਣ ਵਿਚ ਆਪਣੀ ਵਧੇਰੇ ਜਿੱਤ ਸਮਝਦਾ ਸੀ। ਸੋ ਸਤਿਗੁਰੂ ਦੀ ਜਾਨ ਬਚਾਉਣ ਦਾ ਰਸਤਾ ਵੀ ਮੁਰਤਜ਼ਾ ਖ਼ਾਨ ਆਦਿ ਅਫ਼ਸਰਾਂ ਦੀ ਸਲਾਹ ਨਾਲ ਚੰਦੂ ਨੇ ਕੱਢ ਲਿਆ। ਗੁਰੂ ਮਹਾਰਾਜ ਅੱਗੇ ਵਿਰੋਧੀਆਂ ਵੱਲੋਂ ਤਿੰਨ ਸ਼ਰਤਾਂ ਰੱਖੀਆਂ ਗਈਆਂ ਜੋ ਪੂਰੀਆਂ ਕਰਨ ਉੱਤੇ ਗੁਰੂ ਜੀ ਦੀ ਜਾਨ ਬਚ ਸਕਦੀ ਸੀ :—

੧. ਗੁਰੂ ਮਹਾਰਾਜ ਮੁਸਲਮਾਨ ਹੋ ਜਾਣ।

੨. ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਦੇ ਕੁਝ ਸ਼ਬਦ ਲਿਖ ਦੇਣ।

੩. (ਤੀਸਰੀ ਸ਼ਰਤ ਉਚੇਚੀ ਚੰਦੂ ਵੱਲੋਂ ਸੀ) ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਵਾਸਤੇ ਚੰਦੂ ਦੀ ਲੜਕੀ ਦਾ ਰਿਸ਼ਤਾ ਪਰਵਾਨ ਕਰ ਲਿਆ ਜਾਵੇ।

ਹਜ਼ੂਰ ਇਹ ਤਿੰਨੇ ਸ਼ਰਤਾਂ ਨਾ ਮੰਨਣ, ਤਾਂ ਮੌਤ ਤੋਂ ਪਹਿਲਾਂ ਅਨੇਕਾਂ ਤਸੀਹੇ ਝੱਲਣ ਵਾਸਤੇ ਤਿਆਰ ਹੋ ਜਾਣ। ਸ਼ਰਤਾਂ ਸੁਣ ਕੇ ਗੁਰੂ ਮਹਾਰਾਜ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, "ਭਲੇ ਪੁਰਸ਼ੋ, ਇਹਨਾਂ ਤਿੰਨਾਂ ਸ਼ਰਤਾਂ ਵਿਚੋਂ ਕੋਈ ਵੀ ਪੂਰੀ ਕਰਨੀ ਸਾਡੇ ਵੱਸ ਦੀ ਗੱਲ ਨਹੀਂ। ਤੁਹਾਡੀ ਪਹਿਲੀ ਸ਼ਰਤ ਬਾਰੇ ਏਨਾ ਕਹਿਣਾ ਹੀ ਕਾਫ਼ੀ ਹੈ, ਕਿ ਜੋ ਇਨਸਾਨ ਕਿਸੇ ਭੈਅ ਜਾਂ ਲਾਲਚ ਵਿਚ ਆ ਕੇ ਆਪਣਾ ਧਰਮ ਤਿਆਗ ਦੇਂਦਾ ਹੈ, ਉਹ ਕਿਸੇ ਧਰਮ ਵਿਚ ਵੀ ਮੰਨਣ ਯੋਗ ਨਹੀਂ। ਬਾਕੀ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਲਿਖਣ ਦੀ ਗੱਲ, ਇਹ ਵੀ ਸਾਡੇ ਵੱਸੋਂ ਬਾਹਰੀ ਹੈ। ਗੁਰੂ ਗ੍ਰੰਥ ਸਾਹਿਬ ਰੱਬੀ ਬਾਣੀ ਹੈ। ਜੋ ਅਕਾਲ ਪੁਰਖ ਨੇ ਲਿਖਵਾਇਆ ਹੈ, ਅਸਾਂ ਲਿਖ ਦਿੱਤਾ ਹੈ। ਹੁਣ ਉਸ ਵਿਚ ਇਕ ਅੱਖਰ ਦਾ ਵੀ ਵਾਧਾ-ਘਾਟਾ ਨਹੀਂ ਹੋ ਸਕਦਾ। ਤੇ ਰਿਸ਼ਤਾ ਨਾ ਲੈਣ ਦਾ ਫ਼ੈਸਲਾ ਸੰਗਤ ਨੇ ਕੀਤਾ ਹੈ, ਅਸਾਂ ਨਹੀਂ। ਸਾਡੇ ਵਿਚਾਰ ਅਨੁਸਾਰ ਗੁਰੂ ਨਾਨਕ ਦੀ ਸੰਗਤ ਗੁਰੂ ਨਾਨਕ ਦਾ ਰੂਪ ਹੈ। ਅਸੀਂ ਸੰਗਤ ਦੇ ਕੀਤੇ ਫ਼ੈਸਲੇ ਨੂੰ ਨਹੀਂ ਬਦਲ ਸਕਦੇ।

***ਬਾਬੇ ਬੁੱਢੇ ਅਰ ਗੁਰਦਾਸ। ਇਤਿਆਦਕ ਸਿਖ ਥੇ ਜੋ ਖਾਸ।***
***ਚਿਠੀ ਸਭ ਕੋ ਗੁਰੂ ਸੁਣਾਈ। ਸਭ ਨੇ ਕਹਿਓ ਨਾ ਲੇਹੁ ਸਗਾਈ।***

(ਪੰਥ ਪ੍ਰਕਾਸ਼)

***ਲਿਖਯੋ ਚੰਦੂ ਦੁਸਟ ਗਰਬੀਲੇ। ਦੂਰ ਬਚਨਨ ਸੇ ਹਮ ਉਰ ਛੀਲੇ।***
***ਆਪ ਚੁਬਾਰਾ ਬਣਿਉ ਪਾਪੀ। ਗੁਰ ਕਾ ਘਰ ਇਨ੍ਹ ਮੋਰੀ ਥਾਪੀ।***
***ਨਿੰਦੀ ਯਾ ਬਿਧਿ ਉਨ ਗੁਰ ਗਾਦੀ। ਕਰੀ ਨ ਚਾਹੀਏ ਇਨ ਕੇ ਸਾਦੀ।***

ਆਖ਼ਰੀ ਗੱਲ ਰਹਿ ਗਈ ਤਸੀਹੇ ਝੱਲਣ ਦੀ। ਉਹ ਜੋ ਕੁਛ ਵੀ ਹੋਵੇਗਾ, ਨਿਰੰਕਾਰ

ਦਾ ਭਾਣਾ ਸਮਝ ਕੇ ਅਸੀਂ ਖਿੜੇ ਮੱਥੇ ਝੱਲਾਂਗੇ। ਅਸੀਂ ਤਿਆਰ ਹਾਂ।"

ਜਿਥੇ ਅੱਜ ਕੱਲ੍ਹ ਗੁਰਦੁਆਰਾ ਡੇਹਰਾ ਸਾਹਿਬ ਹੈ, ਗੁਰਦੇਵ ਨੂੰ ਤਸੀਹੇ ਦੇਣ ਵਾਸਤੇ ਉਹ ਥਾਂ ਚੁਣਿਆ ਗਿਆ। ਬੜੇ ਸਖ਼ਤ ਪਹਿਰੇ ਵਿਚ ਮਹਾਰਾਜ ਨੂੰ ਓਥੇ ਲਿਆਂਦਾ ਗਿਆ। ਚੰਦੂ ਨੇ ਇਕ ਵਾਰ ਫਿਰ ਉਹ ਸ਼ਰਤਾਂ ਪੜ੍ਹ ਕੇ ਸੁਣਾਈਆਂ। ਗੁਰਦੇਵ ਦੇ ਇਨਕਾਰ ਕਰਨ ਉੱਤੇ ਜ਼ੁਲਮੀ ਕਾਰਾ ਸ਼ੁਰੂ ਹੋ ਗਿਆ।

ਗੁਰਦੇਵ ਨੂੰ ਪਾਣੀ ਦੀ ਭਰੀ ਦੇਗ ਵਿਚ ਬਿਠਾ ਕੇ ਹੇਠਾਂ ਅੱਗ ਬਾਲਣੀ ਸ਼ੁਰੂ ਕਰ ਦਿੱਤੀ। "ਪ੍ਰਿਥਮੈ ਦੇਗ ਕੇ ਬੀਚ ਬੈਠਾਏ।" ਚੰਦੂ ਦਾ ਖ਼ਿਆਲ ਸੀ ਕਿ ਜਦ ਸਰੀਰ ਵਾਸਤੇ ਪਾਣੀ ਦਾ ਸੇਕ ਸਹਿਣਾ ਔਖਾ ਹੋ ਜਾਵੇਗਾ ਤਾਂ ਗੁਰੂ ਜੀ ਆਪੇ ਸਭ ਕੁਛ ਮੰਨ ਜਾਣਗੇ। ਉਹ ਨਹੀਂ ਸੀ ਜਾਣਦਾ ਕਿ ਬ੍ਰਹਮ ਗਿਆਨੀਆਂ ਦੀ ਅਵਸਥਾ 'ਦੁਖ ਵਿਚਿ ਸੂਖ ਮਨਾਈ' ਵਾਲੀ ਹੁੰਦੀ ਹੈ। ਗੁਰਦੇਵ ਦੇ ਸਾਰੇ ਸਰੀਰ ਉੱਤੇ ਛਾਲੇ ਪੈ ਗਏ। ਗੁਰਦੇਵ ਨੂੰ ਦੇਗ ਵਿਚੋਂ ਕੱਢ ਕੇ ਬੰਦੀ-ਘਰ ਵਿਚ ਪੁਚਾ ਦਿੱਤਾ ਗਿਆ। ਇਸ ਤਰ੍ਹਾਂ ਚੰਦੂ ਗੁਰਦੇਵ ਨੂੰ ਸੋਚਣ ਦਾ ਮੌਕਾ ਦੇਣਾ ਚਾਹੁੰਦਾ ਸੀ।

***ਪ੍ਰਿਥਮੈ ਦੇਗ ਕੇ ਬੀਚ ਬੈਠਾਏ। ਨੀਚੇ ਲਕਰੀ ਭਾਰ ਜਲਾਏ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਅਗਲੇ ਦਿਨ ਚੰਦੂ ਗੁਰਦੇਵ ਪਾਸ ਹਾਜ਼ਰ ਹੋਇਆ। ਉਹਨੇ ਸ਼ਰਤਾਂ ਮੰਨਣ ਵਾਸਤੇ ਮਹਾਰਾਜ ਨੂੰ ਬੜਾ ਪ੍ਰੇਰਿਆ, ਪਰ ਮਹਾਰਾਜ ਆਪਣੇ ਨਿਸ਼ਚੇ 'ਤੇ ਪੱਕੇ ਰਹੇ। ਮਹਾਰਾਜ ਨੂੰ ਸਖ਼ਤ ਪਹਿਰੇ ਵਿਚ ਫਿਰ ਉਸੇ ਥਾਂ 'ਤੇ ਲਿਆਂਦਾ ਗਿਆ। ਇਕ ਕੜਾਹੀ ਵਿਚ ਰੇਤ ਤਪਾ ਕੇ ਲਾਲ ਕੀਤੀ ਗਈ। ਲੋਹ ਉੱਤੇ ਗੁਰਦੇਵ ਨੂੰ ਬਿਠਾ ਕੇ ਹੇਠਾਂ ਅੱਗ ਝੋਕਣੀ ਸ਼ੁਰੂ ਕਰ ਦਿੱਤੀ। ਹੇਠੋਂ ਲੋਹ ਤਪ ਕੇ ਲਾਲ ਹੋ ਗਈ ਤੇ ਉਪਰੋਂ ਨੰਗੇ ਸਰੀਰ ਉੱਤੇ ਸੜਦੀ ਰੇਤ ਦੇ ਕੜਛੇ ਭਰ-ਭਰ ਪਾਉਣੇ ਆਰੰਭ ਦਿੱਤੇ :—

***ਬਲੂ ਰੇਤ ਤਪਾਇ ਧਰੈ ਕੈ। ਗੁਰ ਊਪਰ ਕਰਛੇ ਭਰਵੈ ਕੈ॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

***ਤਪਤ ਰੇਤ ਗੁਰ ਪਰ ਵਹਿ ਡਾਰੈ। ਹਾਇ ਨ ਤੋਬਾ ਗੁਰੂ ਉਚਾਰੈ॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

***ਪੁਨਾ ਦੁਸਟ ਨੇ ਲੋਹ ਤਪਾਈ। ਤਾਂ ਪਰ ਗੁਰ ਕੋ ਦਯੋ ਬਿਠਾਈ॥੭੮॥***
***ਚਰਨ ਤਲੀ ਕਾ ਜਰਹੀ ਮਾਸਾ। ਗੁਰੂ ਅਡੋਲ ਥਿਰੇ ਅੱਨਯਾਸਾ।***
***ਸਾਖੀ ਹ੍ਵੈ ਗੁਰ ਤਨ ਤੇ ਨਯਾਰੇ। ਪੇਖੈ ਪਰਾਰਬਧ ਕੇ ਕਾਰੇ॥ ੭੯॥***

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ, ਬਿਸਰਾਮ ੨੦)

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਚੂੜਾਮਣਿ ਕਵੀ ਸੰਤੋਖ ਸਿੰਘ ਨੇ ਭੀ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਅੰਦਰ ਉਨ੍ਹਾਂ ਕਸ਼ਟਾਂ ਦਾ ਜ਼ਿਕਰ ਕੀਤਾ ਹੈ, ਜੋ ਜੋ ਕਸ਼ਟ ਗੁਰੂ ਸਾਹਿਬ ਜੀ ਨੂੰ ਜ਼ਾਲਮਾਂ ਵਲੋਂ ਦਿੱਤੇ ਗਏ ਸਨ :—

੧. *ਕਹਿ ਚਾਕਰ ਸੋਂ ਦੇਗ ਉਬਾਰੀ। ਪਕਰੋ ਦੇਹੁ ਤਿਸੀ ਮਹਿ ਡਾਰੀ॥ ੪੧॥*
*ਤਬਿ ਸਤਿਗੁਰੂ ਉਠਿ ਆਪੇ ਗਏ। ਤਪਤ ਨੀਰ ਮਹਿ ਬੈਠਤਿ ਭਏ।*
*ਹਾਹਾ ਕਾਰ ਹੇਰਿ ਸਿਖ ਕਰੈਂ। ਉਠਯੋ ਪਿਰਾਣਾ ਸਕਤਿ ਨ ਜਰੈ॥ ੪੨॥*

ਤਥਾ :—

*ਸਤਿਗੁਰ ਬੈਠੇ ਦੇਗ ਮਝਾਰੀ। ਤਰੇ ਦੁਸਟ ਬਹੁ ਸਮਧਾ ਜਾਰੀ॥ ੫੨॥*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੩੪)

੨. *ਤਪਤਿ ਰੇਤ ਪਰ ਨਿਸਚਲ ਬੈਸੇ। ਸੁਖ ਤੇ ਮ੍ਰਿਦੁ ਆਸਨ ਪਰ ਜੈਸੇ।*
*ਇਤ ਉਤ ਅੰਗ ਨਹੀ ਡੁਲਯੰਤੇ। ਭਏ ਮੋਨ ਕੁਛ ਨਹੀ ਕਹੰਤੇ॥ ੪੪॥*
*ਕਹਯੋ ਦੁਸਟ ਪੁਨ ਕਰਛੇ ਲੈ ਕੈ। ਤਪਤਿ ਰੇਤ ਦਿਹੁ ਊਪਰ ਪੈ ਕੈ।*
*ਨਹਿਂ ਬੋਲਤਿ ਨਹਿਂ ਮਾਨਤਿ ਨਾਤਾ। ਇਸ ਕੇ ਗਾਤ ਲਗਹਿ ਨਹਿ ਤਾਤਾ॥੪੫॥*
*ਭਰਿ ਕਰਛੇ ਤਬਿ ਊਪਰ ਪਾਏ। ਨਹਿ ਕੁਛ ਕਹਯੋ ਨ ਅੰਗ ਡੁਲਾਏ।*
*ਦੁਹੁ ਦਿਸ ਤੇ ਤਾਤੋ ਅਤਿ ਬਾਰੂ। ਪਰ ਸਰੀਰ ਪਰ ਬਹੁ ਦੁਖ ਕਾਰੂ॥੪੬॥*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੩੫)

੩. *ਕਹਿ ਕਰਿ ਦੀਰਘ ਲੋਹ ਮੰਗਾਈ।*
*ਧਰਿ ਊਪਰਿ ਤਰੇ ਅਗਨਿ ਜਲਾਈ॥ ੧੮॥*
*ਸਮ ਤਾਂਬੇ ਕੇ ਤਪਤਿ ਕਰਾਈ।*
*ਦੇਖ ਪਾਤਕੀ ਲੀਏ ਬੁਲਾਈ।*
*ਇਸ ਪਰ ਖਰੇ ਹੋਹੁ ਤਪ ਸਹੋ।*
*ਨਾਹਿ ਤਾਂ ਨਾਤਾ ਲੈਬੇ ਚਹੋ॥ ੧੯॥*
*ਗੁਰੂ ਨ ਉਤਰ ਦੀਨਸ ਕੋਈ।*
*ਲੋਹ ਅਰੁਣਨਿ ਉਰ ਮਹਿ ਹੋਈ।*
*ਆਦਿ ਚੰਡਾਲ ਜਿ ਕਿਨਹੁ ਨਿਹਾਰੇ।*
*ਸਭਹਿਨਿ ਹਾ ਹਾ ਕਾਰ ਉਚਾਰੇ॥ ੨੦॥*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੩੬)

ਸਾਰਾ ਸਰੀਰ ਸੜ ਕੇ ਭੜਥਾ ਹੋ ਗਿਆ। ਇਹ ਅਤਿਆਚਾਰ ਵੇਖ ਕੇ ਧਰਤੀ ਤੇ

ਆਕਾਸ਼ ਵੀ ਕੰਬ ਉਠੇ।

ਇਸ ਜ਼ੁਲਮ ਦੀ ਚਰਚਾ ਸਾਰੇ ਸ਼ਹਿਰ ਵਿਚ ਹੋ ਰਹੀ ਸੀ। ਖ਼ਬਰ ਸੁਣ ਕੇ ਸਾਈਂ ਮੀਆਂ ਮੀਰ ਜੀ ਆਪ ਵੇਖਣ ਵਾਸਤੇ ਆਏ। ਵੇਖ ਕੇ ਉਹਨਾਂ ਆਹ ਦਾ ਨਾਅਰਾ ਮਾਰਿਆ ਤੇ ਉਹਨਾਂ ਦੀਆਂ ਅੱਖਾਂ 'ਚੋਂ ਹੰਝੂ ਧਰਤੀ 'ਤੇ ਡਿੱਗੇ ਸਨ। ਉਹਨਾਂ ਦੋਵੇਂ ਹੱਥ ਉਠਾ ਕੇ ਖ਼ੁਦਾ ਦੇ ਸਾਮ੍ਹਣੇ ਸ਼ਿਕਵਾ (ਗਿਲ੍ਹਾ) ਕੀਤਾ ਸੀ।

ਅੱਗੋਂ ਧੀਰਜ ਦੇ ਪੁੰਜ ਗੁਰਦੇਵ ਨੇ ਹੱਥ ਦਾ ਇਸ਼ਾਰਾ ਕਰਦਿਆਂ ਕਿਹਾ, "ਸਾਈਂ ਜੀ ! ਰੱਬ ਦੇ ਬੰਦਿਆਂ ਨੂੰ ਸ਼ਿਕਵੇ ਕਰਨੇ ਨਹੀਂ ਸੋਭਦੇ, ਸਗੋਂ ਕਹਿਣਾ ਚਾਹੀਦਾ ਹੈ :

***ਤੇਰਾ ਕੀਆ ਮੀਠਾ ਲਾਗੈ॥***
***ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥***

(ਅੰਗ ੩੯੪)

ਅਥਵਾ-

***ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥***
***ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥***

(ਅੰਗ ੬੭੧)

ਅੱਗ ਝੋਕਣ ਵਾਲੇ ਤੇ ਰੇਤ ਦੇ ਕੜਛੇ ਪਾਉਣ ਵਾਲੇ ਹੱਥ ਵੀ ਕੁਛ ਸਮੇਂ ਵਾਸਤੇ ਰੁਕ ਗਏ, ਪਰ ਚੰਦੂ ਦਾ ਦਿਲ ਨਰਮ ਨਾ ਹੋਇਆ। ਉਹਦਾ ਹੱਠ ਤੇ ਗ਼ੁੱਸਾ ਸਾਰੇ ਹੱਦਾਂ-ਬੰਨੇ ਟੱਪ ਗਿਆ। ਉਹਨੇ ਬੜੀ ਖਰ੍ਹਵੀ ਸੁਰ ਵਿਚ ਕਿਹਾ, "ਮਹਾਰਾਜ ! ਮੇਰਾ ਇਰਾਦਾ ਤੁਹਾਡੀ ਜਾਨ ਲੈਣਾ ਨਹੀਂ ਸੀ, ਇਸੇ ਵਾਸਤੇ ਮੈਂ ਹੁਣ ਤਕ ਕੁਛ ਨਰਮੀ ਵਰਤਦਾ ਆਇਆ ਹਾਂ, ਪਰ ਜੇ ਆਪ ਜਾਨ ਦੇਣ 'ਤੇ ਹੀ ਤੁੱਲੇ ਹੋਏ ਹੋ, ਤਾਂ ਅੰਤ ਸਮੇਂ ਵਾਸਤੇ ਤਿਆਰ ਹੋ ਜਾਓ। ਤੁਸੀਂ ਮੇਰੇ ਨਾਲ ਜੁੱਗੋਂ ਬਾਹਰੀ ਕੀਤੀ ਹੈ। ਹੁਣ ਮੇਰਾ ਵਾਰ ਸਹਿਣ ਵਾਸਤੇ ਤਿਆਰ ਹੋ ਜਾਓ।"

"ਪੁਰਖਾ !" ਗੁਰਦੇਵ ਨੇ ਓਸੇ ਧੀਰਜ ਨਾਲ ਉਤਰ ਦਿੱਤਾ, "ਅਸੀਂ ਉਸ 'ਰਜਾਈ' ਦੀ ਹਰ 'ਰਜ਼ਾ' ਵਿਚ ਰਾਜ਼ੀ ਹਾਂ। ਜੋ ਤੇਰੇ ਦਿਲ ਆਵੇ, ਤੂੰ ਕਰ ਸਕਦਾ ਹੈਂ।" ਉਸ ਸਮੇਂ ਨੇੜੇ ਹੀ ਦਰਿਆ ਰਾਵੀ ਦੀ ਇਕ ਸਾਖ ਵਗਿਆ ਕਰਦੀ ਸੀ, ਜੋ ਅੱਜ ਇਕ ਬੁੱਢਾ ਨਾਲਾ ਬਣ ਕੇ ਰਹਿ ਗਈ ਹੈ। ਭਾਵੇਂ ਰੁੱਤ ਸਖ਼ਤ ਗਰਮੀ ਦੀ ਸੀ, ਪਰ ਦਰਿਆ ਦਾ ਪਾਣੀ ਪਹਾੜਾਂ ਤੋਂ ਬਰਫ਼ਾਂ ਢਲ ਕੇ ਆਉਣ ਕਾਰਨ ਕਾਫੀ ਠੰਢਾ ਸੀ। ਚੰਦੂ ਦੇ ਹੁਕਮ ਨਾਲ ਜੱਲਾਦਾਂ ਨੇ ਗੁਰੂ ਮਹਾਰਾਜ ਨੂੰ ਲੋਹ ਤੋਂ ਚੁੱਕ ਕੇ ਰਾਵੀ ਦੇ ਠੰਢੇ ਪਾਣੀ ਵਿਚ ਸੁੱਟ ਦਿੱਤਾ। ਇਸ ਗੱਲ ਦੀ ਸਾਖ ਭਾਈ ਰਤਨ ਸਿੰਘ ਜੀ ਭੰਗੂ ਨੇ ਵੀ ਭਰੀ ਹੈ—

***ਕੇ ਗੁਰ ਅਰਜਨ ਦਰੀਆਇ ਨ ਬੋੜਿਯੋ।***
***ਕੇ ਗੁਰ ਤੇਗ ਬਹਾਦਰ ਸੀਸ ਨ ਤੋੜਿਯੋ।***

***ਕੇ ਸਾਹਬਜਾਦੇ ਨਾਹਿ ਮਰਾਏ।***
***ਸ਼ੀਰ ਖ਼ੋਰ ਤੌਹਿ ਨਾਹਿ ਕੁਹਾਏ।***

ਅੱਗ ਦੇ ਸੜੇ ਉੱਤੇ ਠੰਢਾ ਪਾਣੀ ਪੈਣ ਨਾਲ ਜਲਨ ਕਈ ਗੁਣਾ ਵਧ ਜਾਇਆ ਕਰਦੀ ਹੈ। ਪ੍ਰਮਾਤਮਾ ਰੂਪ ਗੁਰੂ ਅਰਜਨ ਦੇਵ ਜੀ ਨੇ ਸਾਰੀ ਜਲਣ ਸਹਾਰ ਲਈ, ਪਰ ਪੰਜ ਭੂਤਕ ਸਰੀਰ ਦਾ ਤਾਂ ਆਪਣਾ ਹੀ ਧਰਮ ਹੈ। ਉਹ ਕੁਦਰਤ ਦੇ ਨਿਯਮਾਂ ਵਿਚ ਚੱਲਣ ਲਈ ਮਜਬੂਰ ਹੈ। ਸਰੀਰ ਅੱਗ ਨਾਲ ਸੜ ਕੇ ਭੜਥਾ ਹੋਇਆ ਪਿਆ ਸੀ। ਠੰਢੇ ਪਾਣੀ ਵਿਚ ਪੈਣ ਕਰਕੇ ਸਰੀਰ ਖੱਖੜੀ ਵਾਂਗ ਫਟ ਗਿਆ ਤੇ ਆਤਮਾ ਪਰਮਾਤਮਾ ਵਿਚ ਮਿਲ ਗਈ।

ਗੁਰੂ ਜੀ ਨੂੰ ਤੱਤੀ ਰੇਤ ਪਾ-ਪਾ ਪੀੜਤ ਕੀਤਾ ਗਿਆ, ਉਬਲਦੇ ਪਾਣੀ ਵਿਚ ਵੀ ਉਬਾਲਿਆ ਗਿਆ ਤੇ ਅੰਤ ਹੋਰ ਤਸੀਹੇ ਦੇਣ ਲਈ ਰਾਵੀ ਦੇ ਠੰਢੇ ਪਾਣੀ ਵਿਚ ਡਬੋਇਆ ਗਿਆ ਪਰ ਗੁਰੂ ਜੀ ਦੀ ਆਤਮਾ 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮ ਪਦਾਰਥ ਨਾਨਕ ਮਾਂਗੈ।' ਗਾਉਂਦੀ (੧ ਹਾੜ, ੧੬੬੩ ਬਿ.) ਪਰਮਾਤਮ ਸਾਗਰ ਵਿਚ ਲੀਨ ਹੋ ਗਈ। ਭਾਈ ਗੁਰਦਾਸ ਜੀ ਨੇ ਇਸ ਅਲੌਕਿਕ ਸ਼ਹੀਦੀ ਨੂੰ ਇਉਂ ਅੰਕਿਤ ਕੀਤਾ ਹੈ :

***ਰਹਿੰਦੇ ਗੁਰੁ ਦਰਿਆਉ ਵਿਚਿ, ਮੀਨ ਕੁਲੀਨ ਹੇਤੁ ਨਿਰਬਾਣੀ।***
***ਦਰਸਨੁ ਦੇਖਿ ਪਤੰਗ ਜਿਉ, ਜੋਤੀ ਅੰਦਰਿ ਜੋਤਿ ਸਮਾਣੀ।***
***ਸਬਦੁ ਸੁਰਤਿ ਲਿਵ ਮਿਰਗ ਜਿਉ, ਭੀੜ ਪਈ ਚਿਤਿ ਅਵਰੁ ਨ ਆਣੀ।....***
***ਗੁਰ ਅਰਜਨ ਵਿਟਹੁ ਕੁਰਬਾਣੀ॥ ੨੩ ॥*** (ਵਾਰ ੨੪, ਪਉੜੀ ੨੩)

ਸ਼ਹੀਦ ਦੁੱਖਾਂ ਕਸ਼ਟਾਂ ਤੋਂ ਨਹੀਂ ਡਰਦਾ। ਇਸ ਬਾਰੇ ਇਕ ਕਵੀ ਦਾ ਬਹੁਤ ਸੁੰਦਰ ਕਥਨ ਹੈ :

***ਉਸੇ ਯੇ ਸ਼ੌਕ ਹੈ ਹਰਦਮ ਨਈ ਤਰਜ਼ੇ-ਜਫ਼ਾ ਕਿਆ ਹੈ।***
***ਹਮੇਂ ਯੇ ਸ਼ੌਕ ਹੈ ਦੇਖੇਂ ਸਿਤਮ ਕੀ ਇੰਤਹਾ ਕਿਆ ਹੈ।***

ਸ਼ਹੀਦ ਮਰਦਾ ਨਹੀਂ ਸਗੋਂ ਆਪਣੇ ਵਰਗੇ ਅਨੇਕਾਂ ਸ਼ਹੀਦ ਪੈਦਾ ਕਰ ਦਿੰਦਾ ਹੈ :

***ਖ਼ੁਦਾ ਜਾਨੇ ਡੂਬਨੇ ਵਾਲੇ ਨੇ ਕਿਆ ਕਹਾ ਇਨ ਮੌਜੋਂ ਸੇ।***
***ਮੌਜੇਂ ਆਜ ਤਕ ਸਿਰ ਫੋੜਤੀ ਫਿਰਤੀ ਹੈਂ ਸਾਹਿਲ ਸੇ।***

ਸੱਚ ਨੂੰ ਪਰਖਣ ਵਾਲੇ ਤੇ ਸ਼ਹੀਦਾਂ ਦੇ ਅਸਥਾਨ ਦੀ ਮਹਾਨਤਾ ਸਮਝਣ ਵਾਲੇ ਇਕ ਸੱਜਣ ਕਹਿੰਦੇ ਹਨ :

***ਸ਼ਹੀਦੋਂ ਕੀ ਕਤਲਗਾਹ ਸੇ ਕਿਆ ਬਿਹਤਰ ਕਾਅਬਾ ?***
***ਸ਼ਹੀਦੋਂ ਕੀ ਖ਼ਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।***

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਇਕ ਹੋਰ ਕਵੀ ਨੇ ਬੜਾ ਸੁੰਦਰ ਲਿਖਿਆ ਹੈ :

***ਜੋ ਆਸ਼ਕ ਹੈਂ ਸ਼ਹਾਦਤ ਕੇ ਵੋਹ ਜੀਨਾ ਛੋੜ ਦੇਤੇ ਹੈਂ।***
***ਖਿਲੌਨਾ ਸਮਝ ਕਰ ਜਿਸਮ ਕੋ ਖ਼ੁਸ਼ੀ ਸੇ ਛੋੜ ਦੇਤੇ ਹੈਂ।***
***ਨਾ ਤਖ਼ਤੋ ਤਾਜ ਨਾ ਹੂਰੋਂ ਕੀ ਹਸਰਤ ਹੈ,***
***ਖ਼ੁਦਾ ਭੀ ਖ਼ੁਦਾਈ ਦੇ ਤੋ ਵਾਪਸ ਮੋੜ ਦੇਤੇ ਹੈਂ।***
***ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ,***
***ਹਯਾਤ ਤੋ ਹਯਾਤ ਹੈ ਵੋਹ ਮੌਤ ਭੀ ਹਯਾਤ ਹੈ।***

੧੬੦੬ ਈਸਵੀ ਨੂੰ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਸਨ। ਇਹ ਤਪਸ਼, ਇਹ ਦੁੱਖ ਤੱਤੀਆਂ ਤਵੀਆਂ, ਉਬਲਦੀਆਂ ਦੇਗਾਂ ਦਾ ਤਾਂ ਨਹੀਂ ਲੱਗਿਆ ਕਿਉਂਕਿ ਗੁਰੂ ਜੀ ਅਸਲ ਸੰਤ ਸਨ। ਸੀਤਲਤਾ ਦੇ ਮੁਜੱਸਮੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਤੁਖਾਰੀ ਰਾਗੁ ਦੇ "ਬਾਰਹ ਮਾਹਾ" ਅੰਦਰ ਜੇਠ ਦੇ ਮਹੀਨੇ ਨੂੰ ਭਲਾ=ਚੰਗਾ ਕਿਹਾ ਹੈ, ਪਰ ਇਹ ਚੰਗਾ ਉਨ੍ਹਾਂ ਨੂੰ ਲੱਗਦਾ ਹੈ :—

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥*** (ਅੰਗ ੩੧੯)
***ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥***
***ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥੩੯॥***

(ਅੰਗ ੧੩੫੭)

ਐਸੇ ਨਾਮ ਰਸੀਏ ਸੰਤ ਜਨਾਂ ਨੂੰ ਜੇਠ ਦੀ ਤਪਸ਼ ਤਾਂ ਕੀ :—

***ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥***
***ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥੧੭੪॥***

(ਅੰਗ ੧੩੭੩)

ਇਸ ਅਵਸਥਾ ਵਿਚ ਜਦ ਸੁਰਤਿ ਵਿਚ ਸ਼ਬਦ ਸਮਾ ਗਿਆ ਤੇ ਮਨ ਟਿਕ ਗਿਆ ਤਾਂ ਉਸ ਕਰਤੇ ਪ੍ਰਮਾਤਮਾ ਦਾ ਕੀਤਾ ਹਰ ਇਕ ਕੰਮ ਚੰਗਾ ਲੱਗਦਾ ਹੈ। ਹੁਣ ਭਾਵੇਂ ਜੇਠ ਦੀ ਗਰਮੀ, ਤਪਸ਼ ਪੈਂਦੀ ਹੋਵੇ, ਉਹ ਵੀ ਚੰਗੀ ਲੱਗਦੀ ਹੈ। ਦੁੱਖ ਵਿਚ ਵੀ ਮਾਲਕ ਪ੍ਰਮਾਤਮਾ ਨਹੀਂ ਭੁੱਲਦਾ, ਵਾਹਿਗੁਰੂ ਦੇ ਗੁਣ ਗਾਉਣ ਤੇ ਗ੍ਰਹਿਣ ਕਰਨ ਵਾਲੀ ਜੀਵ-ਇਸਤ੍ਰੀ ਪ੍ਰਭੂ ਨੂੰ ਭਾਅ ਜਾਂਦੀ ਹੈ।

***ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥***

(ਅੰਗ ੧੧੦੮)

ਐਸੀ ਜੀਵ-ਇਸਤ੍ਰੀ ਦਾ ਵਾਹਿਗੁਰੂ ਟਿਕਾਣਾ ਉਸ ਉੱਚੀ ਪੱਕੀ ਥਾਂ ਕਰਾ ਦੇਂਦਾ ਹੈ, ਜਿਥੇ ਕਿਸੇ ਤਰ੍ਹਾਂ ਦੀ ਵੀ ਤਪਸ਼ ਪੋਹ ਨਹੀਂ ਸਕਦੀ। ਜਿਸ ਨੇ ਦੁੱਖ ਵਿਚ ਉਸ ਨੂੰ ਚੇਤੇ ਰੱਖਿਆ, ਉਹ ਜੀਵ-ਇਸਤ੍ਰੀ ਵਾਹਿਗੁਰੂ ਜੈਸੀ ਹੋ ਗਈ, ਇਹ ਸਭ "ਕਰਮਿ ਮਿਲੈ।" ਪ੍ਰਮਾਤਮਾ ਦੀ ਰਹਿਮਤ ਨਾਲ ਹੁੰਦਾ ਹੈ।

***ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥***
***ਥਲ ਤਾਪਹਿ ਸਰ ਭਾਰ, ਸਾ ਧਨ ਬਿਨਉ ਕਰੈ॥***
***ਧਨ ਬਿਨਉ ਕਰੇਦੀ ਗੁਣ ਸਾਰੇਦੀ, ਗੁਣ ਸਾਰੀ ਪ੍ਰਭ ਭਾਵਾ॥***
***ਸਾਚੈ ਮਹਲਿ ਰਹੈ ਬੈਰਾਗੀ, ਆਵਣ ਦੇਹਿ ਤ ਆਵਾ॥***
***ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥***
***ਨਾਨਕ ਜੇਠਿ ਜਾਣੈ ਤਿਸੁ ਜੈਸੀ, ਕਰਮਿ ਮਿਲੈ ਗੁਣ ਗਹਿਲੀ॥ ੭॥***

(ਅੰਗ ੧੧੦੮)

ਲੋੜ ਹੈ ਉਸ ਪ੍ਰਭੂ ਪ੍ਰਮਾਤਮਾ ਨਾਲ ਜੁੜਨ ਦੀ। ਜੁੜਨ ਤੋਂ ਭਾਵ ਹੈ ਮਿਲਾਪ, ਉਸ ਪ੍ਰਮਾਤਮਾ ਦਾ ਮਿਲਾਪ ਕਰਕੇ ਸਦੀਵੀ ਸੁਖ ਹੋ ਆਉਣਾ ਹੈ।

"ਬਾਰਾਂਮਾਹ ਬੁੱਲ੍ਹੇ ਸ਼ਾਹ ਕਾ" ਅੰਦਰ, ਬੁੱਲ੍ਹੇ ਸ਼ਾਹ ਨੇ ਜੇਠ ਦੇ ਮਹੀਨੇ ਵਿਚ ਪ੍ਰਮਾਤਮਾ ਦੇ ਵਿਛੋੜੇ ਦੇ ਦੁੱਖ ਨੂੰ ਇਸ ਤਰ੍ਹਾਂ ਉਜਾਗਰ ਕੀਤਾ ਹੈ :—

***ਜੇਠ ਜੈਸੀ ਮੁਝ ਅਗਨ ਹੈ, ਜਬ ਕੇ ਬਿਛਰੇ ਮੀਤ।***
***ਹਮ ਉਨ ਬਿਨ ਕਿਚਰਕ ਘਰ ਬਸਹਿ, ਹਮਰੀ ਉਨ ਸੰਗ ਪ੍ਰੀਤ।***
***ਲੋਆਂ ਲਾਟਾਂ ਪਾਉਂਦੀਆਂ ਜੇਠ, ਮਜਲਸ ਬੈਠੇ ਬਾਗਾਂ ਹੇਠ,***
***ਤੱਤੀ ਨਹੀ ਠੰਢ ਕਲੇਜੇ ਪੇਟ, ਦਫਤਰ ਕੱਢ ਪੁਰਾਣੇ ਦੇਖ ਮਹੁਰਾ ਖਾਨੀਆਂ।***

(ਪੰਜਾਬੀ ਬਾਰਾਮਾਹੇ, ਪਿਆਰਾ ਸਿੰਘ ਪਦਮ, ਪੰਨਾ ੬੭)

ਪਦਮ ਭੂਸ਼ਨ ਡਾਕਟਰ ਵੀਰ ਸਿੰਘ ਜੀ ਆਪਣੀ ਰਚਨਾ "ਕੰਤ ਮਹੇਲੀ" ਬਾਰਾਂਮਾਹ ਵਿਚ ਜੇਠ ਮਹੀਨੇ ਬਾਰੇ ਇਸ ਤਰ੍ਹਾਂ ਦਾ ਪ੍ਰਗਟਾਵਾ ਕਰਦੇ ਹਨ :—

***ਚੜ੍ਹ ਪਿਆ ਜੇਠ ਵੇ ਕੰਤਾ !, ਤਪੀਆਂ ਭੋਆਂ ਤੇ ਵਾਵਾਂ,***
***ਅੰਦਰ ਧੁੱਖਦਾ ਵਿਛੋੜੇ, ਛੇਜੇ ਲੁਛ ਲੁਛ ਰਹੀਆਂ।***

(ਬਾਰਹ ਮਾਹ ਮਾਝ ਸਟੀਕ, ਗਿ: ਮੋਹਨ ਸਿੰਘ ਉਰਲਾਣਾ, ਪੰਨਾ ੬੭)

ਇਸ ਮਿਲਾਪ ਦੀ ਗੱਲ ਸ਼ਮਸ ਜੀ ਨੇ ਇਸ ਤਰ੍ਹਾਂ ਦਰਸਾਈ ਹੈ, ਜੋ ਆਪ ਰੰਗ ਰੱਤੜੇ ਸਨ :—

al_S

1)

*ਮੈਂ ਤੂੰ ਹੋਵਾਂ, ਤੂੰ ਮੈਂ ਹੋਵੇਂ, ਅਸੀਂ ਰਲ ਮਿਲ ਇਕ ਹੋ ਜਾਈਏ।*
*ਮੈਂ ਜਾਨ ਬਣਾਂ, ਤੂੰ ਤਨ ਥੀਵੇਂ, ਰਲ ਦੋ ਇਕ ਦਿਸ ਆਈਏ।*
*ਜੋ ਤਕੇ ਓਹ ਇਕੋ ਆਖੇ, ਦੋ ਨੋ ਕੋਈ ਨ ਜਾਣੇ।*
*ਆ ਪ੍ਰੀਤਮ ਮਿਲ ਪ੍ਰੇਮ ਨਗਰ ਵਿਚ, ਪ੍ਰੀਤ ਰੀਤ ਇਉਂ ਪਾਈਏ।*

(ਬਾਰਹਮਾਹ ਸਟੀਕ, ਪ੍ਰਿੰ: ਗੰਗਾ ਸਿੰਘ, ਪੰਨਾ ੨੩)

ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਜੇਠ ਦੇ ਮਹੀਨੇ ਅੰਦਰ ਸਾਨੂੰ ਇਸ ਤਰ੍ਹਾਂ ਉਪਦੇਸ਼ ਦੀ ਬਖ਼ਸ਼ਿਸ਼ ਕਰਦੇ ਹਨ :—

## ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥

ਜੇਠ ਦੇ ਮਹੀਨੇ ਵਿਚ ਉਸ ਹਰੀ ਅਕਾਲ ਪੁਰਖ ਅੰਤਰਜਾਮੀ ਨਾਲ ਜੁੜੰਦਾ=ਜੁੜਨਾ ਲੋੜੀਐ=ਚਾਹੀਦਾ ਹੈ, ਭਾਵ ਉਸ ਪ੍ਰਮਾਤਮਾ ਨਾਲ ਜੁੜਨਾ ਚਾਹੀਦਾ ਹੈ, ਜਿਸ ਦੇ ਅੱਗੇ ਸਾਰੇ ਛੋਟੇ=ਵੱਡੇ ਤਾਕਤਾਂ ਵਾਲੇ ਨਿਉਂਦੇ ਭਾਵ ਨਿਉਂ ਕੇ ਨਮਸਕਾਰਾਂ ਕਰਦੇ ਹਨ। ਪੰਚਮ ਗੁਰਦੇਵ ਜੀ ਨੇ ਗਉੜੀ ਰਾਗੁ ਵਿਚ ਕਥਨ ਕੀਤਾ ਹੈ ਕਿ ਉਸ ਪ੍ਰਮਾਤਮਾ ਨਾਲ ਜੁੜਨ ਕਰਕੇ ਸਭ ਕੋਈ ਮਿੱਤਰ ਬਣ ਜਾਂਦੇ ਹਨ ਅਤੇ ਉਸ ਨਾਲ ਜੁੜਿਆ ਚਿੱਤ ਮਨ ਟਿੱਕ ਜਾਂਦਾ ਹੈ। ਕੋਈ ਕਿਸੇ ਤਰ੍ਹਾਂ ਦਾ ਝੋਰਾ ਪਛਤਾਵਾ ਨਹੀਂ ਹੁੰਦਾ, ਇਸ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ। ਇਸ ਲਈ ਹੇ ਮਨ ! ਤੂੰ ਆਪਣੇ ਆਪ ਨੂੰ ਹਰੀ ਨਾਲ ਜੋੜ। ਉਸ ਨਾਲ ਜੁੜਨਾ ਹੀ ਤੇਰਾ ਅਸਲ ਕੰਮ ਹੈ।

*੧. ਹਰਿ ਸਿਉ ਜੁਰੈ ਤ ਸਭੁ ਕੋ ਮੀਤੁ॥*
*ਹਰਿ ਸਿਉ ਜੁਰੈ ਤ ਨਿਹਚਲੁ ਚੀਤੁ॥*
*ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ॥*
*ਹਰਿ ਸਿਉ ਜੁਰੈ ਤ ਹੋਇ ਨਿਸਤਾਰਾ॥ ੧॥*
*ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ॥*
*ਕਾਜਿ ਤੁਹਾਰੈ ਨਾਹੀ ਹੋਰੁ॥*

(ਅੰਗ ੨੩੮)

ਭਗਤ ਧ੍ਰੂ ਜੀ ਉਸ ਪ੍ਰਮਾਤਮਾ ਨਾਲ ਜੁੜਿਆ ਤਾਂ ਇਸ ਲੋਕ ਦਾ ਰਾਜ ਅਤੇ ਅਟੱਲ ਪਦਵੀ ਪ੍ਰਾਪਤ ਕਰ ਲਈ ਤੇ ਉਤਾਨਪਤ ਰਾਜਾ ਵੀ ਇਕ ਤਰ੍ਹਾਂ ਨਾਲ ਧ੍ਰੂ ਵੱਲ ਹੋ ਗਿਆ ਸੀ। ਭਾਈ ਗੁਰਦਾਸ ਜੀ ਨੇ ਇਸ ਸਾਰੇ ਪ੍ਰਸੰਗ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ :—

*ਧ੍ਰੂ ਹਸਦਾ ਘਰਿ ਆਇਆ, ਕਰਿ ਪਿਆਰੁ ਪਿਉ ਕੁਛੜਿ ਲੀਤਾ।*
*ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ।*

*ਭਭਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸਰੀਤਾ।*
*ਸਾਵਾਣੀ ਹਾਂ ਜਨਮ ਦੀ, ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।*
*ਕਿਸੁ ਉਦਮ ਤੇ ਰਾਜੁ ਮਿਲੇ, ਸਤ੍ਰੂ ਤੇ ਸਭਿ ਹੋਵਨਿ ਮੀਤਾ?*
*ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।*
*ਬਾਹਰਿ ਚਲਿਆ ਕਰਣਿ ਤਪੁ, ਮਨ ਬੈਰਾਗੀ ਹੋਇ ਅਤੀਤਾ।*
*ਨਾਰਦ ਮੁਨਿ ਉਪਦੇਸਿਆ ਨਾਉ ਨਿਧਾਨੁ ਅਮਿਓ ਰਸੁ ਪੀਤਾ।*
*ਪਿਛਹੁ ਰਾਜੇ ਸਦਿਆ ਅਬਿਚਲੁ ਰਾਜ ਕਰਹੁ ਨਿਤ ਨੀਤਾ।*
*ਹਾਰਿ ਚਲੇ ਗੁਰਮੁਖਿ ਜਗ ਜੀਤਾ॥ ੧॥*

(ਭਾ: ਗੁਰਦਾਸ ਜੀ, ਵਾਰ ੧੦, ਪਉੜੀ ੧)

ਸੰਸਾਰ ਨਾਲ ਜਾਂ ਸੰਸਾਰਿਕ ਸੰਬੰਧੀਆਂ ਨਾਲ ਜੁੜਿਆਂ ਸਦੀਵੀ ਮਿਲਾਪ ਨਹੀਂ, ਸਮੇਂ ਨਾਲ ਵਿਛੋੜਾ ਹੋ ਆਉਂਦਾ ਹੈ। ਹਰੀ ਪ੍ਰਭੂ ਪ੍ਰਮਾਤਮਾ ਨਾਲ ਜੁੜਿਆਂ ਸਦੀਵੀ ਮਿਲਾਪ ਹੈ, ਵਿਛੋੜਾ ਨਹੀਂ, ਸਗੋਂ ਸਮਰੱਥ ਗੁਰੂ ਵਿਛੜਿਆਂ ਨੂੰ ਮੇਲ ਦੇਂਦਾ ਹੈ :—

*੨. ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥*
*ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥*
*ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥*

(ਅੰਗ ੧੨੩੮)

*੩. ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ॥*
*ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ॥ ੩੨॥*

(ਅੰਗ ੯੩੪)

*੪. ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ॥*
*ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ॥*

(ਅੰਗ ੧੪੧੬)

ਉਸ ਨਾਲ ਜੁੜਨਾ ਕਿਸ ਤਰ੍ਹਾਂ ਹੈ, ਉਸ ਦੀ ਸ਼ਰਣ ਪੈਣਾ ਹੈ, ਉਸ ਦਾ ਪੱਲਾ, ਲੜ ਪਕੜਨਾ ਹੈ।

## ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥

ਉਸ ਹਰੀ (ਸੱਚੇ) ਸੱਜਣ ਦੇ ਲੜ ਲੱਗਿਆਂ, ਉਹ ਸੱਚਾ ਮਿੱਤਰ ਪ੍ਰਭੂ, ਲੜ ਲੱਗੇ ਮਨੁੱਖ ਨੂੰ ਬੰਨ੍ਹ ਕੇ ਕਿਸੇ ਨੂੰ ਨਹੀਂ ਦਿੰਦਾ, ਭਾਵ ਕਿਸੇ ਹੋਰ ਜਮ ਆਦਿ ਦੇ ਹਵਾਲੇ ਨਹੀਂ

ਕਰਦਾ, ਸਗੋਂ ਲੜ ਲੱਗੇ ਦੀ ਆਪ ਰੱਖਿਆ ਕਰਦਾ ਹੈ। ਜੋ ਮਨੁੱਖ ਪ੍ਰੇਮ ਸਹਿਤ ਪ੍ਰਭੂ ਦੇ ਚਰਨ ਕਮਲਾਂ ਨਾਲ ਜੁੜਨ ਰੂਪ ਉਸ ਦੇ ਲੜ ਲੱਗ ਜਾਂਦਾ ਹੈ, ਉਸ 'ਤੇ ਐਸੀ ਬਖ਼ਸ਼ਿਸ਼ ਹੋ ਜਾਂਦੀ ਹੈ "ਦਾਵਨਿ ਬੰਧਿਓ ਨ ਜਾਤ", ਜੈਸੇ ਪੰਚਮ ਗੁਰਦੇਵ ਦੇ ਬਚਨ ਹਨ :—

*੧ ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ॥*
*ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ॥*
*ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ॥*
*ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ॥*
*ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ॥* (ਅੰਗ ੧੩੮੯)

ਜੋ ਮਨ ਕਰਕੇ ਭਾਵਨਾ ਨਾਲ ਗੁਰੂ ਦਾ ਲੜ ਫੜ ਲੈਂਦੇ ਹਨ, ਸਤਿਗੁਰੂ ਸਾਹਿਬ ਜੀ ਉਨ੍ਹਾਂ ਦੇ ਬੰਧਨ ਕੱਟ ਦਿੰਦੇ ਹਨ। ਬੰਨ੍ਹ ਕੇ ਤਾਂ ਕਿਸੇ ਦੇ ਹਵਾਲੇ ਕੀ ਕਰਨਾ ਹੈ, ਜਿਸ ਤਰ੍ਹਾਂ ਰਾਜਿਆਂ ਦੇ ਗਵਾਲੀਅਰ ਦੇ ਕਿਲ੍ਹੇ 'ਚੋਂ ਬੰਧਨ ਕੱਟ ਕੇ ਆਪਣੇ ਜਾਮੇ ਦੀਆਂ ਤਣੀਆਂ (ਲੜ) ਫੜਾ ਕੇ ੫੨ ਰਾਜਿਆਂ ਨੂੰ ਜੇਲ੍ਹ ਵਿਚੋਂ ਕੱਢ ਲਿਆ ਸੀ।

## ਸਾਖੀ—ਬੰਦੀਛੋੜ ਦਾਤੇ ਦੀ

ਵੱਖ-ਵੱਖ ਇਤਿਹਾਸਕਾਰਾਂ ਨੇ ਇਸ ਪ੍ਰਸੰਗ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ :—

ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਆਦਿ ਇਤਿਹਾਸਕਾਰ ਨਜ਼ਰਬੰਦੀ ਦਾ ਵੀ ਵਧੇਰੇ ਦੋਸ਼ ਚੰਦੂ ਸਿਰ ਹੀ ਮੜ੍ਹਦੇ ਹਨ। ਉਹਨਾਂ ਦੇ ਕਹਿਣ ਅਨੁਸਾਰ ਚੰਦੂ ਨੇ ਬਾਦਸ਼ਾਹ ਨੂੰ ਭੜਕਾਇਆ ਕਿ ਛੇਵੇਂ ਗੁਰੂ ਆਪਣੇ ਪਿਤਾ ਦਾ ਵੈਰ ਲੈਣ ਵਾਸਤੇ ਫ਼ੌਜ ਤਿਆਰ ਕਰ ਰਹੇ ਹਨ ਤੇ ਉਹਨਾਂ ਦਾ ਮਨੋਰਥ ਮੁਗ਼ਲ ਰਾਜ ਦੇ ਵਿਰੁੱਧ ਬਗ਼ਾਵਤ ਕਰਨਾ ਹੈ। ਫਿਰ ਜਦ ਗੁਰੂ ਜੀ ਬਾਦਸ਼ਾਹ ਦੇ ਬੁਲਾਏ ਦਿੱਲੀ ਗਏ, ਤਾਂ ਚੰਦੂ ਨੇ ਇਕ ਨਜੂਮੀ ਨੂੰ ਰਿਸ਼ਵਤ ਦੇ ਕੇ ਬਾਦਸ਼ਾਹ ਪਾਸ ਭੇਜਿਆ। ਨਜੂਮੀ ਨੇ ਕਿਹਾ ਕਿ ਗੁਰੂ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਰਹਿ ਕੇ ਚਾਲੀ ਦਿਨ ਤਪ ਕਰਨ, ਤਾਂ ਬਾਦਸ਼ਾਹ ਦੇ ਸਿਰੋਂ ਸਾੜਸਤੀ ਟਲ ਸਕਦੀ ਹੈ। ਇਸ ਕਾਰਨ ਗੁਰੂ ਮਹਾਰਾਜ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕੀਤੇ ਗਏ, ਪਰ ਅਸਲ ਕਾਰਣ ਗ੍ਰਿਫ਼ਤਾਰੀ ਦੇ ਇਹ ਸਨ :

*ਸਭ ਸੰਗਤ ਜਿਸ ਦਰਸਨ ਕੋ ਆਵੈ।*
*ਕਹਿ ਸਚੇ ਪਾਤਸਾਹ ਗੁਨ ਗਾਵੈ॥੧੭॥*
*ਸੁਨ ਜਹਾਂਗੀਰ ਮਨ ਮਾਹਿ ਰਿਸਾਵੈ।*
*ਜਤਨ ਕਰੇ ਕੁਛ ਹਾਥ ਨਾ ਆਵੈ।*

(ਸਾਖੀਆਂ ਪਾਤਸ਼ਾਹ ਛੇਵੇਂ ਦੀਆਂ)

~~~~~~~~~~~~~~~~~~~~~~~~
~~~~~~~~~~~~~~~~~~~~~~~~

ਅਤੇ ਗ਼ੈਰ-ਸਿੱਖ ਇਤਿਹਾਸਕਾਰਾਂ ਦੀ ਰਾਏ ਹੈ ਕਿ ਸਿੱਖਾਂ ਦੀ ਜੱਥੇਬੰਦੀ ਦੀ ਫ਼ੌਜੀ ਤਾਕਤ ਵਧਦੀ ਵੇਖ ਕੇ, ਭੈ-ਭੀਤ ਹੋਏ ਬਾਦਸ਼ਾਹ ਨੇ ਗੁਰੂ ਜੀ ਨੂੰ ਰਾਜਸੀ ਕੈਦੀ ਵਜੋਂ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਇਹ ਦਲੀਲ ਦਿਲ ਨੂੰ ਵਧੇਰੇ ਜਚਦੀ ਹੈ।

ਕਨਿੰਘਮ ਅਨੁਸਾਰ ਗੁਰੂ ਜੀ ਦਾ ਅਲਬੇਲਾ ਸੁਭਾਅ ਤੇ ਜੰਗੀ ਝੁਕਾਅ ਗ੍ਰਿਫ਼ਤਾਰੀ ਦਾ ਕਾਰਣ ਬਣਿਆ। ਮੈਕਾਲਫ਼ ਅਨੁਸਾਰ ਛੇਵੇਂ ਗੁਰੂ ਜੀ ਪਹਿਲੇ ਅਜਿਹੇ ਗੁਰੂ ਸਨ, ਜਿਨ੍ਹਾਂ ਨੇ ਸ਼ਿਕਾਰ ਖੇਲਣ ਨੂੰ ਨਿਤ ਕਰਮ ਬਣਾਇਆ। ਸਿੱਖਾਂ ਤੇ ਮਸੰਦਾਂ ਵੱਲੋਂ ਬਾਬਾ ਬੁੱਢਾ ਜੀ ਰਾਹੀਂ ਕਹਿਣ ਤੋਂ ਗੁਰੂ ਜੀ ਨੇ ਕਿਹਾ ਕਿ ਮੈਂ ਕੋਈ ਬੇਲੋੜੀ ਤੇ ਨਾਜਾਇਜ਼ ਗੱਲ ਨਹੀਂ ਕਰ ਰਿਹਾ। ਮੈਂ ਸਮੇਂ ਅਨੁਸਾਰ ਠੀਕ ਕਰ ਰਿਹਾ ਹਾਂ। ਲਤੀਫ਼ ਅਨੁਸਾਰ ਗੁਰੂ ਜੀ ਵਲੋਂ ਲੋਹਗੜ੍ਹ ਕਿਲ੍ਹਾ ਤੇ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਕਰਨੀ ਇਹ ਸ਼ਾਹੀ ਹਕੂਮਤ ਨੂੰ ਸਿਧਾ ਸੱਦਾ ਵੀ ਸੀ ਕੋਈ ਕਾਰਵਾਈ ਕਰਨ ਦਾ। ਸੀ.ਐਚ.ਪੇਨ ਅਨੁਸਾਰ ਹਜ਼ੂਰ ਦੀ ਸ਼ਾਹੀ ਠਾਠ ਬਾਠ ਤੇ ਸਿੱਖ ਫ਼ੌਜ ਨੇ ਬਾਦਸ਼ਾਹ ਨੂੰ ਚਿੰਤਤ ਕੀਤਾ। ਇਸ ਨੇ ਇਕ ਹੋਰ ਕਾਰਣ ਵੀ ਦੱਸਿਆ ਹੈ ਕਿ ਗੁਰੂ ਹਰਿਗੋਬਿੰਦ ਜੀ ਪਿਤਾ ਗੁਰੂ ਅਰਜਨ ਦੇਵ ਜੀ ਦੀਆਂ ਸਿਖਿਆਵਾਂ 'ਤੇ ਚੱਲਣ ਨੂੰ ਸਮਰੱਥ ਸਨ।

(ਸਾਡਾ ਇਤਿਹਾਸ, ਭਾਗ ੧, ਪੰਨਾ ੨੭੯-੮੦)

ਛੇਵੇਂ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਫ਼ੌਜੀ ਜੱਥੇਬੰਦੀ ਵਿਚ ਬਦਲਣਾ ਸ਼ੁਰੂ ਕਰ ਦਿੱਤਾ ਸੀ। ਮਾਲਾ ਦੇ ਨਾਲ ਨਾਲ ਸਿੱਖਾਂ ਦੇ ਗਾਤਰੇ ਤਲਵਾਰਾਂ ਵੀ ਸੋਭਾ ਪਾਉਣ ਲੱਗ ਪਈਆਂ ਸਨ। ਗੁਰਦੇਵ ਦੀ ਨਿਗਰਾਨੀ ਵਿਚ ਸਿੱਖ ਫ਼ੌਜੀ ਕਵਾਇਦ ਕਰਦੇ ਅਤੇ ਜੰਗਲਾਂ ਵਿਚ ਸ਼ਿਕਾਰ ਖੇਡਦੇ। ਗੁਰੂ ਮਹਾਰਾਜ ਆਪ ਘੋੜੇ ਦੀ ਅਸਵਾਰੀ ਦੇ ਸ਼ੌਕੀਨ ਸਨ। ਕਈ ਵਾਰ ਗੁਰਦੇਵ ਸ਼ੇਰ ਦਾ ਸ਼ਿਕਾਰ ਕੇਵਲ ਤਲਵਾਰ ਨਾਲ ਕਰਿਆ ਕਰਦੇ। ਇਹ ਖ਼ਬਰਾਂ ਬਾਦਸ਼ਾਹ ਤਕ ਵੀ ਪੁੱਜੀਆਂ।

ਕੋਈ ਵੀ ਬਾਦਸ਼ਾਹ ਆਪਣੇ ਰਾਜ ਵਿਚ ਕਿਸੇ ਫ਼ੌਜੀ ਜੱਥੇਬੰਦੀ ਨੂੰ ਬਰਦਾਸ਼ਤ ਨਹੀਂ ਕਰਦਾ ਤਾਂ ਜਹਾਂਗੀਰ ਵੀ ਕਿਵੇਂ ਕਰਦਾ। ਉਹਨੇ ਵਜ਼ੀਰ ਖ਼ਾਂ ਤੇ ਕਿੰਚ ਬੇਗ ਨੂੰ ਅੰਮ੍ਰਿਤਸਰ ਭੇਜਿਆ ਕਿ ਉਹ ਗੁਰੂ ਮਹਾਰਾਜ ਨੂੰ ਦਿੱਲੀ ਲੈ ਆਉਣ। ਉਹ ਦੋਵੇਂ ਅਫ਼ਸਰ ਗੁਰੂ ਮਹਾਰਾਜ ਦੇ ਸ਼ਰਧਾਲੂ ਸਨ। ਉਹ ਬੜੇ ਆਦਰ ਮਾਣ ਨਾਲ ਹਜ਼ੂਰ ਨੂੰ ਦਿੱਲੀ ਲੈ ਗਏ। ਉਸ ਵੇਲੇ ਹਜ਼ੂਰ ਦੇ ਨਾਲ ਤਿੰਨ ਸੌ ਸ਼ਸਤਰਧਾਰੀ ਸਿੱਖ ਗਏ। ਗੁਰਦੇਵ ਨੇ ਮਜਨੂੰ ਦੇ ਟਿੱਲੇ ਉੱਤੇ ਡੇਰਾ ਕੀਤਾ, ਜਿੱਥੇ ਕਦੇ ਗੁਰੂ ਨਾਨਕ ਦੇਵ ਜੀ ਵੀ ਟਿਕੇ ਸਨ।

ਸਤਿਗੁਰੂ ਸੱਚੇ ਪਾਤਸ਼ਾਹ ਦੀਆਂ ਕਈ ਦਿਨ ਬਾਦਸ਼ਾਹ ਨਾਲ ਮੁਲਾਕਾਤਾਂ ਹੁੰਦੀਆਂ ਰਹੀਆਂ। ਕਈ ਵਾਰ ਦੋਵੇਂ ਜੰਗਲ ਵਿਚ ਸ਼ਿਕਾਰ ਖੇਡਣ ਵੀ ਗਏ। ਇਕ ਵਾਰ ਗੁਰਦੇਵ ਨੇ

ਬਾਦਸ਼ਾਹ ਨੂੰ ਇਕ ਭਿਆਨਕ ਜੰਗਲੀ ਸ਼ੇਰ ਦੇ ਹਮਲੇ ਤੋਂ ਵੀ ਬਚਾਇਆ। ਇਹਨਾਂ ਸਾਰੀਆਂ ਘਟਨਾਵਾਂ ਦਾ ਬਾਦਸ਼ਾਹ ਦੇ ਦਿਲ ਉੱਤੇ ਚੰਗਾ ਅਸਰ ਪਿਆ, ਪਰ ਉਹਦੇ ਮਨ ਦਾ ਸ਼ੰਕਾ ਪੂਰੀ ਤਰ੍ਹਾਂ ਨਾ ਮਿਟਿਆ। ਅੰਤ ਉਹਦੇ ਮੰਦੇ ਸਲਾਹਕਾਰਾਂ ਦੀ ਚੁੱਕਣਾ ਕਾਰਨ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

ਇਸ ਕਿਲ੍ਹੇ ਵਿਚ ਅੱਗੇ ਬਵੰਜਾ ਹੋਰ ਵੀ ਰਾਜੇ ਕੈਦ ਸਨ। ਉਹ ਉਥੇ ਇਕ ਤਰ੍ਹਾਂ ਨਾਲ ਨਰਕੀ ਜੀਵਨ ਗੁਜ਼ਾਰ ਰਹੇ ਸਨ। ਗੁਰਦੇਵ ਦੇ ਜਾਣ ਨਾਲ ਕਿਲ੍ਹੇ ਦਾ ਸਾਰਾ ਵਾਤਾਵਰਣ ਬਦਲ ਗਿਆ।

***ਬਡੇ ਲੋਕ ਬੰਦ ਤਹ ਰਹੇ। ਸਤਿਗੁਰ ਪਾਸ ਆਨ ਸਭ ਬਹੇ।***
***ਜਬ ਲਗ ਦਰਸਨ ਪ੍ਰਭ ਕਾ ਕਰੈ। ਚਿੰਤਾ ਸੋਕ ਦੇਖਤ ਪਰਹਰੈ।***

(ਮਹਿਮਾ ਪ੍ਰਕਾਸ਼)

ਹਜ਼ੂਰ ਦੇ ਉਪਦੇਸ਼ ਦਾ ਸਦਕਾ ਕਿਲ੍ਹੇ ਦੇ ਸਰਕਾਰੀ ਕਰਮਚਾਰੀਆਂ ਦੇ ਮਨ ਬਦਲ ਗਏ। ਉਹ ਕੈਦੀਆਂ ਨਾਲ ਚੰਗਾ ਸਲੂਕ ਕਰਨ ਲੱਗ ਪਏ।

ਭਾਵੇਂ ਗੁਰੂ ਮਹਾਰਾਜ ਜੀ ਰਾਜਸੀ ਕੈਦੀ ਸਨ, ਪਰ ਉਹਨਾਂ ਦੀ ਚੰਗਿਆਈ ਦਾ ਬਾਦਸ਼ਾਹ ਦੇ ਮਨ ਉੱਤੇ ਅਸਰ ਜ਼ਰੂਰ ਸੀ। ਇਸ ਵਾਸਤੇ ਬਾਦਸ਼ਾਹ ਵੱਲੋਂ ਮਹਾਰਾਜ ਦੇ ਖ਼ਰਚਾਂ ਵਾਸਤੇ ਰੋਜ਼ਾਨਾ ਚੋਖੀ ਰਕਮ ਮਿਲਦੀ ਸੀ। ਮਹਾਰਾਜ ਉਹ ਰਕਮ ਹੋਰ ਕੈਦੀਆਂ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਅਤੇ ਉਹਨਾਂ ਲਈ ਲੰਗਰ ਵਾਸਤੇ ਖ਼ਰਚ ਕਰ ਛੱਡਦੇ ਅਤੇ ਸਤਿਗੁਰੂ ਜੀ ਆਪ ਭੋਜਨ, ਆਪਣੇ ਕਿਰਤੀ ਸਿੱਖ ਦਾ ਕਿਰਤ ਕਰਕੇ ਤਿਆਰ ਕੀਤਾ ਛਕਦੇ ਸਨ।

***ਸ੍ਰੀ ਮੁਖ ਕਹਾ ਕਿਰਤ ਕਰ ਲਿਆਵੈ। ਸੋ ਭੋਜਨ ਹਮ ਕੋ ਕਰਵਾਵੈ।***

(ਗੁਰ ਬਿਲਾਸ ਪਾਤਸ਼ਾਹੀ ਛੇਵੀਂ)

ਗੁਰੂ ਜੀ ਦੀ ਨਜ਼ਰਬੰਦੀ ਦੀ ਖ਼ਬਰ ਅੰਮ੍ਰਿਤਸਰ ਪੁੱਜੀ, ਤਾਂ ਸੰਗਤਾਂ ਬਹੁਤ ਬੇਚੈਨ ਹੋਈਆਂ। ਸਾਰੇ ਪੰਜਾਬ ਵਿਚ ਇਸ ਧੱਕੇਸ਼ਾਹੀ ਦੇ ਵਿਰੁੱਧ ਰੋਸ ਵਧਣ ਲੱਗ ਪਿਆ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਸੱਲ ਲੋਕਾਂ ਦੇ ਦਿਲਾਂ ਤੋਂ ਅਜੇ ਮਿਟਿਆ ਨਹੀਂ ਸੀ ਕਿ ਦੂਸਰੀ ਗ਼ਲਤੀ ਬਾਦਸ਼ਾਹ ਨੇ ਉਪਰੋਂ ਇਹ ਕਰ ਦਿੱਤੀ। ਗੁਰ-ਦਰਸ਼ਨਾਂ ਬਿਨਾਂ ਸਿੱਖ ਬਿਹਬਲ ਹੋ ਗਏ। ਬਾਬਾ ਬੁੱਢਾ ਜੀ ਭਾਈ ਗੁਰਦਾਸ ਜੀ ਦੇ ਉੱਦਮ ਸਦਕਾ ਜਥਿਆਂ ਦੇ ਰੂਪ ਵਿਚ ਸਿੱਖ ਸ਼ਬਦ ਪੜ੍ਹਦੇ ਤੇ ਰੋਸ ਪ੍ਰਗਟ ਕਰਦੇ ਕਈ ਵਾਰੀ ਗਵਾਲੀਅਰ ਵੀ ਪੁੱਜ ਜਾਂਦੇ ਸਨ।

ਸਾਈਂ ਮੀਆਂ ਮੀਰ ਜੀ ਦਾ ਪੂਰਾ ਨਾਮ, ਮੀਰ ਮੁਈਨ-ਉਲ-ਅਸਲਾਮ ਸੀ। ਆਪ ਜੀ ਦਾ ਜਨਮ, ਸੰਨ ੧੫੩੧ ਨੂੰ ਕਾਜ਼ੀ ਸਾਈਂ ਦਿੱਤਾ ਜੀ ਦੇ ਘਰ, ਸੀਸਤਾਨ ਵਿਚ

ਹੋਇਆ। ਸੀਸਤਾਨ, ਠੱਠਾ ਤੇ ਭੱਕਰ ਦੇ ਨਜ਼ਦੀਕ ਸੁੰਦਰ ਸ਼ਹਿਰ ਸੀ। ਆਪ ਜੀ ਦੇ ਦਾਦਾ ਜੀ ਦਾ ਨਾਮ, ਕਾਜ਼ੀ ਕਲੰਦਰ ਫਾਰੂਕੀ ਸੀ। ਆਪ ਜੀ ਦੇ ਤਿੰਨ ਭਰਾ ਸਨ—ਕਾਜ਼ੀ ਉਸਮਾਨ ਖ਼ਾਂ, ਕਾਜ਼ੀ ਤਾਹਿਰ ਖ਼ਾਨ ਤੇ ਕਾਜ਼ੀ ਬੋਲਣ ਖ਼ਾਂ । ਜਲਾਲ ਤੇ ਜਮਾਲ ਦੋ ਭੈਣਾਂ ਸਨ। ਖ਼੍ਵਾਜਾ ਖ਼ਿਜ਼ਰ ਪਾਸੋਂ ਇਨ੍ਹਾਂ ਨੇ ਧਾਰਮਿਕ ਇਸਲਾਮੀ ਵਿਦਿਆ ਸਿੱਖੀ ਸੀ। ਸਾਈਂ ਮੀਆਂ ਮੀਰ ਜੀ ਨੇ ਮੌਲਾਨਾ ਸੱਯਦ ਅਲਾਹ ਦੀ ਸੰਗਤ ਜਿਸ ਵੇਲੇ ਲਾਹੌਰ ਸ਼ਹਿਰ ਵਿਚ ਕੀਤੀ, ਉਸ ਵੇਲੇ ਆਪ ਜੀ ਦੀ ਉਮਰ ੨੫ ਸਾਲ ਦੀ ਸੀ। ਮਹਿਮਾ ਪ੍ਰਕਾਸ਼ ਦਾ ਲਿਖਾਰੀ ਆਪ ਜੀ ਬਾਰੇ ਲਿਖਦਾ ਹੈ :

***ਮੀਆਂ ਮੀਰ ਜਸ ਅਵਲ ਫਕੀਰ। ਭਏ ਮੁਰੀਦ ਤਾਂਕੇ ਜਹਾਂਗੀਰ।***
***ਆਰਫ਼ ਕਾਮਲ ਕਸਬ ਕੀ ਖਾਨ। ਮਹਾਂ ਤਿਆਗੀ ਬਡੇ ਸੁਜਾਨ।***
***ਏਕ ਚਟਾਈ ਰਾਖੇ ਫ਼ਰਸ਼। ਵਹ ਪਾਕ ਮੁਸੱਲਾ ਮਾਨੋ ਅਰਸ਼।***
***ਏਕ ਘੜਾ ਪਿਆਲਾ ਮਾਟਾ ਕਾ ਰਹੈ।***

(ਮਹਿਮਾ ਪ੍ਰਕਾਸ਼)

ਆਪ ਜੀ ਪੂਰਨ ਗਿਆਨਵਾਨ ਫ਼ਕੀਰ ਸਨ। ਜਹਾਂਗੀਰ ਆਪ ਜੀ ਦਾ ਸ਼ਰਧਾਲੂ ਸੀ। ਤਿਆਗ ਬਿਰਤੀ ਵਾਲੇ ਸਨ। ਮਿੱਟੀ ਦਾ ਪਿਆਲਾ ਤੇ ਘੜਾ ਰੱਖਦੇ ਸਨ। ਆਪ ਜੀ ਦਾ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਅਥਾਹ ਪ੍ਰੇਮ ਸੀ। ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗ੍ਰਿਫ਼ਤਾਰੀ ਦੀ ਦੁੱਖ ਭਰੀ ਖ਼ਬਰ ਸਾਈਂ ਮੀਆਂ ਮੀਰ ਜੀ ਨੂੰ ਮਿਲੀ ਤਾਂ ਇਸ ਦੁੱਖ ਨੂੰ ਸਾਈਂ ਮੀਆਂ ਮੀਰ ਜੀ ਸਹਾਰ ਨਾ ਸਕੇ। ਲੋਕ-ਭਲਾਈ ਨੂੰ ਮੁੱਖ ਰੱਖ ਕੇ ਉਹ ਆਪ ਦਿੱਲੀ ਜਾ ਕੇ ਬਾਦਸ਼ਾਹ ਨੂੰ ਮਿਲੇ। ਉਹਨਾਂ ਪੰਜਾਬ ਦੀ ਬੇਚੈਨ ਹਾਲਤ ਤੋਂ ਬਾਦਸ਼ਾਹ ਨੂੰ ਜਾਣੂ ਕਰਾਇਆ। ਨਾਲ ਹੀ ਉਹਨਾਂ ਗੁਰਦੇਵ ਬਾਰੇ ਪੂਰੇ ਵਿਸਥਾਰ ਨਾਲ ਸਮਝਾਇਆ। ਗੁਰ ਪਤਾਪ ਸੂਰਜ ਗ੍ਰੰਥ ਅਨੁਸਾਰ, ਬਾਦਸ਼ਾਹ ਜਹਾਂਗੀਰ ਨੇ ਇਕ ਵਾਰ ਮੀਆਂ ਮੀਰ ਜੀ ਨੂੰ ਸੰਤ ਬਾਰੇ ਪੁੱਛਿਆ ਤਾਂ ਸਾਈਂ ਜੀ ਨੇ ਦੱਸਿਆ ਕਿ ਸੰਤ ਗੁਰੂ ਅਰਜਨ ਦੇਵ ਜੀ ਸਨ ਜਿਨ੍ਹਾਂ ਨੂੰ ਤੂੰ ਸ਼ਹੀਦ ਕਰਾਇਆ ਹੈ। ਹੁਣ ਸੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਹਨ, ਜਿਨ੍ਹਾਂ ਨੂੰ ਤੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਰੱਖਿਆ ਹੈ। ਬਾਦਸ਼ਾਹ ਨੂੰ ਕੋਈ ਜਵਾਬ ਨਹੀਂ ਸੀ ਆਇਆ।

***ਗਯੋ ਸਾਹਿਬ ਤਬ ਤਿਸਹੀ ਕੈ ਪਾਸੀ। ਵੈ ਇਕੰਤ ਯੌਂ ਬੂਝਯੋ ਖਾਸੀ।***
***ਕਹੁ ਪੀਰ ਜੀ ਸੰਤਨ ਲੱਛਨ। ਸਮਝ ਜੋਇ ਮੈ ਸੇਵੌਂ ਸੁੱਛਨ॥ ੨੯॥***

ਸਾਈਂ ਮੀਆਂ ਮੀਰ ਜੀ ਨੇ ਸੰਤਾਂ ਬਾਰੇ ਜੋ ਦੱਸਿਆ, ਉਸ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ :

*ਕਹਯੋ ਪੀਰ ਸੁਨ ਸੰਤਨ ਭੂਖਨ। ਰਹੇਂ ਬਿਕਾਰਨ ਤੇ ਆਦੂਖਨ।*
*ਸਾਂਤ ਚਿਤ ਬ੍ਰਿਤ ਰਖੈ ਟਿਕਾਈ। ਨਹਿ ਬਾਸਨਾ ਭੂਰ ਹੈ ਕਾਈ।*

ਅਥਵਾ :—

I_S

)

*ਦੁਖ ਸੁਖ ਅਧਿਕ ਦੇਇ ਜੋ ਕੋਈ। ਰਹੈ ਅਡੋਲ ਮੇਰ ਸਮ ਸੋਈ॥ ੩੨॥*
*ਜਿਮ ਗੁਰ ਅਰਜਨ ਲਵਪੁਰ ਮਾਹੀ। ਸਹੇ ਕਸਟ ਅਸ ਕਹੇ ਨ ਜਾਹੀ।*
*ਹਰਿਗੋਬਿੰਦ ਅਬਿ ਤਿਨ ਕੇ ਪੂਤ। ਹੈਂ ਸਭਿ ਬਿਧ ਤਿਨ ਸਮ ਮਜਬੂਤ।*
*ਚਹੈ ਤਾਂ ਉਲਟ ਪੁਲਟ ਕਰ ਡਾਰੈ। ਪੈ ਵਹਿ ਜਰਨ ਰਖਤ ਅਪਾਰੈ॥ ੩੯॥*
*ਜਿਨ ਕੋ ਕਿਲੇ ਗੁਲੇਰ ਮਝਾਰੇ। ਰਖਯੋ ਕਰਿ ਬੰਦ ਬ੍ਰਿਥਾਰੇ॥ ੪੦॥*

(ਸ੍ਰੀ ਗੁਰੂ ਪੰਥ ਪ੍ਰਕਾਸ਼)

*ਨਹੀ ਪੀਰ ਢਿਗ ਬੋਲਯੋ ਗਯੋ। ਕਰ ਬੰਦਨ ਘਰ ਆਵਤ ਭਯੋ।*

ਜਹਾਂਗੀਰ ਨੂੰ ਸਾਂਈਂ ਮੀਆਂ ਮੀਰ ਜੀ ਨੇ ਸਾਫ਼ ਸ਼ਬਦਾਂ ਵਿਚ ਕਿਹਾ, "ਬਾਦਸ਼ਾਹ ਸਲਾਮਤ, ਪੰਜਾਬ ਵਿਚ ਵਧ ਰਹੀ ਬੇਚੈਨੀ ਦੂਰ ਕਰਨਾ ਚਾਹੁੰਦੇ ਹੋ, ਤਾਂ ਗੁਰੂ ਜੀ ਨੂੰ ਰਿਹਾਅ ਕਰ ਦਿਉ। ਗੁਰੂ ਜੀ ਦਾ ਇਰਾਦਾ ਕਿਸੇ ਕਿਸਮ ਦੀ ਬਗ਼ਾਵਤ ਕਰਨਾ, ਜਾਂ ਆਪਣਾ ਰਾਜ ਕਾਇਮ ਕਰਨਾ ਨਹੀਂ, ਉਹ ਤਾਂ ਕੇਵਲ ਸਮਾਜਿਕ ਤੇ ਧਾਰਮਿਕ ਤੌਰ 'ਤੇ ਲੋਕਾਂ ਨੂੰ ਉੱਚਿਆਂ ਕਰਨਾ ਚਾਹੁੰਦੇ ਹਨ। ਲੋਕਾਂ ਨੂੰ ਖ਼ੁਦਾ ਦੀ ਬੰਦਗੀ ਵਿਚ ਲਾ ਕੇ ਭਲੇ ਕੰਮਾਂ ਲਈ ਪ੍ਰੇਰਨਾ ਹੀ ਸਿੱਖ ਧਰਮ ਦਾ ਮੁੱਖ ਉਦੇਸ਼ ਹੈ।" ਸੋ ਬਾਦਸ਼ਾਹ ਨੇ ਸੰਨ ੧੬੧੨ ਵਿਚ ਹਜ਼ੂਰ ਦੀ ਰਿਹਾਈ ਦਾ ਹੁਕਮ ਦੇ ਦਿੱਤਾ।

ਸਿੱਖ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਭਾਈ ਜੇਠਾ ਜੀ ਦਾ ਵੀ ਇਸ ਰਿਹਾਈ ਵਿਚ ਕਾਫ਼ੀ ਹਿੱਸਾ ਹੈ। ਉਹ ਇਕ ਵਾਰ ਨਜੂਮੀ ਦਾ ਭੇਸ ਧਾਰ ਕੇ ਬਾਦਸ਼ਾਹ ਨੂੰ ਮਿਲੇ ਤੇ ਸਤਿਗੁਰੂ ਜੀ ਨੂੰ ਰਿਹਾਅ ਕਰਨ ਲਈ ਕਿਹਾ।

ਸ੍ਰੀ ਗੁਰੂ ਪੰਥ ਪ੍ਰਕਾਸ਼ ਅਨੁਸਾਰ ਜਿਸ ਵੇਲੇ ਗੁਰੂ ਜੀ ਨੂੰ ਕਿਲ੍ਹੇ ਵਿਚ ਚਾਲੀ ਦਿਨ ਤੋਂ ਉੱਪਰ ਬੀਤ ਗਏ ਤਾਂ ਭਾਈ ਜੇਠਾ ਜੀ ਨੇ ਪਹਿਲਾਂ ਸ਼ੇਰ ਦਾ ਰੂਪ ਧਾਰ ਕੇ ਰਾਤ ਨੂੰ ਬਾਦਸ਼ਾਹ ਨੂੰ ਡਰਾਇਆ। ਫੇਰ ਨਜੂਮੀਏ ਦਾ ਰੂਪ ਧਾਰ ਕੇ ਦੱਸਿਆ ਕਿ ਜੇ ਅੱਜ ਗੁਰੂ ਜੀ ਨੂੰ ਕਿਲ੍ਹੇ 'ਚੋਂ ਬਾਹਰ ਨਾ ਲਿਆਂਦਾ ਤਾਂ ਅੱਜ ਸ਼ੇਰ ਤੈਨੂੰ ਖ਼ਤਮ ਕਰ ਦੇਣਗੇ।

*ਚਾਲੀ ਦਿਨ ਤੇ ਅਧਿਕ ਬਿਤਾਏ। ਭਲਾ ਚਹਿਤ ਤੌ ਲੇਹੁ ਬੁਲਾਏ।*
*ਜੇ ਕਰ ਆਜ ਨ ਉਨ੍ਹੈ ਬੁਲੈ ਹੈਂ। ਟਰੈ ਨ ਕੇਹਰ ਆਵਤ ਖੈਹੈ॥ ੨੪॥*

(ਸ੍ਰੀ ਗੁਰੂ ਪੰਥ ਪ੍ਰਕਾਸ਼)

ਭਾਈ ਜੇਠੇ ਨੇ ਨਜੂਮੀਏ ਦੇ ਰੂਪ ਵਿਚ ਬਾਦਸ਼ਾਹ ਨੂੰ ਇਹ ਬਚਨ ਕਹੇ ਤੇ ਭਾਈ ਜੇਠਾ ਜੀ ਚਲੇ ਗਏ।

ਸੋ ਇਸ ਪ੍ਰਕਾਰ ਵਜ਼ੀਰ ਖ਼ਾਂ ਹਜ਼ੂਰ ਦੀ ਰਿਹਾਈ ਦਾ ਹੁਕਮ ਲੈ ਕੇ ਗਵਾਲੀਅਰ ਪੁੱਜਾ, ਪਰ ਅੱਗੋਂ ਰਾਜਿਆਂ ਦੀ ਬੇਨਤੀ ਮੰਨ ਕੇ ਗੁਰੂ ਮਹਾਰਾਜ ਨੇ ਇਕੱਲਿਆਂ ਰਿਹਾਅ ਹੋਣ ਤੋਂ ਇਨਕਾਰ ਕਰ ਦਿੱਤਾ। ਹਜ਼ੂਰ ਨੇ ਕਿਹਾ, "ਸਾਡੇ ਨਾਲ ਸਾਰੇ ਰਾਜੇ ਕੈਦੀ ਛੱਡੇ ਜਾਣ।" ਇਹ ਸੁਣ ਕੇ ਵਜ਼ੀਰ ਖ਼ਾਂ ਫਿਰ ਵਾਪਸ ਦਿੱਲੀ ਪੁੱਜਾ। ਵਜ਼ੀਰ ਖ਼ਾਂ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਸਭ ਰਾਜੇ ਗੁਰੂ ਮਹਾਰਾਜ ਦੇ ਅਸਰ ਥੱਲੇ ਹਨ। ਜੇ ਗੁਰੂ ਮਹਾਰਾਜ ਉਹਨਾਂ ਦੀ ਜ਼ਾਮਨੀ ਚੁੱਕਣ ਤਾਂ ਸਭ ਨੂੰ ਰਿਹਾਅ ਕਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਸਾਰੇ ਦੇਸ਼ ਵਿਚ ਸ਼ਾਂਤੀ ਵਰਤ ਜਾਵੇਗੀ। ਬਾਦਸ਼ਾਹ ਦੇ ਇਹ ਦਲੀਲ ਦਿਲ ਲੱਗੀ। ਉਹਨੇ ਗੁਰੂ ਜੀ ਦੀ ਜ਼ਾਮਨੀ ਦੀ ਸ਼ਰਤ ਉੱਤੇ ਸਾਰੇ ਸਿਆਸੀ ਕੈਦੀ ਰਾਜਿਆਂ ਦੀ ਰਿਹਾਈ ਦਾ ਹੁਕਮ ਦੇ ਦਿੱਤਾ।

ਗੁਰ-ਇਤਿਹਾਸ ਅਨੁਸਾਰ ਗੁਰੂ ਜੀ ਨੇ ਬਵੰਜਾ ਕਲੀਆਂ ਵਾਲਾ ਖੁੱਲ੍ਹਾ ਜਾਮਾ ਪਹਿਨਿਆ (ਜੋ ਉਚੇਚਾ ਏਸੇ ਕਾਰਜ ਵਾਸਤੇ ਬਣਵਾਇਆ ਗਿਆ ਸੀ), ਅਤੇ ਉਸ ਦੀ ਇਕ-ਇਕ ਕਲੀ ਉਹਨਾਂ ਬਵੰਜਾ ਰਾਜਿਆਂ ਦੇ ਹੱਥ ਵਿਚ ਫੜਾ ਕੇ ਸਤਿਗੁਰੂ ਜੀ ਸਭ ਨੂੰ ਨਾਲ ਲੈ ਕੇ ਕਿਲ੍ਹਿਓਂ ਬਾਹਰ ਆਏ। ਇਹ ੫੨ ਕਲੀਆਂ ਵਾਲਾ ਚੋਲਾ ਪਿੰਡ ਘੜਾਣੀ ਗੁਰਦੁਆਰਾ ਸਾਹਿਬ ਵਿਖੇ ਪਿਆ ਹੈ। ਇਸ ਉਪਕਾਰ ਦਾ ਸਦਕਾ ਲੋਕ ਗੁਰੂ ਮਹਾਰਾਜ ਨੂੰ 'ਬੰਦੀਛੋੜ' ਕਹਿਣ ਲੱਗ ਪਏ। ਪ੍ਰਿੰ: ਸਤਿਬੀਰ ਸਿੰਘ ਜੀ ਨੇ ਗੁਰੂ ਦਾ ਗਵਾਲੀਅਰ ਰਹਿਣਾ, ੧੬੧੧ ਤੋਂ ਅਗਸਤ ੧੬੧੩ ਤੱਕ ਮੰਨਿਆ ਹੈ। ੧੬੧੩ ਦੀ ਦੀਵਾਲੀ ਗੁਰੂ ਜੀ ਨੇ ਅੰਮ੍ਰਿਤਸਰ ਮਨਾਈ ਹੈ। ਪਰ ਮੁਹਿਸਨ ਫਾਨੀ ੧੨ ਸਾਲ ਕੈਦ ਦਾ ਸਮਾਂ ਲਿਖਦਾ ਹੈ, ਜੋ ਗ਼ਲਤ ਹੈ। ਪ੍ਰੋਫ਼ੈਸਰ ਸਾਹਿਬ ਸਿੰਘ ਜੀ ਗੁਰੂ ਜੀ ਦੀ ਰਿਹਾਈ ਅਗਸਤ ੧੬੨੧ ਲਿਖਦਾ ਹੈ। ਸੋਹਣ ਸਿੰਘ ਸੀਤਲ ਨੇ ਗੁਰ-ਇਤਿਹਾਸ ਦਸ ਪਾਤਸ਼ਾਹੀਆਂ ਵਿਚ ਸੰਮਤ ੧੬੭੮ ਤੋਂ ੧੬੮੩ ਬਿ. ਦਾ ਸਮਾਂ ਗੁਰੂ ਜੀ ਅੰਮ੍ਰਿਤਸਰ ਤੋਂ ਬਾਹਰ ਰਹੇ ਲਿਖਿਆ ਹੈ। ਗਵਾਲੀਅਰ ਦੇ ਕਿਲ੍ਹੇ ਵਿਚ ਗੁਰੂ ਜੀ ਕਿੰਨਾ ਸਮਾਂ ਰਹੇ ਹਨ, ਇਸ ਬਾਰੇ ਵਿਦਵਾਨਾਂ ਦੇ ਵਿਚਾਰ ਵੱਖ-ਵੱਖ ਹਨ।

ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ ੧੧ ਵਿਸਾਖ ੧੬੭੪ ਬਿਕ੍ਰਮੀ ਨੂੰ ਗਵਾਲੀਅਰ ਗਏ ਸਨ। ੧ ਸੌਣ ੧੬੭੪ ਨੂੰ ਦਿੱਲੀ ਆਏ ਸਨ। ਫੱਗਣ ੧੬੭੫ ਨੂੰ ਦਿੱਲੀ ਤੋਂ ਪੰਜਾਬ ਵੱਲ ਚਲੇ ਤੇ ੨੨ ਚੇਤ ੧੬੭੬ ਨੂੰ ਅੰਮ੍ਰਿਤਸਰ ਪੁੱਜੇ ਸਨ।

ਇਹ ਉਸ ਪ੍ਰਮਾਤਮਾ ਦਾ ਬਿਰਦ ਹੈ ਜੋ ਸ਼ਰਨ ਵਿਚ ਆ ਪੈਂਦਾ ਹੈ, ਉਸ ਦੀ ਰੱਖਿਆ ਕਰਦਾ ਹੈ। ਜਿਸ ਤਰ੍ਹਾਂ ਕੋਈ ਛੋਟਾ ਸੰਸਾਰੀ ਰਾਜਾ ਕਿਸੇ ਸ਼ਰਨ ਆਏ ਨੂੰ ਬੰਨ੍ਹ ਕੇ, ਹੱਥਕੜੀਆਂ ਆਦਿ ਲਾ ਕੇ, ਕਿਸੇ ਵੱਡੇ ਰਾਜੇ ਨੂੰ ਫੜਾ ਦਿੰਦਾ ਹੈ, ਉਹ ਪ੍ਰਮਾਤਮਾ ਇਵੇ

ਨਹੀਂ ਕਰਦਾ, ਸਗੋਂ ਸ਼ਰਨ ਆਏ ਨੂੰ, ਗਲੇ ਲਾ ਕੇ ਪਿਆਰ ਕਰਦਾ ਹੈ।

***੨. ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥*** (ਅੰਗ ੫੪੪)

ਉਸ ਪ੍ਰਭੂ ਦੇ ਜੋ ਲੜ ਲੱਗੇ ਹਨ, ਉਨ੍ਹਾਂ ਨੂੰ ਪ੍ਰਮਾਤਮਾ ਨਾਮ ਦਾ ਖ਼ਜ਼ਾਨਾ ਬਖ਼ਸ਼ ਦਿੰਦਾ ਹੈ।

## ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥

ਇਹ ਪ੍ਰਭੂ ਦਾ ਨਾਮ (ਸੰਸਾਰਿਕ) ਮਾਣਕ ਮੋਤੀਆਂ ਤੋਂ ਕੀਮਤੀ ਹੈ। ਉਸ ਵਡਮੁੱਲੇ ਕੀਮਤੀ ਨਾਮ ਨੂੰ ਸੰਨ੍ਹ ਨਹੀਂ ਲੱਗਦੀ। ਜਮ ਜਗਾਤੀ ਵੀ ਇਸ ਨੂੰ ਖੋਹ ਨਹੀਂ ਸਕਦਾ।

***੧. ਹਰਿ ਧਨ ਕਉ ਉਚਕਾ ਨੇੜਿ ਨ ਆਵਈ,***
***ਜਮੁ ਜਾਗਾਤੀ ਡੰਡੁ ਨ ਲਗਾਈ॥੪॥***

(ਅੰਗ ੭੩੪)

"ਮਾਣਕ ਮੋਤੀ" ਸਮੁੰਦਰ ਵਿਚੋਂ ਨਿਕਲਦੇ ਹਨ, ਸਮੁੰਦਰ ਦੀਆਂ ਖਾੜੀਆਂ ਵਿਚੋਂ ਨਿਕਲਣ ਵਾਲੀਆਂ ਸਿੱਪਾਂ ਵਿਚੋਂ ਮੋਤੀ ਨਿਕਲਦੇ ਹਨ, ਜਿਨ੍ਹਾਂ ਦੀਆਂ ਵੱਖ-ਵੱਖ ਕੀਮਤਾਂ ਹੁੰਦੀਆਂ ਹਨ।

ਮਾਣਕ=ਇਹ ਪਹਾੜਾਂ ਵਿਚੋਂ ਨਿਕਲਦੇ ਹਨ। ਚਿੱਟੇ ਰੰਗ ਦੇ ਕੀਮਤੀ ਤੇ ਚਮਕੀਲੇ ਪੱਥਰ ਨੂੰ ਹੀਰਾ ਕਹਿੰਦੇ ਹਨ। ਲਾਲ ਰੰਗ ਦੇ ਕੀਮਤੀ ਪੱਥਰ ਨੂੰ ਲਾਲ ਕਹਿੰਦੇ ਹਨ। ਲਾਲ ਤੋਂ ਛੋਟੇ ਟੁਕੜੇ ਨੂੰ ਮਾਣਕ ਕਹਿੰਦੇ ਹਨ। ਇਸ ਤੋਂ ਛੋਟੀ ਟੁਕੜੀ ਨੂੰ ਲਾਲੜੀ ਤੇ ਚੂੰਨੀ ਕਹਿੰਦੇ ਹਨ। ਨੀਲੇ ਰੰਗ ਦੇ ਕੀਮਤੀ ਪੱਥਰ ਨੂੰ ਨੀਲਮ ਕਹਿੰਦੇ ਹਨ। ਇਨ੍ਹਾਂ ਸਾਰਿਆਂ ਦਾ ਵਜ਼ਨ, ਸੁੰਦਰਤਾ ਅਤੇ ਚਮਕ-ਦਮਕ ਅਨੁਸਾਰ ਮੁੱਲ ਪੈਂਦਾ ਹੈ। ਪਰ ਜੋ ਪ੍ਰਭੂ ਦਾ ਨਾਮ ਮਾਣਕ ਮੋਤੀ ਹੈ, ਇਸ ਦਾ ਕੋਈ ਮੁੱਲ ਨਹੀਂ ਪਾ ਸਕਦਾ। ਇਹ ਅਮੋਲਕ ਹੈ।

***੨. ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥***
***ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥ ੧॥***

(ਅੰਗ ੨੬੫)

***੩. ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ॥***
***ਸਚ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ॥***
***ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ॥੪॥੨੧॥***

(ਅੰਗ ੨੨)

## ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥

ਰੰਗ=ਅਨੰਦ, ਖ਼ੁਸ਼ੀਆਂ, ਕੌਤਕ ਅਤੇ ਅਨੰਦ ਜੋ ਪਿੱਛੇ ਦੱਸਿਆ ਹੈ। "ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥" ਇਹ ਸਾਰੇ ਨਾਰਾਇਣੈ=ਪ੍ਰਮਾਤਮਾ ਪਾਸ ਹਨ, ਜਿਤਨੇ ਕੁ (ਜੀਵ ਦੇ) ਮਨ ਵਿਚ ਭਾਵੰਨਿ=ਚੰਗੇ ਲੱਗਦੇ ਹਨ (ਪਰ ਪ੍ਰਾਪਤ ਸੱਚਾ ਅਨੰਦ ਲੜ ਲੱਗਿਆਂ ਨੂੰ ਹੁੰਦਾ ਹੈ)। G_Ma

*੧. ਸਗਲ ਅਨੰਦੁ ਕੀਆ ਪਰਮੇਸਰ ਅਪਣਾ ਬਿਰਦੁ ਸਮ੍ਹਾਰਿਆ॥* (56
*ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥*

(ਅੰਗ ੮੦੬)

# ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥

ਹਰੀ ਪ੍ਰਭੂ ਜੋ ਚਾਹੁੰਦਾ ਹੈ, ਉਹ ਕੰਮ ਆਪਣੀ ਇੱਛਾ ਅਨੁਸਾਰ ਕਰਦਾ ਹੈ। (ਅੱਗੋਂ) ਸਾਰੇ ਜੀਵ ਵੀ ਉਸ ਪ੍ਰਭੂ ਦੇ ਹੁਕਮ ਵਿਚ ਕੰਮ ਕਰਦੇ ਹਨ।

*੧ ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥*
*ਆਪਣਾ ਕੀਤਾ ਕਿਛੂ ਨ ਹੋਵੈ, ਜਿਉ ਹਰਿ ਭਾਵੈ ਤਿਉ ਰਖੀਐ॥੧॥*
*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*
*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ॥੧॥ਰਹਾਉ॥*

(ਅੰਗ ੭੩੬)

ਜੋ ਕੁਝ ਪ੍ਰਭੂ ਨੇ ਕਰਨਾ ਹੁੰਦਾ ਹੈ, ਉਹ ਆਪਣੀ ਇੱਛਾ ਅਨੁਸਾਰ ਹੀ ਕਰਦਾ ਹੈ, ਉਸ ਨੂੰ ਕਿਸੇ ਪਾਸੋਂ ਸਲਾਹ ਲੈਣ ਦੀ ਲੋੜ ਨਹੀਂ ਪੈਂਦੀ।

*੨. ਬੀਓ ਪੂਛਿ ਨ ਮਸਲਤਿ ਧਰੈ॥ਜੋ ਕਿਛੁ ਕਰੈ ਸੁ ਆਪਹਿ ਕਰੈ॥*

(ਅੰਗ ੮੬੩)

*੩. ਤੁਧੁ ਬਿਨੁ ਦੂਜਾ ਨਾਹੀ ਕੋਇ॥*
*ਤੂ ਕਰਤਾਰੁ ਕਰਹਿ ਸੋ ਹੋਇ॥*
*ਤੇਰਾ ਜੋਰੁ ਤੇਰੀ ਮਨਿ ਟੇਕ॥ਸਦਾ ਸਦਾ ਜਪਿ ਨਾਨਕ ਏਕ॥*

(ਅੰਗ ੭੨੩)

# ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥

ਜਿਹੜੇ ਜੀਵ ਪ੍ਰਭੂ ਪ੍ਰਮਾਤਮਾ ਨੇ ਆਪਣੇ ਬਣਾ ਲਏ ਹਨ, ਉਹ (ਪ੍ਰਭੂ ਪਿਆਰੇ ਸੰਤ ਭਗਤ) ਧੰਨਤਾ ਯੋਗ ਕਹੇ ਜਾਂਦੇ ਹਨ।

I_S

)

*੧. ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥*

(ਅੰਗ ੨੫੨)

*੨. ਧੰਨੁ ਧੰਨੁ ਧੰਨ ਜਨੁ ਆਇਆ॥*
*ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥*
*ਜਨ ਆਵਨ ਕਾ ਇਹੈ ਸੁਆਉ॥*
*ਜਨ ਕੈ ਸੰਗਿ ਚਿਤਿ ਆਵੈ ਨਾਉ॥*

(ਅੰਗ ੨੯੪)

*੩. ਤਿਨ ਧੰਨੁ ਜਣੇਦੀ ਮਾਉ ਆਏ ਸਫਲ ਸੇ॥*

(ਅੰਗ ੪੮੮)

ਇਹ ਮਾਲਕ ਦੀ ਬਖ਼ਸ਼ਿਸ਼ ਹੈ ਕਿ ਕਿਰਪਾ ਕਰਕੇ ਜਿਸ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੈ, ਉਹ ਧੰਨਤਾ ਯੋਗ ਬਣ ਗਿਆ ਹੈ। ਇਕੱਲੇ ਮਨੁੱਖ ਦੇ ਆਪਣੇ ਜਤਨ ਨਾਲ ਪ੍ਰਭੂ ਮਿਲਾਪ ਜਾਂ ਧੰਨਤਾ ਯੋਗ ਨਹੀਂ ਬਣਿਆ ਜਾ ਸਕਦਾ, ਇਹ ਤਾਂ ਪ੍ਰਮਾਤਮਾ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ।

## ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥

ਗੁਰ-ਉਪਦੇਸ਼ ਤੇ ਗੁਰ-ਕਿਰਪਾ ਤੋਂ ਬਿਨਾਂ ਜੇ ਜੀਆਂ ਦੇ ਆਪਣੇ ਕੀਤੇ ਯਤਨ ਨਾਲ ਪ੍ਰਮਾਤਮਾ ਮਿਲ ਸਕਦਾ ਹੋਵੇ ਤਾਂ ਜੀਵ ਉਸ ਤੋਂ ਵਿਛੜ ਕੇ ਕਿਉਂ ਰੋਵਣ। ਫੇਰ ਪ੍ਰਾਪਤੀ ਦਾ ਅਨੰਦ ਕਿਵੇਂ ਮਾਣਿਆ ਜਾ ਸਕਦਾ ਹੈ ? ਤਾਂ ਹਜ਼ੂਰ ਬਖ਼ਸ਼ਿਸ਼ ਕਰਦੇ ਹਨ—

## ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥

ਪੰਜਵੇਂ ਗੁਰੂ ਨਾਨਕ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਪਿਆਰਿਆਂ ਦਾ ਭਾਵ ਸਾਧੂ ਸੰਗੁ ਪ੍ਰਾਪਤ ਹੋਇਆ ਹੈ, ਉਹ ਹੀ ਪ੍ਰਭੂ-ਪ੍ਰਾਪਤੀ ਦਾ ਅਨੰਦ ਮਾਣਦੇ ਹਨ।

*੧. ਖੋਜਤ ਖੋਜਤ ਸੁਨੀ ਇਹ ਸੋਇ॥*
*ਸਾਧ ਸੰਗਤਿ ਬਿਨੁ ਤਰਿਓ ਨ ਕੋਇ॥*

(ਅੰਗ ੩੭੩)

*੨. ਮਹਾ ਪਵਿਤ੍ਰੁ ਸਾਧ ਕਾ ਸੰਗੁ॥*
*ਜਿਸੁ ਭੇਟਤ ਲਾਗੈ ਪ੍ਰਭ ਰੰਗੁ॥ ੧॥*

(ਅੰਗ ੩੯੨-੯੩)

## ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥ ੪॥

ਇਸ ਜੇਠ ਦੇ ਮਹੀਨੇ ਅੰਦਰ ਤਿਸੁ ਹਰੀ ਪ੍ਰਭੂ ਧਣੀ=ਮਾਲਕ ਦਾ ਰੰਗੀਲਾ=ਅਨੰਦ ਉਸ ਨੂੰ ਹੀ ਪ੍ਰਾਪਤ ਹੁੰਦਾ ਹੈ, ਜਿਸ ਦੇ ਮੱਥੇ ਦੇ ਭਾਗ ਚੰਗੇ ਹਨ।

G_Ma

(57

***੧. ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥***
***ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥***

(ਅੰਗ ੧੪੨੭)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



I_S

)

# ਆਸਾੜੁ ਤਪੰਦਾ ਤਿਸੁ ਲਗੈ

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥ ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਨ ਨਿਵਾਸ ॥ ੫ ॥

(ਅੰਗ ੧੩੪)

ਪਰਮ ਸਨਮਾਨ ਅਤੇ ਸਤਿਕਾਰ ਯੋਗ ਗੁਰੂ ਰੂਪ ਖ਼ਾਲਸਾ ਸਾਧਸੰਗਤ ਜੀ !

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

ਅੱਜ ਹਾੜ ਦੇ ਮਹੀਨੇ ਦੀ ਸੰਗਰਾਂਦ ਹੈ। ਇਹ ਹਾੜ ਗੁਰੂ ਸਾਹਿਬ ਜੀ ਦੇ ਉਚਾਰਨ ਕੀਤੇ ਬਾਰਹ ਮਾਹਾ ਦੇ ਸਿਧਾਂਤ ਅਨੁਸਾਰ ਦੇਸੀ ਸਾਲ ਦਾ ਚੌਥਾ ਮਹੀਨਾ ਹੈ। ਅਤਿਅੰਤ ਤਪਸ਼ ਭਰੀ ਗ੍ਰੀਖਮ ਰੁੱਤ ਦਾ ਹਾੜ ਦੂਜਾ ਮਹੀਨਾ ਹੈ। ਇਸ ਤਪਸ਼ ਭਰੇ ਮਹੀਨੇ ਨੂੰ ਕਿਸ ਤਰ੍ਹਾਂ ਅਸੀਂ ਗੁਰੂ ਸਾਹਿਬ ਜੀ ਦੇ ਉਪਦੇਸ਼ ਰੂਪ ਛਾਇਆ ਥੱਲੇ ਸੁਖਦਾਈ ਬਤੀਤ ਕਰਨਾ ਹੈ, ਇਸ ਸਬੰਧ ਵਿਚ ਵਿਚਾਰ ਕਰਨੀ ਹੈ।

## ਵਿਸ਼ਾ=ਸੂਰਜੁ ਗਗਨਿ ਤਪੈ

ਸੰਸਾਰ ਦੀ ਸਾਰੀ ਹਲਚਲ, ਗਰਮੀ, ਸਰਦੀ, ਧੁੱਪ, ਛਾਇਆ, ਚਾਨਣ, ਰੌਸ਼ਨੀ, ਦਿਨ, ਰਾਤ, ਸੂਰਜ ਦੇ ਆਸਰੇ 'ਤੇ ਖੜੀ ਹੈ। ਸੂਰਜ ਦੀ ਗਰਮੀ ਨਾਲ ਹੀ ਬੱਦਲ ਬਣਦੇ ਹਨ ਤੇ ਵਰਸਦੇ ਹਨ ਅਤੇ ਜ਼ਮੀਨ ਦੀ ਹਰਿਆਲੀ ਤੇ ਰੁੱਤਾਂ ਦੀ ਤਬਦੀਲੀ ਸਾਰੀ ਸੂਰਜ ਦੇ ਆਸਰੇ 'ਤੇ ਖੜੀ ਹੈ। ਅਣਗਿਣਤ ਵੇਸ ਜੋ ਪ੍ਰਕਿਰਤੀ ਦੇ ਬਣਦੇ ਹਨ, ਇਹ ਸਾਰੇ ਸੂਰਜ ਦੀ ਗਰਦਿਸ਼ ਨਾਲ ਹੀ ਬਣਦੇ ਹਨ :—

***ਸੂਰਜੁ ਏਕੋ ਰੁਤਿ ਅਨੇਕ॥***
***ਨਾਨਕ ਕਰਤੇ ਕੇ ਕੇਤੇ ਵੇਸ॥***

(ਕੀਰਤਨ ਸੋਹਿਲਾ)

ਰੁੱਤਾਂ ਦੀ ਤਬਦੀਲੀ ਤੇ ਪ੍ਰਕਿਰਤੀ ਦੇ ਬਣਦੇ ਵੇਸ ਅੰਦਰ ਇਕ ਐਸਾ ਵੇਸ ਤੇ ਐਸੀ ਰੁੱਤ ਹੈ ਜਿਸ ਨੂੰ ਅਸੀਂ ਗਰਮੀ ਦੀ ਰੁੱਤ ਕਰਕੇ ਜਾਣਦੇ ਹਾਂ, ਜੋ ਗ੍ਰੀਖਮ ਰੁੱਤ ਆਖੀਦੀ ਹੈ। ਇਹ ਤਪਸ਼ ਭਰੀ ਰੁੱਤ ਹੈ। ਇਸ ਰੁੱਤ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ ਕਿ :— ....."ਸੂਰਜੁ ਗਗਨਿ ਤਪੈ॥" ਸੂਰਜ ਅਕਾਸ਼ ਵਿਚ ਐਸਾ ਤੱਪਦਾ ਹੈ, ਜਿਸ ਦੀ ਤਪਸ਼ ਨਾਲ ਧਰਤੀ ਸਾਰੀ ਭੱਠ ਦੀ ਤਰ੍ਹਾਂ ਤੱਪਦੀ ਹੈ ਮਾਨੋਂ ਅੱਗ ਭੱਖਦੀ ਹੈ। ਇਸ ਅੱਗ ਜੈਸੀ ਤਪਸ਼ ਨਾਲ ਸਰੋਵਰਾਂ ਦਾ ਜਲ ਸੁੱਕ ਜਾਂਦਾ ਹੈ, ਖੂਹਾਂ, ਟਿਊਬਵੈੱਲਾਂ ਆਦਿ ਦਾ ਜਲ ਘੱਟ ਜਾਂਦਾ ਹੈ, ਜਾਂ ਥੱਲੇ ਡੂੰਘਾ ਚਲਿਆ ਜਾਂਦਾ ਹੈ। ਬਰਸਾਤੀ ਨਦੀਆਂ ਨਾਲਿਆਂ ਦਾ ਜਲ ਸੁੱਕ ਜਾਂਦਾ ਹੈ। ਦਰੱਖ਼ਤਾਂ ਦੀਆਂ ਸ਼ਾਖ਼ਾਂ ਕੁਮਲਾ ਜਾਂਦੀਆਂ ਹਨ। ਪਿਆਸੇ ਪੰਛੀ ਧਰਤੀ ਦੀ ਕੁੱਖ ਖ਼ਾਲੀ ਵੇਖ, ਉੱਪਰ ਨੂੰ ਤੱਕਣ ਲੱਗ ਪੈਂਦੇ ਹਨ। ਤੱਪਦੀ ਲੂਅ ਨਾਲ ਜੀਵਨ ਝੁਲਸ ਜਾਂਦੇ ਹਨ। ਇਸ ਤਰ੍ਹਾਂ ਜੀਵ, ਜੰਤੂ, ਪਸ਼ੂ, ਪੰਛੀਆਂ ਵਿਆਕੁਲ ਹੋਇਆਂ ਦੀ ਤੱਪਦੇ ਸੂਰਜ ਅੱਗੇ ਕੋਈ ਪੇਸ਼ ਨਹੀਂ ਜਾਂਦੀ। ਦਸਮ ਗ੍ਰੰਥ ਦੇ ਅੰਗ ੩੭੬ 'ਤੇ ਬਾਰਹ ਮਾਹ ਅੰਦਰ ਇਸ ਹਾੜ

ਦੇ ਮਹੀਨੇ ਵਿਚ ਭੱਠ ਵਾਂਗ ਤੱਪਦੀ ਤੇਜ਼ ਹਵਾ ਨਾਲ ਜੀਆਂ ਅੰਦਰ ਕਾਹਲ ਪਈ ਦੱਸੀ ਹੈ ਅਤੇ ਇਸ ਤਪਸ਼ ਤੋਂ ਘਬਰਾ ਕੇ ਸਭ ਮਨੁੱਖ ਇਸਤ੍ਰੀਆਂ ਘਰਾਂ ਵਿਚ ਬੈਠ ਗਏ ਹਨ। ਪੰਛੀ ਵਿਚਾਰੇ ਪਾਣੀ ਤੇ ਛਾਂ ਨੂੰ ਢੂੰਡਦੇ ਪਏ ਹਨ। ਕੈਸੀ ਰੁੱਤ ਆ ਗਈ ਹੈ ਕਿ ਹਰ ਇਕ ਨੂੰ ਭੀੜ ਪਈ ਹੀ ਲੱਗਦੀ ਹੈ। ਡੱਡੂ ਤੇ ਮੋਰ ਪਏ ਬੋਲਦੇ ਹਨ। ਵਿਛੁੜੀ ਹੋਈ ਜੀਵ ਰੂਪ ਇਸਤ੍ਰੀ ਦੀ ਕੀ ਹਾਲਤ ਹੋਵੇਗੀ, ਉਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ। (ਦਸਮ ਗ੍ਰੰਥ ਅੰਗ-੩੭੬)

***ਪਉਨ ਪ੍ਰਚੰਡ ਬਹੇ ਅਤਿ ਤਾਪਤ, ਚੰਚਲ ਚਿਤਿ ਦਸੌ ਦਿਸ ਧਾਈ॥***
***ਬੈਸ ਅਵਾਸ ਰਹੈ ਨਰੁ ਨਾਰਿ, ਬਿਹੰਗਮ ਵਾਰਿ ਸੁ ਛਾਹਿ ਤਕਾਈ॥***
***ਦੇਖਿ ਅਸਾੜ ਨਈ ਗਿਤਿ, ਦਾਦਰ ਮੋਰਨ ਹੂੰ ਘਨਘੋਰ ਲਗਾਈ॥***
***ਗਾਢ ਪਰੀ ਬਿਰਹੀ ਜਨ ਕੌ, ਟਸਕਯੋ ਨ ਹੀਯੋ ਕਸਕਯੋ ਨ ਕਸਾਈ॥੯੧੭॥***

(ਬਾਰਹ ਮਾਹ ਤਿੰਨੇ, ਸਤਿਬੀਰ ਸਿੰਘ, ਪੰਨਾ ੧੮)

ਹਾੜ ਮਹੀਨੇ ਦੀ ਤਪਸ਼ ਨੂੰ "ਬਾਰਹ ਮਾਹ ਰਾਮ ਸਿੰਘ" ਅੰਦਰ ਇਸ ਰਾਮ ਸਿੰਘ ਕਵੀ ਨੇ ਇਸ ਤਰ੍ਹਾਂ ਕਥਨ ਕੀਤਾ ਹੈ :—

***ਚੜ੍ਹਿਆ ਹਾੜ ਗਗਨ ਜੇ ਬੋਲੇ, ਪੰਛੀ ਲੋਟ ਪੋਟ ਹੋ ਡੋਲੇ।***
***ਪਾਣੀ ਬੂੰਦ ਨਾ ਮਿਲਦੀ ਟੋਲੇ, ਹਰਨਾਂ ਪਿਠ ਹੋਏ ਭੁਜ ਕੋਲੇ।***

(ਪੰਜਾਬੀ ਬਾਰਾਮਾਹੇ, ਪਿਆਰਾ ਸਿੰਘ ਪਦਮ, ਪੰਨਾ ੧੪੫)

"ਬਾਰਾਂਮਾਹ ਬਾਵਾ ਦੇਸਰਾਜ" ਅੰਦਰ ਇਸ ਦੇਸਰਾਜ ਕਵੀ ਨੇ ਹਾੜ ਮਹੀਨੇ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ :—

ਕਾਫੀ ਦੇਸ, ਤਾਰ ੩

***ਚੜ੍ਹਿਆ ਹਾੜ ਮਹੀਨਾ ਆਲੀ,***
***ਬਿਰਹੋਂ ਅਗਨਿ ਚੁਤਰਫੋਂ ਬਾਲੀ।***
***ਹਾੜ ਹਵਾੜ ਉਠਣ ਚਉਫੇਰੇ,***
***ਲਾਟ ਬਿਰਹੋਂ ਉਠਦੀ ਦਿਲ ਮੇਰੇ।***
***ਕਰ ਕਰ ਥੱਕੀਆਂ ਜਤਨ ਬਤੇਰੇ,***
***ਜਲ ਗਏ ਬਾਗ਼ ਨ ਆਇਆ ਮਾਲੀ।***
***ਘਰ ਬੈਠਨ ਦਿਲ ਮੂਲ ਨ ਭਾਂਦੀ,***
***ਵਲਿ ਵਲਿ ਫੇਰ ਜੰਗਲ ਵੱਲ ਜਾਂਦੀ।***
***ਜੰਗਲ ਜਾਂਦੀ ਧੁਪ ਜਲਾਂਦੀ,***

*ਫਿਰਨ ਵਰੋਲੇ ਧੂੜ ਉਠਾਲੀ।*
*ਬੱਦਲ ਨਜ਼ਰ ਕਿਤੇ ਨਹੀਂ ਆਵੇ,*
*ਚਾਤ੍ਰਿਕ ਜਿਉਂ ਜੀਉੜਾ ਬਿਲਲਾਵੇ।*
*ਜਿਵੇ ਪਾਪੀਹਾ ਕੂਕ ਸੁਣਾਵੇ,*
*ਸਾਜਨ ਮੇਘ ਨਜ਼ਰ ਨਹੀਂ ਭਾਲੀ।*
*ਜਿਉ ਮਿਰਗ ਥਲ ਵਿਚ ਨੀਰ ਪਿਆਸਾ,*
*ਮਰੁ ਥਲ ਨੀਰ ਨਦੀ ਘਰ ਆਸਾ।*
*ਸਭ ਦਿਨ ਭਟਕਤ ਫਿਰਤ ਉਦਾਸਾ,*
*ਜਲ ਬਿਨ ਦੇਖਿਓ ਸਭ ਥਲ ਖਾਲੀ।*

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੩੩)

ਦਸਮੇਸ਼ ਗੁਰੂ ਜੀ ਦੀ ਉਸਤਤ ਵਿਚ ਵੀਰ ਸਿੰਘ ਕਵੀ ਵਲੋਂ ਹਾੜ ਨੂੰ ਲੈ ਕੇ ਇਸ ਤਰ੍ਹਾਂ ਕਥਨ ਕੀਤਾ ਗਿਆ ਹੈ :—

*ਜਬ ਚੜ੍ਹਿਆ ਹਾੜ ਸਬਲ ਜਰਵਾਣਾ,*
*ਸੂਰਜ ਦਖਣ ਨੂੰ ਉਠ ਧਾਣਾ।*
*ਸਿੰਘ ਸੋਹੇ ਨੀਲਾ ਬਾਣਾ,*
*ਉਤ ਵਲ ਜੁੜਿਆ ਸਭ ਤੁਰਕਾਣਾ।*
*ਮਥੇ ਡਾਹੇ ਆਣ ਪਠਾਣਾ,*
*ਅਗੇ ਜੋ ਸਾਹਿਬ ਦਾ ਭਾਣਾ, ਦੋਇ ਦਲ ਟਕਰੇ।*
*ਮੁਹਰੇ ਲੜਦੇ ਸਿੰਘ ਚਟੇਟੇ,*
*ਰਣ ਵਿਚ ਭਰੇ ਰੋਹ ਰੰਘੜੇਟੇ।*
*ਜਿਉ ਕਰ ਰਾਸ ਮਚੀ ਨਟ ਬੇਟੇ,*
*ਡਿੱਗਣ ਪਲਾਣੇ ਤਿਉ ਪਠਣੇਟੇ।*
*ਜਿਉ ਵਢ ਵਢ ਸਿਟਿਆ ਤਖਣੇਟੇ (ਤਰਖਾਣ),*
*ਦੁਰਜਨ ਤੜਫਣ ਧੂੜ ਲਪੇਟੇ, ਜਿਉ ਸਿਰ ਬਕਰੇ।*

(ਬਾਰਹ ਮਾਹ ਤਿੰਨੇ, ਸਤਿਬੀਰ ਸਿੰਘ, ਪੰਨਾ ੧੩)

ਐਸੀ ਹਾੜ ਦੇ ਮਹੀਨੇ ਦੀ ਤਪਸ਼ ਤੋਂ ਬਚਣ ਵਾਸਤੇ ਪਰਤੱਖ ਰੂਪ ਵਿਚ ਕਈ ਸਾਧਨ ਉਪਲਬੱਧ ਹਨ। ਜਿਸ ਤਰ੍ਹਾਂ ਪੱਖੇ, ਕੂਲਰ, ਏ.ਸੀ. ਰੂਮ ਅਤੇ ਬਰਫ਼ਾਨੀ ਇਲਾਕਿਆਂ ਦੀ ਸੈਰ

ਆਦਿ ਸਾਧਨ ਅਤੇ ਬ੍ਰਿਛਾਂ ਦੀ ਸੰਘਣੀ ਛਾਂ ਪ੍ਰਾਪਤ ਕੀਤੀ ਜਾ ਸਕਦੀ ਹੈ।

ਇਸ ਹਾੜ ਦੇ ਮਹੀਨੇ ਦੀ ਦ੍ਰਿਸ਼ਮਾਨ ਪ੍ਰਾਕਿਰਤਕ ਮੰਡਲ ਦੀ ਤਪਸ਼ ਤੋਂ ਬਿਨਾਂ ਦੂਸਰੀ ਸੂਖਮ ਮੰਡਲ, ਆਤਮ-ਮੰਡਲ ਅੰਦਰ ਅਗਿਆਨ ਰੂਪ ਸੂਰਜ ਦੀਆਂ ਵਿਸ਼ੇ ਵਿਕਾਰ ਆਦਿ ਕਿਰਣਾਂ ਦੀ ਤਪਸ਼ ਅਤੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਤ੍ਰਿਸ਼ਨਾ ਆਦਿ ਵਿਕਾਰਾਂ ਦੀ ਅੱਗ ਨਾਲ ਰੂਹਾਨੀ ਸ਼ੁੱਭ ਗੁਣਾਂ ਦੇ ਬੂਟੇ ਸੜ ਜਾਂਦੇ ਹਨ।

***ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥***

(ਅੰਗ ੩੮੪)

ਯਥਾ :—

***ਅਗਨਿ ਸਾਗਰ ਬੂਡਤ ਸੰਸਾਰਾ॥***

(ਅੰਗ ੮੦੪)

ਦੈਵੀ ਗੁਣ, ਸ਼ੁਭ ਗੁਣ ਸਾਰੇ ਸੀਤਲ ਹਨ ਪਰ ਆਸੁਰੀ ਸੰਪਦਾ, ਸਾਰੇ ਅਵਗੁਣ ਤਪਸ਼ ਭਰੇ ਗਰਮ ਹਨ। ਸਤਿ, ਸੰਤੋਖ, ਦਇਆ, ਧਰਮ, ਸੀਲ, ਸੰਜਮ, ਸਬਰ, ਖਿਮਾ ਆਦਿ ਸਾਰੇ ਠੰਢੇ ਹਨ, ਪਰ ਕਾਮ, ਕਰੋਧ, ਲੋਭ, ਮੋਹ, ਅਹੰਕਾਰ, ਵੈਰ, ਵਿਰੋਧ, ਈਰਖਾ ਆਦਿ ਸਾਰੇ ਅਤਿਅੰਤ ਗਰਮ ਹਨ। ਇਨ੍ਹਾਂ ਵਿਕਾਰਾਂ ਦੀ ਤਪਸ਼ ਅੱਗ ਤੋਂ ਅਤੇ ਪ੍ਰਤੱਖ ਅੱਗ ਦੇ ਸੇਕ ਤੋਂ ਬਚਣ ਦਾ ਸਾਧਨ ਹੈ— ਨਾਮ ਜਲ। ਨਾਮ ਜਿਸ ਹਿਰਦੇ ਵਿਚ ਵਸਿਆ ਹੈ, ਉਸ ਨੂੰ ਅੱਗ ਸਾੜ ਨਹੀਂ ਸਕਦੀ। ਜਿਸ ਤਰ੍ਹਾਂ ਭਗਤ ਪ੍ਰਹਿਲਾਦ ਨੂੰ ਸਾੜਨ ਦਾ ਯਤਨ ਕੀਤਾ ਗਿਆ, ਹੋਲਕਾ ਪ੍ਰਹਿਲਾਦ ਦੀ ਭੂਆ ਅੱਗ ਵਿਚ ਲੈ ਕੇ ਬੈਠੀ ਪਰ ਭਗਤ ਦੀ ਰਾਖੀ ਪ੍ਰਭੂ ਨੇ ਕੀਤੀ ਤੇ ਹੋਲਕਾ ਸੜ ਕੇ ਭਸਮ ਹੋ ਗਈ ਸੀ। ਭਾਈ ਗੁਰਦਾਸ ਜੀ ਦਾ ਕਥਨ ਹੈ :—

***ਜਲ ਅਗਨੀ ਵਿਚਿ ਘਤਿਆ ਜਲੈ ਨਾ ਡੁਬੈ ਗੁਰ ਪਰਸਾਦਿ।***

ਇਹ ਸਾਰੀ ਪਉੜੀ ਇਸ ਪ੍ਰਕਾਰ ਹੈ :—

***ਘਰ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦ।***
***ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦ।***
***ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।***
***ਭਗਤਿ ਕਰਨਿ ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦੁ।***
***ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।***
***ਜਲ ਅਗਨੀ ਵਿਚਿ ਘਤਿਆ ਜਲੈ ਨਾ ਡੁਬੈ ਗੁਰ ਪਰਸਾਦਿ।***
***ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।***

***ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।***
***ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।***
***ਜੈ ਜੈ ਕਾਰ ਕਰਨਿ ਬ੍ਰਹਮਾਦਿ॥੨॥*** (ਵਾਰ ੧੦, ਪਉੜੀ ੨)





ਤਪਦਾ ਥੰਮ੍ਹ ਪ੍ਰਹਿਲਾਦ ਨੂੰ ਸਾੜ ਨਹੀਂ ਸਕਿਆ, ਇਸ ਲਈ ਨਾਮ ਜਲ ਤੇ ਨਾਮ-ਰਸ ਸੀਤਲ ਠੰਢ ਦੇਣ ਵਾਲਾ ਹੈ। ਨਾਮ ਇਤਨਾ ਠੰਢਾ ਹੈ :—

***੧. ਚੰਦਨ ਚੰਦੁ ਨ ਸਰਦ ਰੁਤਿ ਮੂਲ ਨ ਮਿਟਈ ਘਾਂਮ॥***
***ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥***

(ਅੰਗ ੭੦੯)

***੨. ਕਲਿ ਤਾਤੀ ਠਾਂਢਾ ਹਰਿ ਨਾਉ॥***

(ਅੰਗ ੨੮੮)

***੩. ਆਤਸ ਦੁਨੀਆ ਖੁਨਕ ਨਾਮੁ ਖੁਦਾਇਆ॥***

(ਅੰਗ ੧੨੯੧)

***੪. ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥***

(ਅੰਗ ੧੦੦੨)

ਤੁਖਾਰੀ ਰਾਗੁ ਦੇ ਬਾਰਹ ਮਾਹਾ ਅੰਦਰ ਹਾੜ ਦੇ ਮਹੀਨੇ ਦੀ ਤਪਸ਼ ਦਾ ਨਿਰਣਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਤਰ੍ਹਾਂ ਕੀਤਾ ਹੈ : ਹਾੜ ਦਾ ਮਹੀਨਾ ਐਸਾ ਚੰਗਾ ਤਪਸ਼ ਭਰਿਆ ਹੈ, ਜਿਸ ਕਰਕੇ ਅਕਾਸ਼ ਵਿਚ ਸੂਰਜ ਤੱਪਦਾ ਹੈ, ਧਰਤੀ ਦੁੱਖ ਸਹਾਰਦੀ ਹੈ, ਸੂਰਜ ਜਲ ਨੂੰ ਸੁਕਾ ਦਿੰਦਾ ਹੈ, ਧਰਤੀ ਅੱਗ ਦੀ ਤਰ੍ਹਾਂ ਤੱਪਦੀ ਹੈ, ਇਸ ਅੱਗ ਨਾਲ ਰਸ ਸੁੱਕ ਰਿਹਾ ਹੈ, ਸੂਰਜ ਫੇਰ ਵੀ ਆਪਣਾ ਕਰਤਬ ਨਹੀਂ ਛੱਡਦਾ। ਸੂਰਜ ਦਾ ਰੱਥ ਫਿਰਦਾ ਹੈ, ਇਸ ਕਰਕੇ ਇਸਤ੍ਰੀਆਂ ਛਾਂ ਤੱਕਦੀਆਂ ਹਨ। ਬਿੰਡੇ ਤਪਸ਼ ਤੋਂ ਬਚਣ ਵਾਸਤੇ ਟੀਂ ਟੀਂ, ਚੀਂ ਚੀਂ ਕਰਦੇ ਹਨ। ਸੁਖ ਤਾਂ ਸੱਚ ਸਰੂਪ ਨਾਲ ਜੁੜਿਆਂ ਹੀ ਪ੍ਰਾਪਤ ਹੋਣਾ ਹੈ। ਜੀਵ ਰੂਪ ਇਸਤ੍ਰੀ ਅਵਗੁਣਾਂ ਦੀ ਬੱਧੀ ਅੱਗੇ ਚੱਲਦੀ ਹੈ। ਹਾਂ, ਜਿਸ ਨੂੰ ਹਰੀ ਸਿਮਰਨ ਵਾਲਾ ਮਨ ਪ੍ਰਭੂ ਨੇ ਦਿੱਤਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਇਹ ਜੀਵ-ਇਸਤ੍ਰੀ ਹਰ ਸਮੇਂ ਪ੍ਰਭੂ ਨਾਲ ਜੁੜੀ ਰਹਿੰਦੀ ਹੈ। ਇਸ ਅਵਸਥਾ ਵਿਚ ਫਿਰ ਤਪਸ਼ ਭਰਿਆ ਹਾੜ, ਭਲਾ ਚੰਗਾ ਲੱਗਦਾ ਹੈ।

***ਆਸਾੜੁ ਭਲਾ ਸੂਰਜੁ ਗਗਨਿ ਤਪੈ॥***
***ਧਰਤੀ ਦੂਖ ਸਹੈ, ਸੋਖੈ ਅਗਨਿ ਭਖੈ॥***
***ਅਗਨਿ ਰਸੁ ਸੋਖੈ ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੇ॥***

*ਰਥੁ ਫਿਰੈ, ਛਾਇਆ ਧਨ ਤਾਕੈ, ਟੀਡੁ ਲਵੈ ਮੰਝਿ ਬਾਰੇ॥*
*ਅਵਗਣ ਬਾਧਿ ਚਲੀ ਦੁਖੁ ਆਗੈ, ਸੁਖੁ ਤਿਸੁ ਸਾਚੁ ਸਮਾਲੇ॥*
*ਨਾਨਕ ਜਿਸ ਨੋ ਇਹੁ ਮਨੁ ਦੀਆ, ਮਰਣੁ ਜੀਵਣੁ ਪ੍ਰਭ ਨਾਲੇ॥੮॥*

(ਅੰਗ ੧੧੦੮)

I_S

)

ਪਰਮ ਕਿਰਪਾਲੂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਖ਼ਸ਼ਿਸ਼ ਦੇ ਘਰ ਅੰਦਰ ਆ ਕੇ ਕਿਰਪਾ ਕਰਦੇ ਹਨ ਕਿ ਹਾੜ ਦਾ ਮਹੀਨਾ ਕਿਨ੍ਹਾਂ ਨੂੰ ਤੱਪਦਾ ਲੱਗਦਾ ਹੈ।

## ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥

ਹਾੜ ਦਾ ਮਹੀਨਾ ਉਨ੍ਹਾਂ ਨੂੰ ਤੱਪਦਾ ਲੱਗਦਾ ਹੈ, ਹਰੀ ਪ੍ਰਭੂ ਪਤੀ ਜਿਨ੍ਹਾਂ ਪਾਸ ਨਹੀਂ ਹੈ। ਭਾਵ ਉਨ੍ਹਾਂ ਜੀਵ-ਇਸਤ੍ਰੀਆਂ ਨੂੰ ਇਹ ਹਾੜ ਦਾ ਮਹੀਨਾ ਤਪਸ਼ ਭਰਿਆ ਦੁਖਦਾਈ ਲੱਗਦਾ ਹੈ, ਜਿਨ੍ਹਾਂ ਪਾਸ ਹਰੀ ਪ੍ਰਭੂ ਪਤੀ ਨਹੀਂ ਹੁੰਦਾ, ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਪਤੀ ਦਾ ਸਿਮਰਨ ਉਸ ਦੀ ਯਾਦ ਨਹੀਂ ਹੈ, ਕਿਉਂਕਿ :—

*੧. ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ॥*
*ਕੋਟਿ ਅਨੰਦ ਜਹ ਹਰਿ ਗੁਨ ਗਾਹੀ॥*

(ਅੰਗ ੧੯੭)

ਜਿਸ ਹਿਰਦੇ ਵਿਚ ਪ੍ਰਭੂ ਪਤੀ ਦੀ ਯਾਦ ਭਾਵ ਉਸ ਦਾ ਨਾਮ ਵਸਿਆ ਹੈ, ਉਸ ਨੂੰ ਹਾੜ ਦੇ ਮਹੀਨੇ ਦੀ ਤਪਸ਼ ਤਾਂ ਕੀ, ਉਸ ਨੂੰ ਜਮ ਮਾਰਗ ਦੀ ਭਿਆਨਕ ਅੱਗ ਦਾ ਸੇਕ ਵੀ ਨਹੀਂ ਲੱਗ ਸਕਦਾ :—

*੨. ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ੪॥*

(ਸੁਖਮਨੀ ਸਾਹਿਬ, ਅੰਗ ੨੬੪)

ਜਿਸ ਹਿਰਦੇ ਵਿਚ ਗੁਰੂ ਦਾ ਸ਼ਬਦ, ਬਚਨ, ਉਪਦੇਸ਼ ਵਸਿਆ ਹੈ, ਉਸ ਨੂੰ ਜਲ ਡੋਬ ਨਹੀਂ ਸਕਦਾ, ਅੱਗ ਸਾੜ ਨਹੀਂ ਸਕਦੀ, ਚੋਰ ਕੁਝ ਚੁਰਾ ਨਹੀਂ ਸਕਦੇ :—

*੩. ਗੁਰ ਕਾ ਬਚਨੁ ਬਸੈ ਜੀਅ ਨਾਲੇ॥*
*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥*

(ਅੰਗ ੬੭੯)

# ਸਾਖੀ—ਭਾਈ ਬਿਧੀ ਚੰਦ ਜੀ

ਭਾਈ ਬਿਧੀ ਚੰਦ ਨੇ ਇਕ ਵਾਰ ਗੁਰੂ ਜੀ ਦੀ ਸ਼ਰਨ ਵਿਚ ਆਉਣ ਤੋਂ ਪਹਿਲਾਂ ਮੱਝਾਂ ਚੋਰੀ ਕੀਤੀਆਂ ਸਨ। ਮੱਝਾਂ ਦੇ ਮਾਲਕ ਪਿੱਛਾ ਕਰਦੇ ਉਹਨਾਂ ਦੇ ਮਗਰ ਆ ਰਹੇ ਸਨ। ਭਾਈ ਬਿਧੀ ਚੰਦ ਨੇ ਆਪਣੇ ਬਚਾਅ ਲਈ ਮੱਝਾਂ ਛੱਪੜ ਵਿਚ ਵਾੜ ਕੇ ਆਪ ਬਾਬਾ ਅਦਲੀ ਜੀ ਦੇ ਚਰਨੀਂ ਜਾ ਪਏ ਸਨ। ਬਾਬਾ ਅਦਲੀ ਜੀ ਨੇ ਕਿਹਾ ਕਿ ਗੁਰੂ ਅਰਜਨ ਦੇਵ ਜੀ ਰੱਖਿਆ ਕਰਨ ਨੂੰ ਸਮਰੱਥ ਹਨ, ਪਰ ਪ੍ਰਣ ਕਰ ਕਿ ਅੱਗੋਂ ਮਾੜਾ ਕਰਮ ਤੇ ਮਾੜੀ ਸੰਗਤ ਨਹੀਂ ਕਰਾਂਗਾ ਤਾਂ ਗੁਰੂ ਜੀ ਸਹਾਇਤਾ ਕਰਨਗੇ। ਬਾਬਾ ਅਦਲੀ ਜੀ ਦੇ ਕਹਿਣ ਅਨੁਸਾਰ, ਬਿਧੀ ਚੰਦ ਜੀ ਨੇ ਗੁਰੂ ਕਾ ਆਸਰਾ ਲਿਆ ਤਾਂ ਗੁਰੂ ਜੀ ਨੇ ਰੱਖਿਆ ਕੀਤੀ। ਮੱਝਾਂ ਦੇ ਮਾਲਕਾਂ ਨੂੰ ਭਾਈ ਬਿਧੀ ਚੰਦ ਦਾ ਕੋਈ ਪਤਾ ਨਹੀਂ ਲੱਗਿਆ ਕਿ ਸਾਡੀਆਂ ਮੱਝਾਂ ਇਸ ਨੇ ਚੋਰੀ ਕੀਤੀਆਂ ਸਨ। ਫੇਰ ਭਾਈ ਬਿਧੀ ਚੰਦ, ਬਾਬਾ ਅਦਲੀ ਜੀ ਦੀ ਪ੍ਰੇਰਨਾ ਨਾਲ ਗੁਰੂ ਅਰਜਨ ਦੇਵ ਜੀ ਦੇ ਪਾਸ ਆਇਆ। ਗੁਰੂ ਜੀ ਨੇ ਚੋਰੀ ਆਦਿ ਮਾੜੇ ਕਰਮ ਛੁਡਾ ਕੇ ਹਮੇਸ਼ਾ ਬਾਣੀ ਪੜ੍ਹਦਿਆਂ, ਪਰਉਪਕਾਰੀ ਜੀਵਨ ਬਤੀਤ ਕਰਨ ਵਾਸਤੇ ਕਿਹਾ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ :

***ਚਲਤ ਪੰਥ ਗੁਰਬਾਣੀ ਗਾਵੈ।***

ਭਾਈ ਬਿਧੀ ਚੰਦ ਜੀ ਹਮੇਸ਼ਾ ਗੁਰਬਾਣੀ ਪੜ੍ਹਦੇ ਰਹਿੰਦੇ ਸਨ। ਸੋ ਜ਼ਿਕਰ ਆਉਂਦਾ ਹੈ ਇਤਿਹਾਸ ਅੰਦਰ ਕਿ :

ਇਕ ਵਾਰ ਕਸ਼ਮੀਰ ਦੀ ਸੰਗਤ ਸਤਿਗੁਰਾਂ ਦੇ ਦਰਸ਼ਨਾਂ ਨੂੰ ਆ ਰਹੀ ਸੀ, ਜਿਨ੍ਹਾਂ ਪਾਸ ਭੇਟਾ ਤੋਂ ਇਲਾਵਾ ਸੋਹਣੇ ਸੁੰਦਰ ਦੁਸ਼ਾਲੇ ਸਨ। ਸੰਗਤ ਜਿਸ ਵਕਤ ਪੱਟੀ ਦੇ ਨਜ਼ਦੀਕ ਆਈ ਤਾਂ ਰਸਤੇ ਵਿਚ ਕੁਝ ਬਾਰਸ਼ ਨਾਲ ਸਲਾਬ ਕਰਕੇ ਦੁਸ਼ਾਲੇ ਪੱਟੀ ਦੇ ਬਦਾਮੀ ਬਾਗ਼ ਵਿਚ ਸੁੱਕਣੇ ਪਾਏ। ਪੱਟੀ ਦੇ ਪਠਾਣ ਮਿਰਜ਼ਾ ਬੇਗ ਨੇ ਦੁਸ਼ਾਲੇ ਦੇਖ ਕੇ ਆਪਣੇ ਅਹਿਲਕਾਰਾਂ ਨੂੰ ਕਿਹਾ ਕਿ ਇਹ ਦੁਸ਼ਾਲੇ ਸਿੱਖਾਂ ਤੋਂ ਖੋਹ ਲਓ। ਦੁਸ਼ਾਲੇ ਖੋਹੇ ਜਾਣ ਤੋਂ ਬਾਅਦ ਸੰਗਤ ਦੇ ਮਨ 'ਚ ਬਹੁਤ ਉਦਾਸੀ ਆ ਗਈ। ਹਜ਼ੂਰ ਦੇ ਪਾਸ ਪਹੁੰਚ ਆਪੋ ਆਪਣੀ ਭੇਟਾ ਰੱਖ ਨਮਸਕਾਰ ਕੀਤੀ ਤੇ ਦੁਸ਼ਾਲੇ ਖੋਹੇ ਜਾਣ ਦੀ ਸਾਰੀ ਵਾਰਤਾ ਕਹਿ ਸੁਣਾਈ। ਸਤਿਗੁਰਾਂ ਨੇ ਸੰਗਤ ਦਾ ਬਚਨ ਸੁਣਦਿਆਂ ਬਾਬਾ ਬਿਧੀ ਚੰਦ ਜੀ ਨੂੰ ਦੁਸ਼ਾਲੇ ਲੈ ਆਉਣ ਦਾ ਹੁਕਮ ਦਿੱਤਾ। ਬਾਬਾ ਜੀ ਸਤਿਗੁਰਾਂ ਦੀ ਆਗਿਆ ਲੈ, ਨਮਸਕਾਰ ਕਰਕੇ ਪੱਟੀ ਨੂੰ ਰਵਾਨਾ ਹੋਏ। ਪੱਟੀ ਪਹੁੰਚ ਕੇ ਦੁਸ਼ਾਲੇ ਖ਼ਰੀਦਣ ਵਾਲੇ ਵਪਾਰੀ ਬਣ ਦੁਸ਼ਾਲਿਆਂ ਦਾ ਭੇਤ ਲਿਆ। ਫਿਰ ਦੁਸ਼ਾਲੇ ਲੈਣ ਲਈ ਇਕ ਬੇਗਮ ਦਾ ਰੂਪ ਬਣਾ ਕੇ ਪੱਟੀ ਦੇ ਸੂਬੇ ਮਿਰਜ਼ਾ ਬੇਗ ਦੇ ਮਹਿਲਾਂ 'ਚ ਪਹੁੰਚ ਕੇ ਬੇਗਮਾਂ ਨੂੰ ਚੁਬਾਰੇ ਵਿਚ ਬੰਦ ਕਰਕੇ ਆਪ ਦੁਸ਼ਾਲੇ ਕੱਢ ਲਏ। ਇਤਨੇ ਨੂੰ ਰੌਲਾ ਪੈ ਗਿਆ ਕਿ ਸਿੱਖ ਬੇਗਮ ਬਣ ਕੇ ਦੁਸ਼ਾਲੇ ਲੈ ਗਿਆ ਹੈ। ਪੱਟੀ ਦੇ ਹਾਕਮਾਂ ਨੇ ਸ਼ਹਿਰ ਦੇ

ਦਰਵਾਜ਼ੇ ਬੰਦ ਕਰਵਾ ਕੇ ਘੇਰਾ ਚਾਰੋਂ ਤਰਫ਼ ਪਾਇਆ। ਭਾਈ ਜੀ ਨੇ ਆਪਣਾ ਬਚਾਅ ਕਰਨ ਲਈ ਇਕ ਭਠਿਆਰੇ ਤੋਂ ਠਹਿਰਨ ਵਾਸਤੇ ਜਗ੍ਹਾ ਮੰਗੀ। ਉਸ ਨੇ ਬੇਨਤੀ ਕੀਤੀ ਕਿ ਬਾਬਾ ਜੀ, ਤੁਸੀਂ ਗੁਰੂ ਦੇ ਸਿੱਖ ਹੋ ਤੇ ਮੇਰੇ ਪਾਸ ਕੇਵਲ ਭੱਠ ਵਾਲੀ ਜਗ੍ਹਾ ਹੈ। ਏਥੇ ਦਾਣੇ ਭੁੰਨ ਕੇ ਮੈਂ ਆਪਣਾ ਗੁਜ਼ਾਰਾ ਕਰਦਾ ਹਾਂ।

ਆਪ ਸਤਿਗੁਰਾਂ 'ਤੇ ਪੂਰਾ ਭਰੋਸਾ ਰੱਖ ਬਲਦੇ ਭੱਠ ਵਿਚ ਬੈਠ ਗਏ। ਸਤਿਗੁਰੂ ਜੀ ਨੇ ਉਸ ਵਕਤ ਭਾਈ ਕੀ ਡਰੌਲੀ ਆਪਣੇ ਸਰੀਰ 'ਤੇ ਜਲ ਦੀਆਂ ਗਾਗਰਾਂ ਪਵਾਈਆਂ। ਆਪਣੇ ਸਿੱਖ ਭਾਈ ਬਿਧੀ ਚੰਦ ਨੂੰ ਸੇਕ ਨਾ ਲੱਗਣ ਦਿੱਤਾ। ਇਸ ਪ੍ਰਕਾਰ ਭਾਈ ਬਿਧੀ ਚੰਦ ਨੇ ਦੁਸ਼ਾਲੇ ਗੁਰੂ ਜੀ ਦੇ ਹਾਜ਼ਰ ਕਰ ਮਹਾਨ ਪ੍ਰਸੰਨਤਾ ਪ੍ਰਾਪਤੀ ਕੀਤੀ। ਉਸ ਅਸਥਾਨ ਦਾ ਨਾਮ ਗੁਰਦੁਆਰਾ ਭੱਠਾ ਸਾਹਿਬ ਹੈ। ਇਸ ਦਾ ਪ੍ਰਬੰਧ ਬਾਬਾ ਦਇਆ ਸਿੰਘ ਜੀ ਸੁਰ ਸਿੰਘ ਵਾਲਿਆਂ ਪਾਸ ਹੈ, ਜੋ ਭਾਈ ਬਿਧੀ ਚੰਦ ਜੀ ਦੀ ਅੰਸ ਬੰਸ ਹਨ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ, ਉਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੈਂਚੀਆਂ ਲਿਖਤ ਰੂਪ ਵਿਚ ਬਹੁਤ ਘੱਟ ਮਿਲਦੀਆਂ ਸਨ। ਗੁਰਬਾਣੀ ਦੇ ਪ੍ਰਚਾਰ ਵਾਸਤੇ ਭਾਈ ਬਿਧੀ ਚੰਦ ਜੀ ਨੇ ਗੁਰੂ ਦੇ ਹੁਕਮ ਨਾਲ ਸੈਂਚੀਆਂ ਵੀ ਲਿਖੀਆਂ :

***ਤਤ ਛਿਨ ਕਾਗਦ ਲੀਏ ਮੰਗਾਇ। ਰਚ ਸੈਂਚੀਆਂ ਮਨ ਮਹਿ ਸੁਖਿ ਪਾਇ।***

(ਗੁਰਬਿਲਾਸ ਪਾਤਸ਼ਾਹੀ ਛੇਵੀਂ, ਪੰਨਾ ੬੭੬)

ਭਾਈ ਬਿਧੀ ਚੰਦ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਵੀ ਲਿਖਿਆ ਹੈ ਜੋ ਬਿਲਾਵਲ ਰਾਗ ਤੱਕ, ਭਗਤ ਸਧਨਾ ਜੀ ਦੀ ਬਾਣੀ ਤੱਕ ਹੀ ਲਿਖ ਸਕੇ ਸਨ। ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜੇ ਲਿਖ ਜਾਂਦੇ ਤਾਂ ਬਹੁਤਾ ਚੰਗਾ ਹੁੰਦਾ। ਇਹ ਸਰੂਪ ਬਿਲਾਵਲ ਰਾਗ ਤੱਕ, ਬਾਬਾ ਜੀ ਦੀ ਅੰਸ ਬੰਸ, ਬਾਬਾ ਦਇਆ ਸਿੰਘ ਜੀ ਪਾਸ ਹੈ। ਇਕ ਵਾਰ ਭਾਈ ਕਰੋੜੀ ਮੱਲ ਦੋ ਘੋੜੇ ਦਿਲਬਾਗ ਤੇ ਗੁਲਬਾਗ, ਗੁਰੂ ਜੀ ਦੀ ਭੇਟਾ ਕਰਨ ਵਾਸਤੇ ਲੈ ਕੇ ਆ ਰਿਹਾ ਸੀ। ਰਸਤੇ ਵਿਚ ਲਾਹੌਰ ਦੇ ਨਵਾਬ ਅਨਾਇਤ ਉਲਾ ਖ਼ਾਂ ਦੇ ਕਹਿਣ 'ਤੇ ਫ਼ੌਜਦਾਰ ਲੱਲਾ ਬੇਗ ਨੇ ਖੋਹ ਲਏ ਸਨ। ਗੁਰੂ ਜੀ ਦੇ ਹੁਕਮ ਨਾਲ ਭਾਈ ਬਿਧੀ ਚੰਦ ਨੇ ਘਾਹੀ ਬਣ ਕੇ ਪਹਿਲਾ ਘੋੜਾ ਗੁਰੂ ਜੀ ਪਾਸ ਲਿਆਂਦਾ, ਤਾਂ ਹਜ਼ੂਰ ਨੇ ਪ੍ਰਸੰਨ ਹੋ ਕੇ ਕੁਝ ਮੰਗਣ ਵਾਸਤੇ ਕਿਹਾ ਤਾਂ ਭਾਈ ਬਿਧੀ ਚੰਦ ਜੀ ਨੇ ਚਾਰ ਚੀਜ਼ਾਂ ਮੰਗੀਆਂ ਸਨ। ਇਹ ਚੀਜ਼ਾਂ ਸਨ : ਸਤਿਗੁਰਾਂ ਦਾ ਅੰਗ। ਸਾਧ ਦਾ ਸੰਗ। ਨਾਮ ਦਾ ਰੰਗ। ਨਿਸਚਾ ਅਭੰਗ। ਫੇਰ ਦੂਸਰਾ ਘੋੜਾ ਨਜੂਮੀਆ ਬਣ ਕੇ ਲਿਆਏ ਸਨ ਤਾਂ ਗੁਰਦੇਵ ਨੇ ਪ੍ਰਸੰਨ ਹੋ ਕੇ ਘੁੱਟ ਕੇ ਛਾਤੀ ਨਾਲ ਲਾ ਕੇ ਵਰ ਦਿੱਤਾ ਸੀ : ਬਿਧੀ ਚੰਦ ਛੀਨਾ। ਗੁਰੂ ਕਾ ਸੀਨਾ। ਪਰੇਮ ਭਗਤ ਲੀਨਾ। ਇਸ ਕਰਕੇ ਭਾਈ ਸਾਹਿਬ ਜੀ ਮਹਾਨ ਸੂਰਬੀਰ ਬਚਨ ਦੇ ਬਲੀ ਸਨ।

## ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥

ਸਾਰੇ ਸੰਸਾਰ ਦੇ ਜੀਵਨ ਰੂਪ ਪ੍ਰਮਾਤਮਾ ਨੂੰ ਤਿਆਗਿ ਕੈ=ਛੱਡ ਕੇ ਜੋ ਜੀਵ ਮਾਣਸ=ਮਨੁੱਖ ਦੀ ਸਹਾਇਤਾ ਦੀ (ਮਨ ਵਿਚ) ਆਸ ਰੱਖਦਾ ਹੈ, ਇਹ ਵਿਅਰਥ ਹੈ ਕਿਉਂਕਿ ਹਜ਼ੂਰ ਦਾ ਸ੍ਰੀ ਸੁਖਮਨੀ ਸਾਹਿਬ ਅੰਦਰ ਸੁੰਦਰ ਫੁਰਮਾਣ ਹੈ :—

***੧. ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥***
***ਦੇਵਨ ਕਉ ਏਕੈ ਭਗਵਾਨੁ॥***

(ਸੁਖਮਨੀ ਸਾਹਿਬ, ਅੰਗ ੨੮੧)

***੨. ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥***

(ਅੰਗ ੧੩੬੯)

ਭਾਈ ਗੁਰਦਾਸ ਜੀ ਦਾ ਇਸ ਸਬੰਧ ਵਿਚ ਸੁੰਦਰ ਕਥਨ ਹੈ :—

***੩. ਸਚੁ ਦਾਤਾਰੁ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ।***

(ਵਾਰ ੧੫, ਪਉੜੀ ੬)

***੪. ਸਤਿਗੁਰੁ ਸਾਹਿਬ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।***

(ਭਾ: ਗੁਰਦਾਸ ਜੀ, ਵਾਰ ੧੫, ਪਉੜੀ ੪)

## ਦੂਜੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥

ਹੇ ਭਾਈ ! ਪ੍ਰਭੂ ਤੋਂ ਬਿਨਾਂ ਕਿਸੇ ਦੂਜੇ ਹੋਰਨਾਂ ਨਾਲ ਪ੍ਰੇਮ ਕਰਨ ਨਾਲ ਖ਼ਰਾਬ ਤੇ ਖ਼ੁਆਰ ਹੋਈਦਾ ਹੈ ਅਤੇ ਮਰਨ ਉਪਰੰਤ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ।

ਭਾਵ—ਇਕ ਪ੍ਰਮਾਤਮਾ ਨੂੰ ਛੱਡ ਕੇ ਦ੍ਵੈਤ ਵਿਚ ਲੱਗ ਕੇ ਜੋ ਦੇਵੀ ਦੇਵਤਿਆਂ ਦੀ ਉਪਾਸਨਾ ਕਰਨੀ ਹੈ, ਇਹ ਖ਼ਰਾਬ ਤੇ ਖ਼ੁਆਰ ਕਰਨ ਵਾਲੀ ਹੀ ਹੈ ਅਤੇ ਅੰਤ ਨੂੰ ਜਮਾਂ ਦੀ ਫਾਹੀ ਗਲ ਵਿਚ ਪੈਂਦੀ ਹੈ। ਐਸੇ ਮਨੁੱਖਾਂ ਨੂੰ ਧ੍ਰਿਕਾਰ ਪਾਉਂਦਿਆਂ ਭਾਈ ਗੁਰਦਾਸ ਜੀ ਕਥਨ ਕਰਦੇ ਹਨ :—

***ਦੋਇ ਦਰਪਨ ਦੇਖੈ ਏਕ ਸੈ ਅਨੇਕ ਰੂਪ,***
***ਦੋਇ ਨਾਵ ਪਾਵ ਧਰੈ ਪਹੁਚੈ ਨ ਪਾਰਿ ਹੈ॥***
***ਦੋਇ ਦਿਸਾ ਗਹੇ ਗਹਾਏ ਸੈ ਹਾਥ ਪਾਉ ਟੂਟੈ,***
***ਦੁਰਾਹੇ ਦੁਚਿਤ ਹੋਇ ਭੂਲਿ ਪਰ੍ਯੋ ਧਾਰਿ ਹੈ॥***
***ਦੋਇ ਭੂਪ ਤਾ ਕੋ ਗਾਉ ਪਰਜਾ ਨ ਸੁਖੀ ਹੋਤ,***
***ਦੋਇ ਪੁਰਖਨ ਕੀ ਨ ਕੁਲਾ ਬਧੂ ਨਾਰਿ ਹੈ॥***

*ਗੁਰਸਿਖ ਹੋਇ ਆਨ ਦੇਵ ਸੇਵ ਟੇਵ ਗਹੈ,*
*ਸਹੈ ਜਮ ਡੰਡੁ ਧ੍ਰਿਗੁ ਜੀਵਨੁ ਸੰਸਾਰ ਹੈ॥ ੪੬੭॥*

(ਕਬਿੱਤ ਸਵੱਈਏ ਭਾ: ਗੁਰਦਾਸ ਜੀ)

I_S

)

## ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥

ਜਿਸ ਤਰ੍ਹਾਂ ਦਾ ਬੀਜ ਕੋਈ ਧਰਤੀ ਵਿਚ ਬੀਜਦਾ ਹੈ, (ਉਹ ਹੀ ਉੱਗਦਾ ਹੈ ਤੇ ਫਲ ਪੈਣ ਤੇ) ਉਹ ਹੀ ਵੱਢਦਾ ਹੈ, ਇਸੇ ਤਰ੍ਹਾਂ ਮਨੁੱਖ, ਸਰੀਰ ਰੂਪ ਧਰਤੀ ਵਿਚ, ਕਰਮ ਕਰਨ ਰੂਪ ਜੋ ਬੀਜ ਬੀਜਦਾ ਹੈ, ਸੋ ਮੱਥੇ 'ਤੇ ਲਿਖਿਆ ਜਾਂਦਾ ਹੈ। ਜੋ ਮੱਥੇ 'ਤੇ ਲਿਖਿਆ ਜਾਂਦਾ ਹੈ, ਉਸ ਅਨੁਸਾਰ ਹੀ ਦੁੱਖ ਸੁਖ ਭੋਗਣ ਰੂਪ ਫਲ ਵੱਢਦਾ ਹੈ :—

*੧. ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥*

(ਸਿਰੀਰਾਗੁ ਮਹਲਾ ੫, ਅੰਗ ੭੮)

*੨. ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*

(ਅੰਗ ੧੩੪)

*੩. ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥* (ਅੰਗ ੧੪੧੭)

*੪. ਫਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥੨੩॥*

(ਅੰਗ ੧੩੭੯)

## ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥

ਜਦੋਂ ਨਾਮ ਸਿਮਰਨ ਤੇ ਪ੍ਰਭੂ ਪ੍ਰਾਪਤੀ ਤੋਂ ਬਿਨਾਂ ਜੀਵ ਰੂਪ ਇਸਤ੍ਰੀ ਦੀ ਉਮਰ ਰੂਪੀ ਰਾਤ ਬੀਤ ਗਈ ਤਾਂ ਉਹ ਪਛਤਾਉਂਦੀ ਹੋਈ ਇਥੋਂ ਉਠ ਕੇ ਨਿਰਾਸ ਚੱਲੀ ਗਈ।

*੧. ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ॥*
*ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ॥*
*ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ॥*

(ਵਡਹੰਸ ਮ: ੪ ਛੰਤ, ਅੰਗ ੫੭੪)

## ਜਿਨ ਕਉ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥

ਜਿਨ੍ਹਾਂ ਜਗਿਆਸੂਆਂ ਨੂੰ ਸਾਧੂ ਜਨਾਂ ਦੀ ਸੰਗਤ ਤੇ (ਪੂਰਨ ਗੁਰੂ ਦਾ) ਮਿਲਾਪ ਹੋਇਆ ਹੈ, ਉਹ ਰੱਬੀ ਦਰਗਾਹ ਅੰਦਰ, ਲਿਖੇ ਕਰਮਾਂ ਦੇ ਹਿਸਾਬ ਕਿਤਾਬ ਤੋਂ ਮੁਕਤ ਹੋ

ਜਾਂਦੇ ਹਨ। ਧਰਮਰਾਜ ਪਾਸ ਕੋਈ ਹਿਸਾਬ ਨਹੀਂ ਪੁੱਛਿਆ ਜਾਂਦਾ ਸਗੋਂ ਸਤਿਕਾਰ ਮਿਲਦਾ ਹੈ।

***੧. ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥***
***ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥*** G_Mal

(ਸੋਰਠ ਮ: ੫, ਅੰਗ ੬੧੪) (63)

***੨. ਸੰਗਤਿ ਕੀਜੈ ਸਾਧ ਕੀ ਉਪਜੈ ਆਤਮਾ ਗਯਾਨ॥***
***ਸੰਤਨ ਕੇ ਪ੍ਰਸਾਦਿ ਤੇ ਭੇਟੇ ਪੁਰਖੁ ਪੁਰਾਨ॥***

(ਸਰਬਲੋਹ ਪ੍ਰਕਾਸ਼, ਅੰਗ ੪੮੯)

## ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥

ਹੇ ਪ੍ਰਭੂ ! ਮੇਰੇ 'ਤੇ ਆਪਣੀ ਕਿਰਪਾ ਕਰੋ ਜਿਸ ਕਰਕੇ ਮੇਰੇ ਮਨ ਵਿਚ ਤੇਰੇ ਦਰਸ਼ਨਾਂ ਦੀ ਤਾਂਘ ਬਣੀ ਰਹੇ, ਭਾਵ-ਹਮੇਸ਼ਾ ਦਰਸ਼ਨਾਂ ਨੂੰ ਮਨ ਲੋਚਦਾ ਰਹੇ।

***੧. ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥***

(ਅੰਗ ੧੩੮੨)

***੨. ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ॥***

(ਅੰਗ ੪੨੧)

***੩. ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥***

(ਅੰਗ ੭੦੩)

ਦਰਸ਼ਨ ਚਾਰ ਤਰ੍ਹਾਂ ਦੇ ਕਥਨ ਕੀਤੇ ਹਨ—ਸ੍ਰਵਨ ਦਰਸ਼ਨ, ਸੁਪਨ ਦਰਸ਼ਨ, ਚਿਤਰ ਦਰਸ਼ਨ, ਪ੍ਰਤੱਖ ਦਰਸ਼ਨ।

## ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥

ਨਾਨਕ (ਗੁਰੂ ਜੀ ਬਖ਼ਸ਼ਿਸ਼ ਕਰਕੇ ਬੇਨਤੀ ਕਰਨ ਦੀ ਜਾਚ ਸਿਖਾਲਦੇ ਹਨ ਕਿ) ਹੇ ਪ੍ਰਭੂ ! ਤੇਰੇ ਬਿਨਾਂ ਦੂਜਾ ਕੋਈ ਸਮਰੱਥ ਨਹੀਂ ਹੈ, ਜੋ (ਸੇਵਕ) ਦੀ ਅਰਦਾਸ ਬੇਨਤੀ ਸੁਣ ਕੇ ਪੂਰੀ ਕਰ ਸਕੇ। ਭਾਵ—ਇਕ ਪ੍ਰਮਾਤਮਾ ਹੀ ਸਰਬ ਕਲਾ ਸਮਰੱਥ ਹੈ, ਜੋ ਸਭ ਦੀਆਂ ਅਰਦਾਸਾਂ ਬੇਨਤੀਆਂ ਸੁਣ ਕੇ ਪੂਰੀਆਂ ਕਰਨ ਵਾਲਾ ਹੈ। ਇਸ ਲਈ ਹੇ ਪ੍ਰਭੂ ! ਮੈਂ ਸੇਵਕ ਦੀ ਇਹ ਅਰਦਾਸ ਬੇਨਤੀ ਹੈ ਕਿ ਤੇਰੇ ਦਰਸ਼ਨ ਹੋਵਣ। ਇਹ ਅਰਦਾਸ ਪੂਰੀ ਕਰਨ ਨੂੰ ਦੂਜਾ ਹੋਰ ਕੋਈ ਸਮਰੱਥ ਨਹੀਂ ਹੈ।

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

## ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥

ਹਾੜ ਦਾ ਮਹੀਨਾ ਉਸ ਨੂੰ ਸੁਹਾਵਣਾ ਲੱਗਦਾ ਹੈ ਜਿਸ ਦੇ ਮਨ ਅੰਦਰ ਹਰੀ ਪ੍ਰਭੂ ਦੇ ਚਰਨਾਂ ਦਾ ਭਾਵ—ਹਰੀ ਪ੍ਰਭੂ ਦੇ ਨਾਮ ਦਾ ਵਾਸਾ ਹੁੰਦਾ ਹੈ। ਹਰੀ ਪ੍ਰਭੂ ਦੇ ਚਰਨ ਕਿਹੜੇ ਹਨ ? ਜੋ ਜਗਿਆਸੂ ਜਨ ਦੇ ਮਨ ਅੰਦਰ ਵਸ ਜਾਂਦੇ ਹਨ।

_S

ਇਸ ਸੰਬੰਧ ਵਿਚ ਗੁਰਬਾਣੀ ਦੇ ਪ੍ਰਮਾਣ ਇਸ ਪ੍ਰਕਾਰ ਆਏ ਹਨ :—

***ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ॥***
***ਆਠ ਪਹਰ ਗੁਣ ਗਾਇ ਸਾਧੂ ਸੰਗੀਐ॥ ੧ ॥ ਰਹਾਉ॥***

(ਅੰਗ ੩੯੮)

***ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ॥***
***ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ॥***

(ਅੰਗ ੭੭੭-੭੮)

***ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ॥***

(ਅੰਗ ੮੨੪)

***ਮਾਈ ਪ੍ਰਭ ਕੇ ਚਰਨ ਨਿਹਾਰਉ॥*** (ਅੰਗ ੫੩੧)
***ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ॥*** (ਅੰਗ ੧੩੧੮)
***ਮਨ ਮੇਰੇ ਹਰਿ ਕੇ ਚਰਨ ਰਵੀਜੈ॥*** (ਅੰਗ ੧੨੬੯)

ਨਿਰਗੁਣ ਸਰੂਪ ਦੇ ਚਰਨ ਇਥੇ ਕਹੇ ਹਨ। ਨਿਰਗੁਣ ਸਰੂਪ ਦੇ ਪ੍ਰਤੱਖ ਚਰਨ ਤਾਂ ਹੈ ਨਹੀਂ ਫਿਰ ਇਥੇ ਚਰਨ ਕਿਹੜੇ ਕਹੇ ਹਨ ? ਉੱਤਰ :— ਹਰੀ ਪ੍ਰਭੂ ਜੀ ਦੇ ਚਰਨ "ਨਾਮ" ਹਨ, ਕਿਉਂਕਿ ਹਰੀ ਪ੍ਰਭੂ ਦੇ ਨਾਮ ਦਾ ਹੀ ਆਰਾਧਣ ਕੀਤਾ ਜਾ ਸਕਦਾ ਹੈ ਅਤੇ ਹਰੀ ਨਾਮ ਦਾ ਹੀ ਉਚਾਰਨ ਹੋ ਸਕਦਾ ਹੈ। ਗੁਰਬਾਣੀ ਦੀਆਂ ਹੇਠ ਲਿਖੀਆਂ ਪੰਗਤੀਆਂ ਇਸ ਸਿਧਾਂਤ ਨੂੰ ਸਪੱਸ਼ਟ ਕਰਦੀਆਂ ਹਨ-

***ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਾਨਗਰੁ॥*** (ਅੰਗ ੧੩੧੮)
***ਮਨ ਮੇਰੇ ਹਰਿ ਕੇ ਚਰਨ ਰਵੀਜੈ॥*** (ਅੰਗ ੧੨੬੯)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



G_M

(6

# ਸਾਵਣਿ ਸਰਸੀ ਕਾਮਣੀ

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥ ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥ ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥ ੬ ॥

(ਅੰਗ ੧੩੪)

ਪਰਮ ਸਤਿਕਾਰ ਯੋਗ ਗੁਰੂ ਸਵਾਰੀ ਗੁਰੂ ਰੂਪ ਖ਼ਾਲਸਾ ਸਾਧ ਸੰਗਤ ਜੀ ! ਰਸਨਾ ਨੂੰ ਪਵਿੱਤ੍ਰ ਕਰੋ, ਆਓ ਗੁਰ ਫਤਹਿ ਦੀ ਸਾਂਝ ਪਾਈਏ—

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

lal_S

4)

ਅੱਜ ਇਕ ਸਾਵਣ ਹੈ, ਭਾਵ—ਸਾਉਣ ਦੇ ਮਹੀਨੇ ਦੀ ਸੰਗਰਾਂਦ ਹੈ। ਪਾਵਸ ਰੁੱਤ ਦੀ ਸ਼ੁਰੂਆਤ ਹੈ, ਭਾਵ—ਵਰਖਾ ਦੀ ਰੁੱਤ ਹੈ।

ਆਓ, ਗੁਰੂ ਸਵਾਰੇ ਖ਼ਾਲਸਾ ਜੀ! ਇਸ ਮਹੀਨੇ ਅੰਦਰ ਜੀਵਨ ਦੀ ਸਫਲਤਾ ਵਾਸਤੇ ਗੁਰੂ ਸਾਹਿਬਾਂ ਨੇ ਬਖ਼ਸ਼ਿਸ਼ ਦੇ ਘਰ ਵਿਚ ਆ ਕੇ ਜੋ ਗੁਰਬਾਣੀ ਰਾਹੀਂ ਸਾਡੇ ਜੀਆਂ 'ਤੇ ਬਖ਼ਸ਼ਿਸ਼ ਕੀਤੀ ਹੈ, ਉਸ ਗੁਰ-ਉਪਦੇਸ਼ ਨੂੰ ਸੁਣੀਏ, ਵੀਚਾਰੀਏ ਅਤੇ ਆਪਣੇ-ਆਪਣੇ ਜੀਵਨ ਅੰਦਰ ਧਾਰਨ ਕਰਕੇ ਦੁਰਲੱਭ ਦੇਹੀ ਦੀ ਸਫਲਤਾ ਪ੍ਰਾਪਤ ਕਰੀਏ ਜੀ।

## ਵਿਸ਼ਾ=ਭੈਣੇ ਸਾਵਣੁ ਆਇਆ

ਸਾਵਣ ਦਾ ਮਹੀਨਾ ਖ਼ੁਸ਼ੀਆਂ ਭਰਿਆਂ ਮੰਨਿਆ ਹੈ ਕਿਉਂਕਿ ਇਸ ਵਿਚ ਬਾਰਿਸ਼ ਪੈਣ ਕਰਕੇ ਜੇਠ ਤੇ ਹਾੜ ਦੇ ਮਹੀਨੇ ਵਾਲੀ ਤਪਸ਼ ਨਹੀਂ ਹੁੰਦੀ, ਘੱਟ ਜਾਂਦੀ ਹੈ ਅਤੇ ਵਰਖਾ ਦੇ ਹੋਣ ਕਰਕੇ ਸਮੁੱਚੀ ਬਨਸਪਤੀ ਹਰਿਆਵਲਤਾ ਸਹਿਤ ਹੋ ਆਉਂਦੀ ਹੈ। ਬੱਦਲਾਂ ਦੀਆਂ ਕਾਲੀਆਂ ਘਟਾਵਾਂ ਚੜ੍ਹ-ਚੜ੍ਹ ਕੇ ਆਉਂਦੀਆਂ ਹਨ ਅਤੇ ਝੁਕ-ਝੁਕ ਕੇ ਭਾਵ ਨਿਉਂ-ਨਿਉਂ ਕੇ ਵਰਖਾ ਕਰਦੀਆਂ ਹਨ। ਇਸ ਦਾ ਜ਼ਿਕਰ ਤੀਸਰੇ ਗੁਰਦੇਵ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਕੀਤਾ ਹੈ :—

*੧. ਊਂਨਵਿ ਊਂਨਵਿ ਆਇਆ, ਵਰਸੈ ਲਾਇ ਝੜੀ॥*
*ਨਾਨਕ ਭਾਣੈ ਚਲੈ ਕੰਤ ਕੈ, ਸੁ ਮਾਣੇ ਸਦਾ ਰਲੀ॥ ੧॥*

(ਅੰਗ ੧੨੮੦)

*੨. ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ॥*
*ਨਾਨਕ ਦੁਖੁ ਲਾਗਾ ਤਿਨ੍ ਕਾਮਣੀ ਜਿਨ ਕੰਤੈ ਸਿਉ ਮਨਿ ਭੰਗੁ॥੨॥*

(ਅੰਗ ੧੨੮੦)

*੩. ਨਾਨਕ ਬਿਜੁਲੀਆ ਚਮਕੰਨਿ, ਘੁਰਨਿ੍ ਘਟਾ ਅਤਿ ਕਾਲੀਆ॥*
*ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ॥ ੨॥*

(ਅੰਗ ੧੧੦੨)

*੪. ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ॥*
*ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ॥*

~~~~~~~~~~~~~~~~~~~~~~~~~
~~~~~~~~~~~~~~~~~~~~~~~~~

***ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ॥ ੩॥***

(ਅੰਗ ੧੧੦੨)

ਵਰਖਾ ਪੈਣ ਨਾਲ ਜਿਥੇ ਬਨਸਪਤੀ ਵਿਚ ਹਰਿਆਵਲਤਾ ਹੋ ਆਉਂਦੀ ਹੈ, ਉਥੇ ਸਾਰੇ ਜੀਅ, ਜੰਤ, ਪਸ਼ੂ, ਪੰਛੀ ਸਾਰਿਆਂ ਦੇ ਮਨ ਵਿਚ ਖੇੜਾ ਹੋ ਆਉਂਦਾ ਹੈ।

G_Mal

(65)

***੫ ਪਰਮੇਸਰੁ ਹੋਆ ਦਇਆਲੁ॥***
***ਮੇਘੁ ਵਰਸੈ ਅੰਮ੍ਰਿਤ ਧਾਰ॥***
***ਸਗਲੇ ਜੀਅ ਜੰਤ ਤ੍ਰਿਪਤਾਸੇ॥***
***ਕਾਰਜ ਆਏ ਪੂਰੇ ਰਾਸੇ॥***

(ਅੰਗ ੧੨੭੧)

***੬. ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥***

(ਅੰਗ ੫੫੭)

ਗੁਰਬਾਣੀ ਅੰਦਰ ਗੁਰਦੇਵ ਦਾ ਫੁਰਮਾਣ ਹੈ ਕਿ ਸਾਵਣ ਦੇ ਮਹੀਨੇ ਅੰਦਰ ਵਰਖਾ ਪੈਣ ਤੋਂ ਚਾਰ ਤਰ੍ਹਾਂ ਦੇ ਜੀਵਾਂ ਨੂੰ ਖ਼ੁਸ਼ੀ ਮਿਲਦੀ ਹੈ :—

***ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥***
***ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥ ੧॥***

(ਅੰਗ ੧੨੭੯)

ਸੱਪ ਮੀਂਹ ਪੈਣ ਨਾਲ ਖੁੱਡਾਂ ਤੋਂ ਬਾਹਰ ਨਿਕਲਦੇ ਹਨ, ਖ਼ੁਸ਼ ਹੁੰਦੇ ਹਨ, ਕਿਉਂਕਿ ਉਨ੍ਹਾਂ ਦੀ ਤਪਸ਼ ਮੀਂਹ ਪੈਣ ਨਾਲ ਦੂਰ ਹੁੰਦੀ ਹੈ। ਹਿਰਨ ਤਲਾਵਾਂ ਵਿਚ ਪਾਣੀ ਭਰਨ ਕਰਕੇ ਖ਼ੁਸ਼ ਹੁੰਦੇ ਹਨ। ਮੱਛੀਆਂ ਵੀ ਖ਼ੁਸ਼ ਹੁੰਦੀਆਂ ਹਨ। ਮੀਂਹ ਪੈਣ ਨਾਲ ਤਲਾਵਾਂ ਵਿਚ ਪਾਣੀ ਬਹੁਤਾ ਭਰ ਜਾਂਦਾ ਹੈ। ਰਸੀਏ ਜਿਨ੍ਹਾਂ ਦੇ ਘਰ ਵਿਚ ਧਨ ਹੈ, ਉਹ ਵੀ ਖ਼ੁਸ਼ ਹੁੰਦੇ ਹਨ ਤੇ ਵਿਸ਼ੇ ਰਸ ਭੋਗਦੇ ਹਨ, ਪਰ ਚਾਰ ਜੀਵਾਂ ਨੂੰ ਵਰਖਾ ਦੁਖਦਾਇਕ ਦੱਸੀ ਹੈ—

***ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥***
***ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥ ੨॥***

(ਅੰਗ ੧੨੭੯)

ਗਾਈ ਪੁਤਾ=ਬਲਦਾਂ ਦਾ ਮੀਂਹ ਪੈਣ ਤੋਂ ਹਲ ਜੋੜਨ ਕਰਕੇ ਵਗ ਨਾਲੋਂ ਵਿਛੋੜਾ ਪੈਂਦਾ ਹੈ। ਨਿਰਧਨ=ਹਰ ਰੋਜ਼ ਕਮਾ ਕੇ ਖਾਣ ਵਾਲੇ ਮੀਂਹ ਪੈਣ ਤੋਂ ਉਨ੍ਹਾਂ ਦਾ ਕੰਮ ਰੁਕ ਜਾਂਦਾ ਹੈ। ਇਸ ਲਈ ਉਹ ਦੁਖੀ ਹੁੰਦੇ ਹਨ। ਪੰਥੀ=ਰਾਹੀ ਨੂੰ ਮੀਂਹ ਪੈਣ ਤੋਂ ਰਸਤੇ ਵਿਚ ਪਾਣੀ ਚੜ੍ਹ ਜਾਣ ਕਰਕੇ ਰੁਕਣਾ ਪੈਂਦਾ ਹੈ, ਇਸ ਕਰਕੇ ਪਰਿਵਾਰ ਦੇ ਜੀਆਂ ਨਾਲੋਂ ਵਿਛੋੜਾ

ਹੁੰਦਾ ਹੈ। ਚਾਕਰ=ਨੌਕਰ ਨੂੰ ਮੀਂਹ ਪੈਂਦੇ ਵਿਚ ਮਾਲਕ ਦਾ ਹੁਕਮ ਮੰਨ ਕੇ ਕੰਮ ਕਰਨਾ ਪੈਂਦਾ ਹੈ, ਇਸ ਕਰਕੇ ਨੌਕਰ ਵੀ ਦੁਖੀ ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਨੇ ਇਸ ਮਹੀਨੇ ਦੇ ਸਬੰਧ ਵਿਚ ਇਸ ਤਰ੍ਹਾਂ ਬਚਨ ਕਹੇ ਹਨ :—

_S

***ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥***

(ਅੰਗ ੧੨੮੦)

ਇਸੇ ਤਰ੍ਹਾਂ ਮਨੁੱਖ ਜਨਮ ਰੂਪੀ ਸਾਵਣ ਦੇ ਮਹੀਨੇ ਅੰਦਰ ਗੁਰੂ ਰੂਪ ਬੱਦਲ ਜਿਸ ਵੇਲੇ ਉਪਦੇਸ਼ ਰੂਪ ਵਰਖਾ ਕਰਦੇ ਹਨ ਤਾਂ ਚਾਰ ਤਰ੍ਹਾਂ ਦੇ ਮਨੁੱਖਾਂ ਦਾ ਪ੍ਰਮੇਸ਼ਰ ਨਾਲੋਂ ਵਿਛੋੜਾ ਹੁੰਦਾ ਹੈ :—

(੧) ਗਾਈ ਪੁਤਾ— ਬਲਦਾਂ ਦੀ ਤਰ੍ਹਾਂ ਜੋ ਆਲਸੀ ਮਨੁੱਖ ਹਨ, ਗੁਰ ਉਪਦੇਸ਼ ਧਾਰਨ ਨਹੀਂ ਕਰਦੇ।

(੨) ਨਿਰਧਨਾ— ਨਾਮ ਰੂਪ ਧਨ ਤੋਂ ਜੋ ਸਖਣੇ ਹਨ :—

***ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥***

(ਅੰਗ ੧੧੫੯)

(੩) ਪੰਥੀ— ਪਾਂਧੀ ਭਾਵ ਰਾਹੀ ਕੌਣ ਹਨ ਇਥੇ, ਜੋ ਪ੍ਰਮੇਸ਼ਰ ਨੂੰ ਛੱਡ ਕੇ ਕਿਰਤਮ ਪੂਜਾ ਦੇ ਰਾਹ 'ਤੇ ਤੁਰੇ ਹਨ।

(੪) ਚਾਕਰ— ਜੋ ਦੇਵੀ ਦੇਵਤਿਆਂ ਦੀ ਪੂਜਾ ਵਿਚ ਘਿਰੇ ਹਨ।

***ਗੁਰਸਿਖ ਹੋਇ ਆਨ ਦੇਵ ਸੇਵ ਟੇਵ ਗਹੈ, ਸਹੈ ਜਮ ਡੰਡੁ ਧ੍ਰਿਗ ਜੀਵਨੁ ਸੰਸਾਰ ਹੈ ॥***

(ਕਬਿੱਤ ਸਵੱਯੇ ਭਾਈ ਗੁਰਦਾਸ ਜੀ)

ਗੁਰੂ ਰੂਪ ਬੱਦਲ ਦੇ ਉਪਦੇਸ਼ ਰੂਪ ਵਰਖਾ ਕਰਨ ਤੋਂ ਚਾਰ ਤਰ੍ਹਾਂ ਦੇ ਮਨੁੱਖਾਂ ਨੂੰ ਸੁੱਖ ਪ੍ਰਾਪਤ ਹੁੰਦਾ ਹੈ :—

(੧) ਨਾਗਾ— ਨਾਗਾਂ ਦੀ ਤਰ੍ਹਾਂ ਤਿਆਗ ਬਿਰਤੀ ਵਾਲੇ ਗੁਰਮੁਖ।

***ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥***

(ਅੰਗ ੧੫੭)

(੨) ਮਿਰਗਾ— ਮਿਰਗਾਂ ਦੀ ਤਰ੍ਹਾਂ—

***ਹਿਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥***

(ਅੰਗ ੧੫੭)

ਜਾਂ ਫੇਰ ਹੇਮੇ ਭਗਤ ਜੈਸਾ ਜੋ ਜੰਗਲ ਵਿਚ ਰਹਿੰਦਾ ਸੀ, ਜਿਸ ਨੂੰ ਪੰਚਮ ਗੁਰਦੇਵ

ਨੇ ਕਿਹਾ ਸੀ-

***ਬਸਤਾ ਤੂਟੀ ਝੂੰਪੜੀ ਚੀਰ ਸਭਿ ਛਿੰਨਾ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥***
***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***

(ਅੰਗ ੭੦੭)

(੩) ਮੱਛੀਆਂ— ਮੱਛੀਆਂ ਦੀ ਤਰ੍ਹਾਂ ਗ੍ਰਹਿਸਤੀ ਸੰਗਤ ਰੂਪੀ ਸਰੋਵਰ ਦੇ ਪ੍ਰੇਮ (ਅਥਵਾ) ਨਾਮ ਰੂਪ ਜਲ ਵਿਚ ਰਹਿਣ ਵਾਲੇ :—

***ਮਛੁਲੀ ਹੋਵਾ ਜਲ ਬਸਾ ਜੀਅ ਜੰਤ ਸਭਿ ਸਾਰਿ॥***

(ਅੰਗ ੧੫੭)

(੪) ਰਸੀਆ— ਬਿਬੇਕ ਰੂਪ ਬੁਧੀ ਦੇ ਧਾਰਣੀ, ਨਾਮ ਰਸ ਦੇ ਚੱਖਣ ਵਾਲੇ ਜੋ ਨਾਮ ਰਸੀਏ ਹਨ। ਜਿਸ ਤਰ੍ਹਾਂ ਚਾਰ ਤਰ੍ਹਾਂ ਦੇ ਮਨੁੱਖਾਂ ਨੂੰ "ਨਾਨਕ ਸਾਵਣ ਜੇ ਵਸੈ ਚਹੁ ਓਮਾਹਾ ਹੋਇ॥" ਜਿਨ੍ਹਾਂ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ, ਇਨ੍ਹਾਂ ਚਾਰਾਂ ਨੂੰ ਵਰਖਾ ਹੋਣ ਤੋਂ ਉਤਸ਼ਾਹ ਤੇ ਸੁੱਖ ਹੁੰਦਾ ਹੈ।

ਦਸਮ ਗ੍ਰੰਥ ਅੰਦਰ ਬਾਰਹ ਮਾਹ ਵਿਚ ਮਹੀਨਾ ਸਾਵਣ ਦਾ ਸਿਧਾਂਤ ਇਸ ਪ੍ਰਕਾਰ ਹੈ:— ਸਾਵਣ ਮਹੀਨੇ ਵਿਚ ਜਲ ਨਾਲ ਤਲਾਅ ਪੂਰਨ ਭਰ ਜਾਂਦੇ ਹਨ ਅਤੇ ਨਦੀਆਂ ਸਾਰੀਆਂ ਸਮੁੰਦਰ ਵਿਚ ਮਿਲਣ ਲਈ ਜਾ ਰਹੀਆਂ ਹਨ। ਬਿਜਲੀਆਂ ਬੱਦਲਾਂ ਵਿਚ ਗਰਜ-ਗਰਜ ਰਲ ਰਹੀਆਂ ਹਨ ਅਤੇ ਪਪੀਹਾ ਪੀਉ-ਪੀਉ ਰਟ ਲਗਾਈ ਜਾ ਰਿਹਾ ਹੈ। ਬਾਰਸ਼ ਵੀ ਲਗਾਤਾਰ ਹੋ ਰਹੀ ਹੈ, ਪਰ ਮਨ ਭਾਵਨ ਵਾਲਾ ਘਰ ਨਾ ਹੋਣ ਕਰਕੇ, ਹੇ ਮਾਂ ! ਉਸ ਦੀ ਖਿੱਚ ਹੋਰ ਵੱਧ ਰਹੀ ਹੈ।

***ਤਾਲ ਭਰੇ ਜਲ ਪੂਰਨਿ ਸੋਂ, ਅਰੁ ਸਿੰਧ ਮਿਲੀ ਸਰਤਾ ਸਭ ਜਾਈ॥***
***ਤੈਸੇ ਘਟਾਨ ਛਟਾਨ ਮਿਲੀ ਅਤਿ ਹੀ ਪਪੀਹਾ ਪੀਯ ਟੇਰ ਲਗਾਈ॥***
***ਸਾਵਣ ਮਾਹਿ ਲਗਿਓ ਬਰਸਾਵਨ, ਭਾਵਨ ਨਾਹਿ ਹਾ ਹਾ ਘਰ ਮਾਈ॥***
***ਲਾਗ ਰਹਯੋ ਪੁਰਭਾਮਨ ਸੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ॥੯੧੮॥***

(ਦਸਮ ਗ੍ਰੰਥ, ਅੰਗ ੩੭੬)

ਇਸ ਮਹੀਨੇ ਵਿਚ ਪਸ਼ੂ, ਪੰਛੀ ਤੋਂ ਬਿਨਾਂ ਮਨੁੱਖੀ ਮਨ ਅੰਦਰ ਖੇੜੇ ਲਈ ਇਕ ਸਾਵੇਂ ਜਾਂ ਤੀਆਂ ਦਾ ਤਿਉਹਾਰ ਵੀ ਪ੍ਰਸਿੱਧ ਹੈ, ਜਿਸ ਵਿਚ ਨਵ-ਵਿਆਹੀਆਂ ਕੁੜੀਆਂ ਆਪਣੇ

ਪੇਕੇ ਘਰ ਆ ਕੇ, ਸਖੀਆਂ ਨਾਲ ਮਿਲ ਕੇ, ਹਾਰ ਸ਼ਿੰਗਾਰ ਕਰਕੇ ਅਤੇ ਪੀਂਘਾਂ ਝੂਟਦਿਆਂ ਖ਼ੁਸ਼ੀ ਮਨਾਉਂਦੀਆਂ ਹਨ। ਇਸ ਦਾ ਜ਼ਿਕਰ ਵੱਖ ਵੱਖ ਕਵੀਆਂ ਨੇ ਪੰਜਾਬੀ ਬਾਰਾਂ ਮਾਹਿਆਂ ਅੰਦਰ ਇਸ ਤਰ੍ਹਾਂ ਕੀਤਾ ਹੈ :—

I_S

)

*੧. ਜਬ ਸਾਵਣ ਕੀ ਰੁਤ ਆਏ, ਘਨੀਅਰ ਗਾਜੈ ਘਟਾ ਉਠਾਏ।*
*ਸਖੀਆ ਹਾਰ ਸਿੰਗਾਰ ਬਨਾਏ, ਸਹੀਆਂ ਖੇਡਨਿ ਪੀਂਘਾਂ ਪਾਏ।*

(ਬਾਰਾਂਮਾਹ ਕੇਸੋ ਗੁਣੀ ਦਾ, ਪੰਜਾਬੀ ਬਾਰਾਂਮਾਹੇ, ਪੰਨਾ ੯੨)

*੨. ਤਾਂ ਚੜ੍ਹਦੇ ਸਾਵਣਿ ਸਾਂਵੇਂ ਆਏ, ਰਲ ਕੇ ਸਹੀਆਂ ਸੀਸ ਗੁੰਦਾਏ।*
*ਸਖੀ ਸਹੇਲੀ ਧੜੀ ਬੰਧਾਏ, ਘਰਿ ਘਰਿ ਲੋਕਾਂ ਮੰਗਲ ਗਾਏ।*
*ਰੱਬ ਸਹੀਆਂ ਨੂੰ ਕੰਤ ਮਿਲਾਏ, ਹੁਣ ਮੈਂ ਕਿਉਂ ਕਰਿ ਖੇਡਾਂ ਮਾਏ।....*

(ਬਾਰਾਂਮਾਹ ਹਕੂਮਤਿ ਦਾ, ਪੰਜਾਬੀ ਬਾਰਾਂਮਾਹੇ, ਪੰਨਾ ੧੧੫)

*੩. ਦੋਹਰਾ॥ ਸਾਵਣ ਸੋਹੇ ਮੇਘਲਾ ਘਟ ਸੋਹੇ ਕਰਤਾਰ।*
*ਸਾਹ ਇਨਾਇਤ ਛਕ ਰਹੇ, ਚਾਤ੍ਰਿਕ ਕਰਤ ਪੁਕਾਰ।*
*ਮਲ੍ਹਾਰਾ ਗਾਵਣ ਸ਼ਾਦੀ ਸਾਵਣ,*
*ਦੂਤੀ ਦੁੱਖ ਲੱਗੇ ਉਠ ਜਾਵਣ।*
*ਨੀਂਗਰ ਖੇਡਣ ਕੁੜੀਆਂ ਗਾਵਣ,*
*ਰਲ ਮਿਲ ਬਾਗੀਂ ਪੀਂਘਾਂ ਪਾਵਣ।*
*ਮੈਂ ਘਰਿ ਰੰਗ ਰੰਗੀਲੇ ਆਵਣ, ਆਸਾ ਪੁੰਨੀਆਂ।*
*ਮੇਰੀਆਂ ਆਸਾਂ ਰੱਬ ਪਜਾਈਆਂ,*
*ਤਾਂ ਮੈਂ ਆਪਣੇ ਸੰਗ ਰਲਾਈਆਂ।*
*ਜਾਈਆਂ ਦੇਣ ਮਮਾਰਖਾਂ ਆਈਆਂ,*
*ਸ਼ਾਹ ਇਨਾਇਤ ਆਖਾਂ ਸਾਈਆਂ ਸ਼ਾਮ ਸਲੋਨੀਆਂ॥੧੧॥*

(ਬਾਰਾਂਮਾਹ ਬੁੱਲ੍ਹੇ ਸ਼ਾਹ ਕਾ, ਪੰਜਾਬੀ ਬਾਰਾਂਮਾਹੇ, ਪੰਨਾ ੬੭)

*੪. ਚੜ੍ਹਿਆ ਮਹੀਨਾ ਸੌਣ ਮੀਂਹ ਵਰਸੌਣ ਉਡਣ ਭੰਬੀਰੀਆਂ।*
*ਪੀਆ ਵਸੇ ਪਰਦੇਸ ਕਿ ਮਨ ਦਿਲਗੀਰੀਆਂ।*

(ਬਾਰਾਂਮਾਹ (ਲੋਕ ਗੀਤ) ਪੰਜਾਬੀ ਬਾਰਾਮਾਹੇ, ਪੰਨਾ ੫੯)

ਸਾਵਣ ਦੇ ਮਹੀਨੇ ਵਿਚ ਬਰਸਾਤ ਹੋਣ 'ਤੇ ਸੁਹਾਗਣ ਇਸਤ੍ਰੀ ਦੇ ਮਨ ਅੰਦਰ ਖੇੜਾ ਹੁੰਦਾ ਹੈ। ਪਤੀ ਦੀ ਪ੍ਰਸੰਨਤਾ ਲਈ ਉਹ ਹਾਰ ਸ਼ਿੰਗਾਰ, ਪਾਟ ਪਟੰਬਰ ਸਰੀਰ 'ਤੇ

ਸਜਾਉਂਦੀ ਹੈ। ਪਤੀ ਦੀ ਸਮੀਪਤਾ ਹੈ, ਤਾਂ ਉਸ ਦੇ ਸਾਰੇ ਸ਼ਿੰਗਾਰ ਸਫਲੇ ਹਨ, ਪਰ ਜੇ ਪਤੀ ਪ੍ਰਦੇਸ ਗਿਆ ਹੈ ਤਾਂ ਪਤੀ ਦਾ ਵਿਛੋੜਾ ਸੁਹਾਗਣ ਲਈ ਦੁਖਦਾਈ ਹੈ। ਉਸ ਲਈ ਸਾਵਣ ਮਹੀਨੇ ਅੰਦਰ ਬਿਜਲੀ ਦੀ ਚਮਕ, ਹੋ ਰਹੀ ਵਰਖਾ ਅਤੇ ਸਰੀਰ 'ਤੇ ਕੀਤੇ ਹਾਰ ਸ਼ਿੰਗਾਰ ਆਦਿ ਸਾਰੇ ਅਡੰਬਰ ਬਿਅਰਥ ਹਨ। ਪਰਮ ਕਿਰਪਾਲੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੀ ਤੁਖਾਰੀ ਰਾਗੁ ਦੇ ਬਾਰਹ ਮਾਹਾ ਅੰਦਰ ਇਹ ਸਿਧਾਂਤ ਉਜਾਗਰ ਕੀਤਾ ਹੈ। ਇਸ ਸ਼ਬਦ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ :—



ਹੇ ਮਨ ! ਇਸ ਸਾਵਣ ਦੇ ਮਹੀਨੇ ਅੰਦਰ ਖਿੜ ਪਉ, ਕਿਉਂਕਿ ਬੱਦਲਾਂ ਦੀ ਰੁੱਤ ਆ ਗਈ ਹੈ, ਬੱਦਲ ਛਹਿਬਰ ਲਗਾ ਕੇ ਵਰ੍ਹ ਰਹੇ ਹਨ। ਐਸੀ ਸੁਹਾਵਣੀ ਰੁੱਤ ਅੰਦਰ ਮੈਨੂੰ ਆਪਣਾ ਪਤੀ ਮਨ ਤੇ ਤਨ ਕਰਕੇ ਚੰਗਾ ਲੱਗਦਾ ਹੈ, ਪਰ ਕੀ ਕਰਾਂ, ਕੀਤੇ ਕਰਮਾਂ ਕਰਕੇ ਪਤੀ ਦੀ ਦੂਰੀ ਹੈ, ਪਤੀ ਪ੍ਰਦੇਸ ਗਿਆ ਹੈ। ਜਦ ਤੱਕ ਪ੍ਰਭੂ ਪਤੀ ਹਿਰਦੇ ਘਰ ਵਿਚ ਨਹੀਂ ਆਉਂਦਾ ਤਾਂ ਹਉਂਕਿਆਂ ਕਰਕੇ ਮਰਨਾ ਹੁੰਦਾ ਹੈ ਅਤੇ ਬਿਜਲੀ ਦੀ ਚਮਕ ਡਰਾ ਰਹੀ ਹੈ। ਮੈਨੂੰ ਅੰਤਹਕਰਣ ਸੇਜਾ ਇਕੱਲੀ ਦੁਖਦਾਈ ਲੱਗਦੀ ਹੈ। ਇਹ ਦੁਖਦਾਈ ਵਿਛੋੜਾ ਮਰਨ ਸਮਾਨ ਲੱਗਦਾ ਹੈ। ਹਰੀ ਪ੍ਰਭੂ ਪਤੀ ਬਿਨਾਂ ਨੀਂਦ ਭੁੱਖ ਵੀ ਨਹੀਂ ਸੁਖਾਂਦੀ ਅਤੇ ਸਰੀਰ 'ਤੇ ਪਹਿਨੇ ਕੱਪੜੇ ਵੀ ਚੰਗੇ ਨਹੀਂ ਲੱਗਦੇ। ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ ਕਿ ਉਹ ਹੀ ਜੀਵ-ਇਸਤ੍ਰੀ ਮਿਲਾਪ ਦਾ ਅਨੰਦ ਮਾਣਦੀ ਹੈ ਤੇ ਸੁਹਾਗਣ ਕਹਾ ਸਕਦੀ ਹੈ ਜੋ ਪ੍ਰਭੂ ਪਤੀ ਦੇ ਸਰੂਪ ਵਿਚ ਸਮਾ ਗਈ ਹੈ :—

***ਸਾਵਣਿ ਸਰਸ ਮਨਾ, ਘਣ ਵਰਸਹਿ ਰੁਤਿ ਆਏ॥***
***ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥***
***ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥***
***ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥***
***ਹਰਿ ਬਿਨ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥***
***ਨਾਨਕ ਸਾ ਸੋਹਾਗਣ ਕੰਤੀ ਪਿਰ ਕੈ ਅੰਕਿ ਸਮਾਵਏ॥ ੯॥***

(ਅੰਗ ੧੧੦੮)

ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਾਂਝ ਰਾਗ ਅੰਦਰ, ਬਾਰਹ ਮਾਹਾ ਦੀ ਛੇਵੀਂ ਪਉੜੀ ਵਿਚ, ਸਾਵਣ ਮਹੀਨੇ ਅੰਦਰ, ਜਗਿਆਸਾ ਭਾਵ ਵਾਲੀ ਜੀਵ-ਇਸਤ੍ਰੀ ਜੋ ਪ੍ਰਭੂ ਪਤੀ ਦੇ ਚਰਨ ਕਮਲਾਂ ਦੇ ਪ੍ਰੇਮ ਵਿਚ ਲਿਵਲੀਨ ਹੈ ਅਤੇ ਜਿਸ ਦੀ ਅਵਸਥਾ ਹੈ :— 'ਹਰਿ ਮਿਲਣੈ ਨੋ ਮਨੁ ਲੋਚਦਾ', ਐਸੀ ਸਖੀ ਤੇ ਉਸ ਸੁਹਾਗਣ ਜਿਸ ਨੂੰ ਕਿਹਾ ਹੈ ਇਸ ਸ਼ਬਦ ਦੇ ਅਖ਼ੀਰ ਵਿਚ :—

## ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥

ਦਾ ਸਿਧਾਂਤ ਕਥਨ ਕੀਤਾ ਹੈ।

S ## ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥

ਸਾਵਣ ਦੇ ਮਹੀਨੇ ਅੰਦਰ (ਉਹ ਜਗਿਆਸੂ ਰੂਪ) ਇਸਤ੍ਰੀ ਪ੍ਰਸੰਨ ਹੋਈ ਹੈ, (ਜਿਸ ਦਾ ਵਾਹਿਗੁਰੂ ਜੀ ਦੇ) ਚਰਨ ਕੰਵਲਾਂ ਨਾਲ ਪਿਆਰ ਹੈ। ਪਾਵਨ ਗੁਰਬਾਣੀ ਅੰਦਰ ਚਰਨ ਕਈ ਰੂਪ ਵਿਚ ਆਏ ਹਨ। ਜੈਸੇ ਹਰੀ ਚਰਨ :—

## ਹਰੀ ਚਰਨ—

***ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ॥***
***ਆਠ ਪਹਰ ਗੁਣ ਗਾਇ ਸਾਧੂ ਸੰਗੀਐ॥ ੧॥ ਰਹਾਉ॥***

(ਅੰਗ ੩੯੮)

***ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ॥***
***ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ॥***

(ਅੰਗ ੭੭੭-੭੮)

***ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ॥***

(ਅੰਗ ੮੨੪)

***ਮਾਈ ਪ੍ਰਭ ਕੇ ਚਰਨ ਨਿਹਾਰਉ॥*** (ਅੰਗ ੫੩੧)

***ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ॥***

(ਅੰਗ ੧੩੧੮)

***ਮਨ ਮੇਰੇ ਹਰਿ ਕੇ ਚਰਨ ਰਵੀਜੈ॥*** (ਅੰਗ ੧੨੬੯)

ਗੁਰਬਾਣੀ ਅੰਦਰ ਹਰੀ ਚਰਨਾਂ ਤੋਂ ਬਿਨਾਂ 'ਗੁਰ ਚਰਨ', 'ਸਾਧ ਚਰਨ', 'ਸੰਤ ਚਰਨ' ਆਦਿ ਚਰਨਾਂ ਦਾ ਜ਼ਿਕਰ ਆਇਆ ਹੈ। ਵਿਸਥਾਰ ਦੇ ਕਾਰਣ ਇਥੇ ਬਾਕੀ ਚਰਨਾਂ ਦੇ ਸਬੰਧ ਵਿਚ ਆਈਆਂ ਪੰਗਤੀਆਂ ਨਹੀਂ ਦਿੱਤੀਆਂ। ਇਥੇ ਸਿਰਫ਼ ਪ੍ਰਕਰਣ ਅਨੁਸਾਰ ਹਰੀ ਚਰਨਾਂ ਨਾਲ ਸਬੰਧਤ ਪੰਗਤੀਆਂ ਦਿੱਤੀਆਂ ਹਨ। ਕੋਸ਼ ਅਨੁਸਾਰ ਚਰਨ ਤੋਂ ਭਾਵ ਹੈ ਪੈਰ, ਸਤਿਕਾਰ ਦਾ ਲਫ਼ਜ਼ ਹੈ ਚਰਨ।

ਹਰੀ ਪ੍ਰਭੂ ਜੀ ਦੇ ਚਰਨ ਕਿਹੜੇ ਹਨ ? ਪ੍ਰਭੂ ਦਾ ਸਰੂਪ ਤਾਂ ਨਿਰਗੁਣ ਸਰੂਪ ਹੈ, ਜਿਸ ਦਾ ਗੁਰਬਾਣੀ ਅਨੁਸਾਰ :—

*ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥*
*ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥*

(ਅੰਗ ੨੮੩)

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਸਮ ਗ੍ਰੰਥ ਦੇ ਆਦਿ ਵਿਚ ਅਤੇ ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਦੂਸਰੀ ਬਾਣੀ ਜਾਪੁ ਸਾਹਿਬ ਦੇ ਸ਼ੁਰੂ ਵਿਚ ਕਥਨ ਹੈ-



*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿੱਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥*

(ਜਾਪੁ ਸਾਹਿਬ)

ਗੁਰਬਾਣੀ ਨੇ ਪ੍ਰਭੂ ਦੇ ਦੋ ਸਰੂਪ ਦਰਸਾਏ ਹਨ :—

(੧) ਨਿਰਗੁਣ ਸਰੂਪ ਜਿਸ ਬਾਰੇ ਦਸਿਆ ਗਿਆ ਹੈ।

(੨) ਦੂਸਰਾ ਸਰਗੁਣ ਸਰੂਪ ਹੈ।

*ਨਿਰਗੁਨ ਆਪਿ ਸਰਗੁਨ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥*

(ਸੁਖਮਨੀ ਸਾਹਿਬ)

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥*

(ਸੁਖਮਨੀ ਸਾਹਿਬ)

ਸੰਸਾਰੀ ਜੀਵਾਂ ਦਾ ਕਲਿਆਣ ਕਰਨ ਵਾਸਤੇ ਜਾਂ ਆਪਣੇ ਭਗਤਾਂ ਦੀ ਰੱਖਿਆ ਲਈ "ਪ੍ਰਭੂ" ਜੀ ਸਰਗੁਣ ਸਰੂਪ ਧਾਰਦੇ ਹਨ। ਨਿਰਗੁਣ ਪ੍ਰਭੂ "ਸਰਗੁਣ" ਗੁਰੂ ਰੂਪ ਹੋ ਕੇ ਸੰਸਾਰ ਅੰਦਰ ਪ੍ਰਗਟ ਹੋਏ। ਗੁਰੂ ਸਾਹਿਬ ਜੀ ਪ੍ਰਭੂ ਦਾ ਸਰਗੁਣ ਸਰੂਪ ਹਨ :—

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*

(ਅੰਗ ੧੪੦੮)

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*

(ਅੰਗ ੧੩੯੫)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

ਸਰਗੁਣ ਸਰੂਪ ਦੇ ਚਰਨ ਤਾਂ ਗੁਰੂ ਦੇ ਚਰਨ ਕਹਿ ਸਕਦੇ ਹਾਂ। ਪ੍ਰਕਰਣ ਅਨੁਸਾਰ ਨਿਰਗੁਣ ਸਰੂਪ ਦੇ ਚਰਨ ਇਥੇ ਕਹੇ ਹਨ, ਨਿਰਗੁਣ ਸਰੂਪ ਦੇ ਪ੍ਰਤੱਖ ਚਰਨ ਤਾਂ ਹੈ ਨਹੀਂ ਫਿਰ ਇਥੇ ਚਰਨ ਕਿਹੜੇ ਕਹੇ ਹਨ ?

ਉੱਤਰ :— ਹਰੀ ਪ੍ਰਭੂ ਜੀ ਦੇ ਚਰਨ "ਨਾਮ" ਹਨ, ਕਿਉਂਕਿ ਹਰੀ ਪ੍ਰਭੂ ਦੇ ਨਾਮ ਦਾ ਹੀ ਆਰਾਧਣ ਕੀਤਾ ਜਾ ਸਕਦਾ ਹੈ ਅਤੇ ਹਰੀ ਨਾਮ ਦਾ ਹੀ ਉਚਾਰਨ ਹੋ ਸਕਦਾ ਹੈ। ਗੁਰਬਾਣੀ ਦੀਆਂ ਹੇਠ ਲਿਖੀਆਂ ਪੰਗਤੀਆਂ ਇਸ ਸਿਧਾਂਤ ਨੂੰ ਸਪੱਸ਼ਟ ਕਰਦੀਆਂ ਹਨ :—

***ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ॥***

(ਅੰਗ ੧੩੧੮)

***ਮਨ ਮੇਰੇ ਹਰਿ ਕੇ ਚਰਨ ਰਵੀਜੈ॥***

(ਅੰਗ ੧੨੬੯)

੩. ਹਰੀ ਪ੍ਰਭੂ ਦੇ ਨਿਰਗੁਣ ਸਰਗੁਣ ਸਰੂਪ ਦਾ ਨਿਰਣਾ ਹੋ ਚੁੱਕਾ ਹੈ। ਤੀਸਰਾ ਇਕ ਸਰੂਪ ਹੈ ਜੋ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਭਾਈ ਨੰਦ ਲਾਲ ਜੀ ਦੇ ਪੁੱਛਣ 'ਤੇ ਦੱਸਿਆ ਹੈ।

ਰਹਿਤਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ ਜੀ-

***ਤੀਨ ਰੂਪ ਹੈ ਮੋਹ ਕੇ ਸੁਨਹੁ ਨੰਦ ਚਿਤ ਲਾਇ।***
***ਨਿਰਗੁਣ, ਸਰਗੁਣ, ਗੁਰ ਸ਼ਬਦ, ਕਹਹੁ ਤੋਹਿ ਸਮਝਾਇ॥ ੬॥***

ਤੀਜਾ ਸਰੂਪ ਹਰੀ ਪ੍ਰਭੂ ਜੀ ਦਾ "ਗੁਰ-ਸ਼ਬਦ" ਹੈ, ਇਸ ਦਾ ਵੀ ਅਰਾਧਣ ਹੋ ਸਕਦਾ ਹੈ। ਇਹ ਗੁਰ-ਸ਼ਬਦ ਨੂੰ ਵੀ ਗੁਰਬਾਣੀ ਅਨੁਸਾਰ ਸੰਪ੍ਰਦਾਈ ਮਹਾਂ ਪੁਰਖ "ਗੁਰ ਚਰਨ" ਮੰਨਦੇ ਹਨ।

***ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥***

(ਅੰਗ ੬੮੦)

ਪ੍ਰਮੇਸ਼ਰ ਦਾ ਨਾਮ ਹੀ ਪ੍ਰਭੂ ਪਿਆਰਿਆਂ ਦਾ ਸਭ ਕੁਝ ਹੈ। ਪੰਚਮ ਪਾਤਿਸ਼ਾਹ ਜੀ ਦਾ ਫੁਰਮਾਣ ਹੈ :—

***ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ॥***
***ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ॥ ੧॥ ਰਹਾਉ॥***
***ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ॥***
***ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋ ਕਉ ਨਿਸਤਾਰੈ॥ ੧॥***

(ਅੰਗ ੭੧੩)

ਇਸ ਅਵਸਥਾ ਵਿਚ *"ਨਾਮ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋ ਕਉ ਨਿਸਤਾਰੈ॥"* ਨਾਮ ਮਿੱਤਰ ਦੀ ਤਰ੍ਹਾਂ ਸੰਗੀ ਹੈ। ਨਾਮ ਹੀ ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਹੈ। ਇਸ ਤਰ੍ਹਾਂ ਹਰੀ ਦੇ ਨਾਮ ਰੂਪ ਚਰਨ ਜੀਵ ਨੂੰ ਤਾਰਣ ਲਈ ਜਹਾਜ਼ ਰੂਪ ਹਨ, ਜਿਸ ਹਰੀ ਚਰਨਾਂ ਰੂਪ ਜਹਾਜ਼ ਉੱਪਰ ਚੜ੍ਹ ਕੇ ਸੰਤ, ਭਗਤ, ਪ੍ਰਮੇਸ਼ਰ ਦੇ ਪਿਆਰੇ ਔਖੇ ਤੋਂ ਔਖੇ ਸਮੇਂ ਦੁੱਖ ਰੂਪ ਸਮੁੰਦਰ ਤੋਂ ਪਾਰ ਲੰਘ ਗਏ ਹਨ :— G_Mal (69)

***ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ॥***
***ਆਠ ਪਹਰ ਗੁਣ ਗਾਇ ਸਾਧੂ ਸੰਗੀਐ॥***

(ਅੰਗ ੩੯੮)

***ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ॥***

(ਅੰਗ ੮੨੪)

***ਚਿਤ ਚਰਨ ਨਾਮ॥*** (ਦਸਮ ਗ੍ਰੰਥ, ਅੰਗ ੯)

ਭਗਤ ਕਬੀਰ ਜੀ ਇਨ੍ਹਾਂ ਚਰਨਾਂ ਦੇ ਆਸਰੇ ਗੰਗਾ ਵਿਚ ਨਹੀਂ ਡੁੱਬੇ, ਦੁਸ਼ਮਣਾਂ ਨੇ ਲੋਹੇ ਦੀਆਂ ਜ਼ੰਜੀਰਾਂ ਵਿਚ ਬੰਨ੍ਹ ਕੇ ਡੋਬਣ ਦੇ ਯਤਨ ਕੀਤੇ ਸਨ।

## ਸਾਖੀ—ਭਗਤ ਕਬੀਰ ਜੀ

ਭਗਤ ਕਬੀਰ ਜੀ ਨੂੰ ਭਗਤ ਜੀ ਦੇ ਪ੍ਰੇਮੀਆਂ ਨੇ ਪੁੱਛਿਆ ਕਿ ਭਗਤ ਜੀ, ਜਿਸ ਵੇਲੇ ਬਾਦਸ਼ਾਹ ਸਿਕੰਦਰ ਲੋਧੀ ਦੇ ਹੁਕਮ ਨਾਲ ਤੇ ਜਾਤ ਦੇ ਅਭਿਮਾਨ ਅੰਦਰ ਫਸੇ ਅੰਧੇ ਅਤੇ ਤੁਅੱਸਬੀ ਸ਼ਰ੍ਹਾ ਦੇ ਦਿਵਾਨਿਆਂ, ਸ਼ਰ੍ਹਾ ਦਾ ਅਪਮਾਨ ਕਰਨ ਆਦਿ ਵਿਰੋਧੀਆਂ ਦੇ ਸ਼ਿਕਾਇਤ ਕਰਨ ਤੋਂ ਜ਼ਾਲਮਾਂ ਨੇ ਤੁਹਾਨੂੰ ਲੋਹੇ ਦੀਆਂ ਜ਼ੰਜੀਰਾਂ ਨਾਲ ਬੰਨ੍ਹ ਕੇ ਡੂੰਘੀ ਗੰਗਾ ਵਿਚ ਡੋਬਿਆ ਤਾਂ ਉਸ ਵੇਲੇ ਭਗਤ ਜੀ, ਤੁਹਾਡਾ ਮਨ ਗੰਗਾ ਵਿਚ ਡੁੱਬ ਕੇ ਮਰਨ ਤੋਂ ਡਰਿਆ ਨਹੀਂ ਜਾਂ ਡਰਿਆ ਸੀ ? ਉੱਤਰ ਵਿਚ ਭਗਤ ਜੀ ਕਹਿੰਦੇ ਹਨ ਕਿ ਭਾਈ ! ਮੇਰਾ ਮਨ ਤਾਂ ਉਸ ਵੇਲੇ ਹਰੀ ਪ੍ਰਭੂ ਜੀ ਦੇ ਚਰਨਾਂ ਵਿਚ ਜੁੜ ਰਿਹਾ ਸੀ। ਜਿਸ ਦਾ ਮਨ ਹਰੀ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਹੈ ਅਤੇ ਉਸ ਦਾ ਮਨ ਜੇਕਰ ਡਰ ਕਰਕੇ ਡਿੱਗਦਾ ਨਹੀਂ ਤਾਂ ਉਸ ਦੇ ਸਰੀਰ ਨੂੰ ਡਰਾਉਣ ਨਾਲ ਕੀ ਹੁੰਦਾ ਹੈ :—

***ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥***
***ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥***

(ਅੰਗ ੧੧੬੨)

ਤਾਂ ਭਗਤ ਜੀ ਦੇ ਪ੍ਰੇਮੀ ਕਹਿੰਦੇ ਹਨ ਕਿ ਭਗਤ ਜੀ ! ਤੁਸੀਂ ਕ੍ਰਿਪਾ ਕਰਕੇ ਆਪ ਸਾਰਾ ਪ੍ਰਸੰਗ ਸੁਣਾਉ। ਜਿਸ ਤਰ੍ਹਾਂ ਤੁਹਾਨੂੰ ਜ਼ੰਜੀਰਾਂ ਵਿਚ ਬੰਨ੍ਹਿਆ ਗਿਆ ਤੇ ਤੁਸੀਂ ਇਤਨੀ

ਜ਼ਿਆਦਾ ਡੂੰਘੀ ਗੰਗਾ ਵਿਚ ਡੁੱਬਣ ਤੋਂ ਕਿਸ ਤਰ੍ਹਾਂ ਬਚੇ। ਪ੍ਰੇਮੀ ਸੇਵਕਾਂ ਦੀ ਬੇਨਤੀ ਸੁਣ ਕੇ ਭਗਤ ਕਬੀਰ ਜੀ ਨੇ ਭੈਰਉ ਰਾਗੁ ਅੰਦਰ ਸ਼ਬਦ ਉਚਾਰਨ ਕੀਤਾ, ਜਿਸ ਵਿਚ ਉਪਰੋਕਤ ਸਾਰਾ ਪ੍ਰਸੰਗ ਅੰਕਿਤ ਹੈ :—

_S

***ਗੰਗ ਗੁਸਾਇਨਿ ਗਹਿਰ ਗੰਭੀਰ॥***
***ਜੰਜੀਰ ਬਾਂਧਿ ਕਰਿ ਖਰੇ ਕਬੀਰ॥ ੧॥***
***ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥***
***ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥***
***ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥***
***ਮ੍ਰਿਗਛਾਲਾ ਪਰ ਬੈਠੇ ਕਬੀਰ॥ ੨॥***
***ਕਹਿ ਕੰਬੀਰ ਕੋਊ ਸੰਗ ਨ ਸਾਥ॥***
***ਜਲ ਥਲ ਰਾਖਨ ਹੈ ਰਘੁਨਾਥ॥ ੩॥***

(ਭੈਰਉ ਕਬੀਰ ਜੀ, ਅੰਗ ੧੧੬੨)

ਇਹ ਸਾਰੀ ਕਿਰਪਾ ਪ੍ਰਭੂ ਦੇ ਚਰਨ ਕਮਲਾਂ ਵਿਚ ਚਿੱਤ ਜੋੜਨ ਦੀ ਹੈ। ਇਕ ਥਾਂ ਭਗਤ ਜੀ ਕਹਿੰਦੇ ਹਨ ਕਿ ਚਰਨ ਕਮਲਾਂ ਦੀ ਮੌਜ ਵਿਚ ਮੈਂ ਆਦਿ ਅੰਤ ਸਦਾ ਹੀ ਸਮਾਇਆ ਰਹਿੰਦਾ ਹਾਂ। ਗੁਰੂ ਦੀ ਕਿਰਪਾ ਨਾਲ ਮੈਂ ਨਰਕ ਸੁਰਗ ਤੋਂ ਬਚ ਗਿਆ ਹਾਂ :—

***ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥***
***ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥***

(ਅੰਗ ੧੩੭੦)

## ਸਾਖੀ—ਸੀਤਾ ਜੀ ਦੀ

ਤ੍ਰੇਤੇ ਯੁੱਗ ਦੀ ਇਕ ਕਥਾ ਹੈ ਕਿ ਜਿਸ ਵੇਲੇ ਰਾਵਣ ਸੀਤਾ ਨੂੰ ਚੁਰਾ ਕੇ ਲੈ ਗਿਆ ਸੀ ਤਾਂ ਰਾਮਚੰਦਰ ਜੀ ਨੇ ਹਨੂੰਮਾਨ ਨੂੰ ਸੀਤਾ ਦੀ ਖ਼ਬਰ ਲੈਣ ਭੇਜਿਆ ਸੀ। ਹਨੂੰਮਾਨ ਨੇ ਆ ਕੇ ਕਿਹਾ ਕਿ ਰਾਵਣ ਦੇ ਬਾਗ਼ ਵਿਚ ਹੈ ਸੀਤਾ ਜੀ। ਤਾਂ ਰਾਮਚੰਦਰ ਜੀ ਕਹਿੰਦੇ ਹਨ ਕਿ ਉਹ ਮੈਥੋਂ ਵਿਛੜ ਕੇ ਮਰ ਕਿਉਂ ਨਾ ਗਈ? ਹਨੂੰਮਾਨ ਜੀ ਕਹਿੰਦੇ ਹਨ ਕਿ ਸੀਤਾ ਜੀ ਦੇ ਪ੍ਰਾਣ ਤੁਹਾਡੇ ਚਰਨ ਕੰਵਲਾਂ ਵਿਚ ਵੱਸਦੇ ਹਨ। ਜਮ ਲੈਣ ਵਾਸਤੇ ਆਉਂਦੇ ਹਨ ਪਰ ਸੀਤਾ ਜੀ ਦੇ ਪ੍ਰਾਨ ਤੁਹਾਡੇ ਚਰਨਾਂ ਵਿਚ ਹੋਣ ਕਰਕੇ ਲੱਭਦੇ ਨਹੀਂ ਹਨ :—

***ਪ੍ਰਾਨ ਵਸੇ ਪਦ ਪੰਕਜੁ ਮੈਂ, ਜਮ ਆਵਤ ਹੈ ਪਰ ਪਾਵਤ ਨਾਹੀ॥***

(ਹਨੂੰਮਾਨ ਨਾਟਕ)

ਇਹ ਸਾਰਾ ਪ੍ਰਸੰਗ, ਪਤੀ ਪਿਆਰ ਵਿਚ ਭਿਜਿਆ ਸੀਤਾ ਜੀ ਦਾ ਇਸ ਪ੍ਰਕਾਰ ਹੈ :—

ਜਿਸ ਵੇਲੇ ਭਗਵਾਨ ਰਾਮ ਚੰਦਰ ਜੀ ਬਨਵਾਸ ਨੂੰ ਜਾਣ ਲੱਗੇ ਤਾਂ ਸੀਤਾ ਜੀ ਵੀ ਨਾਲ ਤੁਰ ਪਈ ਸੀ। ਦਸ਼ਰਥ ਸੀਤਾ ਨੂੰ ਰੋਕਣ ਲੱਗਿਆ ਤਾਂ ਸੀਤਾ ਜੀ ਕਹਿੰਦੇ ਹਨ, ਜੀ ਮੈਂ ਦੁੱਖ ਸੁੱਖ ਵਿਚ ਪਤੀ ਦੇ ਨਾਲ ਹੀ ਰਹਾਂਗੀ, ਕਿਉਂਕਿ ਸੀਤਾ ਜੀ ਦੀ ਮਾਤਾ ਸੁਨੈਨਾ ਨੇ ਇਕ ਸਿਖਿਆ ਦਿੱਤੀ ਸੀ। ਸੀਤਾ ਜੀ ਜਿਸ ਵੇਲੇ ਆਪਣੇ ਪੇਕੇ ਘਰ ਆਪਣੀ ਮਾਤਾ ਜੀ ਪਾਸੋਂ ਵਿਦਾ ਹੋ ਕੇ ਆਪਣੇ ਸੁਹਰੇ ਘਰ ਅਯੁੱਧਿਆ ਨੂੰ ਜਾਣ ਲੱਗੀ ਤਾਂ ਉਸ ਵੇਲੇ ਸੀਤਾ ਜੀ ਦੀ ਮਾਤਾ ਸੁਨੈਨਾ ਨੇ ਆਪਣੀ ਪੁੱਤਰੀ ਸੀਤਾ ਨੂੰ ਸ਼ੁੱਭ ਸਿਖਿਆ ਦਿੱਤੀ ਸੀ ਕਿ ਅੱਜ ਤੋਂ ਤੂੰ ਆਪਣੇ ਪਤੀ ਦਾ ਪਰਛਾਵਾਂ ਬਣ ਕੇ ਰਹਿਣਾ ਹੋਵੇਗਾ। ਜਿਥੇ ਤੇਰਾ ਪਤੀ ਹੋਵੇਗਾ, ਉਥੇ, ਤੂੰ ਹੋਵੇਂਗੀ। ਜੇ ਪਤੀ ਰਾਜ ਸਿੰਘਾਸਨ 'ਤੇ ਬਿਰਾਜੇ ਤਾਂ ਰਾਜ ਸੁੱਖ ਦੀ ਤੂੰ ਹਿੱਸੇਦਾਰ ਹੋਵੇਂਗੀ। ਜੇ ਰਾਮ ਜੀ ਬਨ ਜਾਣ ਤਾਂ ਤੂੰ ਵੀ ਨਾਲ ਬਨਵਾਸੀ ਹੋਵੇਂਗੀ। ਇਹ ਸ਼ੁੱਭ ਸਿਖਿਆ ਅੱਜ ਦੀ ਔਰਤ ਨੂੰ ਵੀ ਧਾਰਨ ਯੋਗ ਹੈ ਅਤੇ ਸੀਤਾ ਜੀ ਨੂੰ ਲੈ ਕੇ ਜਿਸ ਵੇਲੇ ਰਾਮ ਜੀ ਚਲੇ ਸਨ ਤਾਂ ਜਨਕ ਰਾਜਾ ਜੀ ਦੇ ਨੇਤਰਾਂ 'ਚ ਜਲ ਭਰ ਆਇਆ ਸੀ। ਦਸਰਥ ਰਾਜਾ ਜੀ ਕਹਿਣ ਲੱਗੇ, ਕਿਉਂ ਰੋਂਦੇ ਹੋ। ਮੈਂ ਸੀਤਾ ਨੂੰ ਆਪਣੀ ਪੁੱਤਰੀ ਬਣਾ ਕੇ ਲੈ ਕੇ ਚੱਲਿਆ ਹਾਂ। ਪਰ ਜਿਸ ਵੇਲੇ ਰਾਮ ਜੀ ਨੂੰ ਬਨਵਾਸ ਜਾਣ ਲਈ ਕਿਹਾ ਤਾਂ ਸੀਤਾ ਜੀ ਵੀ ਨਾਲ ਮੁਨੀਆਂ ਵਾਲੇ ਬਸਤਰ ਧਾਰ ਕੇ ਪਤੀ ਜੀ ਦੇ ਨਾਲ ਚੱਲੇ ਸਨ ਤਾਂ ਰਾਜਾ ਦਸਰਥ ਜੀ ਕਹਿੰਦੇ ਹਨ ਕਿ ਪੁੱਤਰੀ ! ਤੈਨੂੰ ਨਾਲ ਜਾਣ ਲਈ ਕਿਸ ਨੇ ਕਿਹਾ ਹੈ ? ਸੀਤਾ ਜੀ ਕਹਿੰਦੇ ਹਨ, ਪਿਤਾ ਜੀ, ਜਿਸ ਵੇਲੇ ਮੈਂ ਵਿਦਾ ਹੋ ਕੇ ਪੇਕੇ ਘਰੋਂ ਤੁਰੀ ਸੀ ਤਾਂ ਮੇਰੀ ਮਾਤਾ ਜੀ ਨੇ ਸਿਖਿਆ ਦਿੱਤੀ ਸੀ ਕਿ ਹਮੇਸ਼ਾ ਦੁੱਖ-ਸੁੱਖ ਵਿਚ ਪਤੀ ਨਾਲ ਰਹਿਣਾ ਹੋਵੇਗਾ। ਮੈਂ ਵਚਨ ਦਿੱਤਾ ਸੀ ਮਾਤਾ ਜੀ ਨੂੰ, ਇਸ ਲਈ ਮੈਂ ਪਤੀ ਜੀ ਦੇ ਨਾਲ ਹੀ ਬਨਵਾਸ ਜਾਵਾਂਗੀ। ਇਹ ਨਹੀਂ ਹੋ ਸਕਦਾ ਕਿ ਪਤੀ ਜੀ ਬਨਵਾਸੀ ਹੋਣ ਤੇ ਮੈਂ ਮਹਿਲਾਂ ਵਿਚ ਹੋਵਾਂ। ਰਾਜਾ ਦਸਰਥ ਧਾਹਾਂ ਮਾਰ ਕੇ ਰੋ ਪਿਆ। ਉਸ ਵੇਲੇ ਕਿਹਾ ਕਿ ਮੈਂ ਵੀ ਜਨਕ ਜੀ ਨੂੰ ਕਿਹਾ ਸੀ ਕਿ ਮੈਂ ਸੀਤਾ ਨੂੰ ਪੁੱਤਰੀ ਬਣਾ ਕੇ ਲੈ ਕੇ ਚੱਲਿਆ ਹਾਂ, ਪਰ ਬੇਵਸੀ ਹੈ ਕਿ ਅੱਜ ਪੁੱਤਰੀ ਤੇ ਆਪਣੇ ਪੁੱਤਰ ਨੂੰ ਬਨਵਾਸ ਵੱਲ ਤੋਰ ਰਿਹਾ ਹਾਂ।

ਬਨਵਾਸ ਸਮੇਂ ਰਾਵਣ ਸੀਤਾ ਨੂੰ ਚੁਰਾ ਕੇ ਲੈ ਗਿਆ ਸੀ। "ਸੀਤਾ ਲੈ ਗਿਆ ਦਹਸਿਰੋ...."

ਤਾਂ ਰਾਮਚੰਦਰ ਜੀ ਨੇ ਸੀਤਾ ਦੀ ਖ਼ਬਰ ਲੈਣ ਹਨੂੰਮਾਨ ਜੀ ਨੂੰ ਭੇਜਿਆ ਸੀ। ਉਸ ਨੇ ਆ ਕੇ ਦੱਸਿਆ ਸੀ ਕਿ ਸੀਤਾ ਜੀ ਰਾਵਣ ਦੇ ਬਾਗ਼ ਵਿਚ ਹਨ। ਤਾਂ ਰਾਮਚੰਦਰ ਜੀ ਕਹਿੰਦੇ ਹਨ ਕਿ ਉਹ ਮੈਥੋਂ ਵਿਛੜ ਕੇ ਮਰ ਕਿਉਂ ਨਾ ਗਈ, ਜਿਊਂਦੀ ਕਿਸ ਤਰ੍ਹਾਂ ਹੈ ? ਤਾਂ ਹਨੂੰਮਾਨ ਜੀ ਕਹਿੰਦੇ ਹਨ ਕਿ ਸੀਤਾ ਜੀ ਦੇ ਪ੍ਰਾਨ ਤੁਹਾਡੇ ਚਰਨਾਂ ਕੰਵਲਾਂ ਵਿਚ ਵੱਸ

ਰਹੇ ਹਨ। ਇਸ ਕਰਕੇ ਜਮ ਲੈਣ ਆਉਂਦੇ ਹਨ ਪਰ ਸੀਤਾ ਜੀ ਦੇ ਪ੍ਰਾਨ ਲੱਭਦੇ ਨਹੀਂ, ਤੁਹਾਡੇ ਚਰਨਾਂ ਵਿਚ ਵੱਸਣ ਕਰਕੇ :—

_S

***ਅਹੋ ਹਨਵੰਤ ਕਹਯੋ ਰਘਬੀਰ, ਕਛੂ ਸੁਧ ਹੈ ਸੀਤਾ ਕੀ ਛਿਤ ਮਾਹੀ॥***
***ਹੈ ਪ੍ਰਭ ਲੰਕ ਕਲੰਕ ਬਿਨਾ ਰਾਵਨ ਬਾਗ ਵਸੇ ਬਨ ਸਾਹੀ॥***
***ਜੀਵਤ ਹੈ ਕਹਿਬੇ ਹੀ ਕੌ ਨਾਥ, ਸੋ ਕਿਉ ਨ ਮਰੀ ਹਮ ਤੇ ਬਿਸਰਾਹੀ॥***
***ਪ੍ਰਾਨ ਵਸੇ ਪਦ ਪੰਕਜੁ ਮੇਂ, ਜਮ ਆਵਤ ਪਰ ਪਾਵਤ ਨਾਹੀ॥***

(ਹਨੂੰਮਾਨ ਨਾਟਕ)

## ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥

(ਉਸ ਜਗਿਆਸੂ ਰੂਪ ਇਸਤ੍ਰੀ ਦਾ) ਮਨ ਅਤੇ ਤਨ ਸੱਚੇ (ਭਾਵ ਸਦਾ ਥਿਰ ਰਹਿਣ ਵਾਲੇ ਸਾਹਿਬ ਦੇ) ਨਾਮ ਰੰਗ ਵਿਚ ਰੰਗਿਆ ਰਹਿੰਦਾ ਹੈ (ਅਤੇ ਅਕਾਲ ਪੁਰਖ ਦਾ) ਇਕੋ ਨਾਮ ਹੀ (ਉਸ ਦਾ ਜੀਵਨ) ਆਸਰਾ (ਬਣ ਜਾਂਦਾ ਹੈ)।

## ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥

ਮਾਇਆ ਦੇ ਰੰਗ (ਤਮਾਸ਼ੇ) ਕੂੜੇ ਹਨ। (ਨਾਮ ਰਸੀਏ ਨੂੰ ਇਹ) ਸਾਰੇ ਸੁਆਹ (ਵਾਂਗ ਭਾਵ ਨਾਸ਼ਵੰਤ) ਦਿੱਸਦੇ ਹਨ।

## ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥

(ਉਸ) ਪ੍ਰਭੂ ਦੇ ਅੰਮ੍ਰਿਤ=ਨਾਮ ਦੀ ਸੁੰਦਰ ਅਤੇ ਅਨੰਦਮਈ ਧਾਰਾ ਨੂੰ ਸਾਧੂ (ਗੁਰੂ) ਨਾਲ ਮਿਲ ਕੇ ਪੀਣ ਵਾਲਾ (ਬਣ ਸਕੀਦਾ ਹੈ)।

## ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥

(ਉਸ ਪ੍ਰਭੂ ਦਾ) ਸੰਗ ਕਰਕੇ ਹੀ ਸਾਰੀ ਬਨਸਪਤੀ ਖਿੜੀ (ਹੋਈ ਹੈ)। ਉਹ ਪ੍ਰਭੂ ਸਰਬ ਸ਼ਕਤੀਵਾਨ ਵਿਆਪਕ ਅਤੇ ਬੇਅੰਤ ਹੈ।

## ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥

(ਉਸ ਸਰਬ ਕਲਾ ਸਮਰੱਥ) ਪ੍ਰਭੂ ਨੂੰ ਮਿਲਣ ਵਾਸਤੇ (ਹਰ ਇਕ ਦਾ) ਮਨ ਲੋਚਦਾ ਹੈ (ਪਰ ਉਹ ਜਿਸ ਨੂੰ) ਬਖ਼ਸ਼ਿਸ਼ ਨਾਲ ਮਿਲਾਵਣਹਾਰ ਮਿਲਾ ਲੈਂਦਾ ਹੈ (ਉਹ ਹੀ ਉਸ ਨਾਲ ਮਿਲਦਾ ਹੈ)।

# ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥

(ਹੇ ਭਾਈ !) ਜਿਨ੍ਹਾਂ (ਜਗਿਆਸੂ ਰੂਪ) ਸਖੀਆਂ ਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ, ਮੈਂ ਉਨ੍ਹਾਂ ਤੋਂ ਸਦਾ ਸਦਕੇ ਤੇ ਕੁਰਬਾਨ ਜਾਂਦਾ ਹਾਂ, ਕਿਉਂਕਿ ਉਹ ਧੰਨਤਾ ਦੇ ਯੋਗ ਹਨ। G_Mal_ (71)

***੧. ਧੰਨੁ ਧੰਨੁ ਧੰਨੁ ਜਨੁ ਆਇਆ॥***
***ਜਿਸ ਪ੍ਰਸਾਦਿ ਸਭੁ ਜਗਤੁ ਤਰਾਇਆ॥***

(ਅੰਗ ੨੯੪-੯੫)

***੨. ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ॥***
***ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ॥੨॥***

(ਅੰਗ ੭੦੩)

# ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥

ਨਾਨਕ (ਗੁਰੂ ਜੀ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ ਜੀ ! (ਮੇਰੇ ਉੱਤੇ ਵੀ) ਆਪਣੀ ਮਿਹਰ ਕਰੋ (ਕਿਉਂਕਿ ਤੂੰ ਆਪ ਹੀ) ਸ਼ਬਦ ਦੁਆਰਾ (ਜਗਿਆਸੂਆਂ ਨੂੰ) ਸਵਾਰਨ ਵਾਲਾ ਹੈਂ।

# ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥ ੬॥

(ਗੁਰਦੇਵ ਫੁਰਮਾਉਂਦੇ ਹਨ ਕਿ) ਸਾਵਣ (ਦਾ ਮਹੀਨਾ) ਉਨ੍ਹਾਂ ਸੁਹਾਗਣਾਂ (ਪਤੀ-ਪ੍ਰੇਮ ਵਾਲੀਆਂ) ਇਸਤ੍ਰੀਆਂ ਲਈ (ਅਨੰਦਦਾਇਕ ਹੈ) ਜਿਨ੍ਹਾਂ ਦੇ ਹਿਰਦੇ (ਰੂਪ ਗਲੇ) ਵਿਚ ਪ੍ਰਭੂ ਦਾ (ਅੰਮ੍ਰਿਤ ਰੂਪ) ਨਾਮ ਹਾਰ (ਵਾਂਗ ਪਰੋਤਾ ਹੋਇਆ ਹੈ)।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



S

# ਭਾਦੁਇ ਭਰਮਿ ਭੁਲਾਣੀਆ

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥ ੭ ॥

(ਅੰਗ ੧੩੪)

ਪਰਮ ਸਤਿਕਾਰ ਯੋਗ ਸਾਧ ਸੰਗਤ ਜੀ !

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਅੱਜ ਭਾਦਰੋਂ ਦੇ ਮਹੀਨੇ ਦੀ ਸੰਗਰਾਂਦ ਹੈ। ਆਪ ਸਮੁੱਚੀਆਂ ਸੰਗਤਾਂ ਗੁਰ-ਉਪਦੇਸ਼ ਸ੍ਰਵਨ ਕਰਨ ਵਾਸਤੇ ਗੁਰੂ ਦਰਬਾਰ ਅੰਦਰ ਇਕੱਤ੍ਰ ਹੋ ਕੇ ਹਾਜ਼ਰੀਆਂ ਭਰ ਰਹੇ ਹੋ।

G_Ma
(72

## ਵਿਸ਼ਾ=ਭਾਦਉ ਭਰਮਿ ਭੁਲੀ

ਗੁਰਦੇਵ ਨੇ ਇਸ ਭਰਮ ਦੇ ਭੁਲਾਵੇ ਅੰਦਰ ਸਾਰੇ ਸੰਸਾਰ ਨੂੰ ਉਲਝਿਆ ਦੱਸਿਆ ਹੈ। ਯਥਾ :—

***ਓਹੁ ਜੁ ਭਰਮੁ ਭੁਲਾਵਾ ਕਹੀਅਤ,***
***ਤਿਨ ਮਹਿ ਉਰਝਿਓ ਸਗਲ ਸੰਸਾਰਾ॥***

(ਅੰਗ ੬੧੧)

ਇਸ ਭਰਮ ਵਿਚੋਂ ਕੋਈ ਪ੍ਰਭੂ ਪਿਆਰਾ ਹਰੀ ਦਾ ਜਨ ਸੇਵਕ ਹੀ ਜਾਗਿਆ ਦੱਸਿਆ ਹੈ। ਯਥਾ :—

***ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ॥ ਕੋਊ ਜਾਗੈ ਹਰਿ ਜਨ॥੧॥***

(ਅੰਗ ੩੮੦)

ਬਾਵਨ ਅੱਖਰੀ ਅੰਦਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਭਰਮ ਵਿਚ ਦੇਵੀ-ਦੇਵਤੇ, ਮਨੁੱਖ ਤੇ ਸਿੱਧ ਸਾਧਿਕ ਸਭ ਘਿਰੇ ਦੱਸ ਕੇ ਗੁਰਮੁਖਾਂ ਦਾ ਭ੍ਰਮ ਭੈਅ ਤੋਂ ਰਹਿਤ ਹੋਣਾ ਦੱਸਿਆ ਹੈ। ਯਥਾ :—

***ਭਭਾ ਭਰਮੁ ਮਿਟਾਵਹੁ ਅਪਨਾ॥***
***ਇਆ ਸੰਸਾਰੁ ਸਗਲ ਹੈ ਸੁਪਨਾ॥***
***ਭਰਮੇ ਸੁਰਿ ਨਰ ਦੇਵੀ ਦੇਵਾ॥***
***ਭਰਮੇ ਸਿਧ ਸਾਧਿਕ ਬ੍ਰਹਮੇਵਾ॥***
***ਭਰਮਿ ਭਰਮਿ ਮਾਨੁਖ ਡਹਕਾਏ॥***
***ਦੁਤਰ ਮਹਾ ਬਿਖਮ ਇਹ ਮਾਏ॥***
***ਗੁਰਮੁਖਿ ਭਰਮ ਭੈ ਮੋਹ ਮਿਟਾਇਆ॥***
***ਨਾਨਕ ਤੇਹ ਪਰਮ ਸੁਖ ਪਾਇਆ॥ ੪੦॥***

(ਅੰਗ ੨੫੮)

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਹੁਣ ਪਹਿਲਾਂ ਭਰਮ ਬਾਰੇ ਸਮਝੀਏ ਕਿ ਭਰਮ ਕਿਸ ਨੂੰ ਕਹਿੰਦੇ ਹਨ ? ਭਰਮ ਕਿੰਨੇ ਤਰ੍ਹਾਂ ਦਾ ਹੈ ? ਅਤੇ ਭਰਮ ਦੀ ਨਵਿਰਤੀ ਕਿਸ ਤਰ੍ਹਾਂ ਹੁੰਦੀ ਹੈ ?

ਪੰਜ ਤਰ੍ਹਾਂ ਦਾ ਭਰਮ :—

I_S

)

***ਭੇਦ ਭਰਮ, ਕਰਤੜ੍ਹੌਂ, ਪੁਨ ਸੰਗਿ ਭਰਮ, ਬਿਕਾਰ।***
***ਬ੍ਰਹਮ ਇਤਰ ਜੱਗ ਸੱਤਯਤ੍ਰ ਹੈ ਪੰਚੋ ਭਰਮ ਸੰਸਾਰ।***

੧. ਭੇਦ ਭਰਮ=ਕਰਤਾਰ ਨੂੰ ਆਤਮਾ ਰੂਪ ਨਾ ਮੰਨ ਕੇ, ਉਸ ਵਿਚ ਅਨੇਕ ਭੇਦ ਕਲਪਣੇ।

੨. ਕਰਤੱਤ੍ਰ ਭਰਮ=ਮੈਂ ਕਰਤਾ ਹਾਂ, ਇਹ ਖ਼ਿਆਲ ਕਰਨਾ।

੩. ਸੰਗਿ ਭਰਮ=ਮੈਂ ਦੇਹ ਰੂਪ ਹਾਂ ਅਤੇ ਜੰਮਦਾ ਮਰਦਾ ਹਾਂ।

੪. ਬਿਕਾਰ ਭਰਮ=ਜਗਤ ਬ੍ਰਹਮ ਦਾ ਬਿਕਾਰ ਹੈ।

੫. ਸੱਤਯਤ੍ਰ ਭਰਮ=ਬ੍ਰਹਮ ਤੋਂ ਜੁਦਾ ਮੰਨ ਕੇ ਸੰਸਾਰ ਨੂੰ ਸੱਤਯ ਮੰਨਣਾ।

ਪੰਜ ਤਰ੍ਹਾਂ ਦੇ ਭਰਮ ਦੀ ਨਵਿਰਤੀ-

***ਬਿੰਬ ਪ੍ਰਤਿਬਿੰਬ ਲੌਹਤਸਫਟਕ ਘਟਾਕਾਸ ਗੁਣ ਮਾਰ।***
***ਕਨਕ ਕੁੰਡਲ ਦ੍ਰਿਸਟਾਂਤ ਦੇ ਪਾਂਚੌ ਭਰਮ ਨਿਵਾਰ।***

(੧) ਭੇਦ ਭਰਮ ਦੀ ਨਵਿਰਤੀ—ਬਿੰਬ-ਪ੍ਰਤੀਬਿੰਬ ਦੇ ਦ੍ਰਿਸ਼ਟਾਂਤ ਕਰਕੇ ਭੇਦ ਭਰਮ ਦੀ ਨਵਿਰਤੀ ਇਸ ਤਰ੍ਹਾਂ ਮੰਨੀ ਹੈ ਜਿਵੇਂ ਸ਼ੀਸ਼ੇ ਦੀ ਉਪਾਧੀ ਕਰਕੇ ਮੂੰਹ ਦਾ ਅਕਸ ਸ਼ੀਸ਼ੇ ਵਿਚ ਨਜ਼ਰ ਆਉਂਦਾ ਹੈ। ਉਹ ਅਕਸ ਮੂੰਹ ਨਾਲੋਂ ਵੱਖਰਾ ਨਹੀਂ, ਕਿਉਂਕਿ ਸ਼ੀਸ਼ੇ ਦੇ ਪਰ੍ਹੇ ਕਰ ਲੈਣ ਨਾਲ ਅਕਸ ਨਜ਼ਰ ਨਹੀਂ ਆਉਂਦਾ। ਵੱਖਰਾ ਪ੍ਰਤੀਤ ਹੋਣਾ ਸ਼ੀਸ਼ੇ ਕਰਕੇ ਸੀ, ਜੋ ਭਰਮ ਰੂਪ ਸੀ। ਸੋ ਪ੍ਰਤੀਬਿੰਬ ਦੀ ਭਿੰਨ ਪ੍ਰਤੀਤੀ ਦਾ ਮਿਥਿਆ ਰੂਪ ਵਾਧਾ ਕਰਕੇ, ਬਿੰਬ ਪ੍ਰਤੀਬਿੰਬ ਦਾ ਭੇਦ ਨਿਸਚੇ ਹੋ ਰਿਹਾ ਹੈ।

ਇਸੇ ਤਰ੍ਹਾਂ ਅਗਿਆਨ ਰੂਪ ਸ਼ੀਸ਼ੇ ਵਿਚੋਂ ਬਿੰਬ ਰੂਪ ਬ੍ਰਹਮ ਦਾ ਜੀਵ ਰੂਪ ਪ੍ਰਤੀਬਿੰਬ ਭਾਸਦਾ ਹੈ। ਪ੍ਰਤੀਬਿੰਬ ਰੂਪ ਜੀਵ ਬਿੰਬ ਰੂਪ ਬ੍ਰਹਮ ਨਾਲੋਂ ਵੱਖਰਾ ਨਹੀਂ, ਸਿਰਫ਼ ਭਰਮ ਕਰਕੇ ਹੀ ਪ੍ਰਤੀਤ ਹੁੰਦਾ ਹੈ।

***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥***

(ਅੰਗ ੬੮੪)

ਦ੍ਰਿਸ਼ਟਾਂਤ :— ਜਿਵੇਂ ਘੜੇ ਵਿਚ ਪਾਣੀ ਪਾ ਕੇ ਸੂਰਜ ਸਾਹਮਣੇ ਰੱਖ ਕੇ ਵੇਖੀਏ ਤਾਂ ਸੂਰਜ ਦਾ ਪ੍ਰਤੀਬਿੰਬ ਘਟ ਉਪਾਧੀ ਕਰਕੇ ਵੱਖਰਾ ਪ੍ਰਤੀਤ ਹੁੰਦਾ ਹੈ। ਜਿਸ ਵੇਲੇ ਡੰਡੇ

ਨਾਲ ਘੜਾ ਭੰਨ ਦੇਈਏ ਤਾਂ ਉਹ ਪ੍ਰਤੀਬਿੰਬ ਸੂਰਜ ਵਿਚ ਮਿਲ ਜਾਂਦਾ ਹੈ। ਇਸੇ ਤਰ੍ਹਾਂ ਅੰਤਹਕਰਨ ਰੂਪ ਘੜੇ ਦੀ ਉਪਾਧੀ ਕਰਕੇ ਬ੍ਰਹਮ ਨਾਲੋਂ ਜੀਵ ਵੱਖਰਾ ਪ੍ਰਤੀਤ ਹੁੰਦਾ ਹੈ। ਜਿਸ ਵੇਲੇ ਗਿਆਨ ਰੂਪ ਡੰਡੇ ਨਾਲ ਅੰਤਹਕਰਣ ਰੂਪ ਘੜੇ ਦੀ ਨਵਿਰਤੀ ਕਰ ਦਿੱਤੀ ਜਾਂਦੀ ਹੈ ਤਾਂ ਜੀਵ ਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ :—

***ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ॥***
***ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ॥***

(ਅੰਗ ੪੭੫)

(੨) ਕਰਤੱਤ੍ਵ ਭਰਮ ਦੀ ਨਵਿਰਤੀ—ਲੋਹਤ ਭਾਵ ਜਪਾ ਪੁਸ਼ਪ ਅਤੇ ਸਫਟਕ ਮਨੀ ਦੇ ਦ੍ਰਿਸ਼ਟਾਂਤ ਦੁਆਰਾ ਕਰਤੱਤ੍ਵ ਭਰਮ ਦੀ ਨਵਿਰਤੀ ਕਰੇ, ਜਿਸ ਤਰ੍ਹਾਂ ਲਾਲ ਰੰਗ ਦੇ ਕੱਪੜੇ ਉੱਪਰ ਧਰੀ ਸਫਟਕ ਮਨੀ ਵਿਚ ਕੱਪੜੇ ਦਾ ਲਾਲ ਰੰਗ ਸੰਬੰਧ ਕਰਕੇ ਭਾਸਦਾ ਹੈ, ਪਰ ਉਹ ਕੱਪੜੇ ਦਾ ਭਰਮ ਜਿਸ ਵੇਲੇ ਸਫਟਕ ਮਨੀ ਦੇ ਪਾਸੋਂ ਲਾਲ ਰੰਗ ਦਾ ਕੱਪੜਾ ਵੱਖਰਾ ਕਰ ਦਿੱਤਾ ਜਾਂਦਾ ਹੈ, ਫਿਰ ਮਨੀ ਵਿਚ ਲਾਲ ਰੰਗ ਨਹੀਂ ਪ੍ਰਤੀਤ ਹੁੰਦਾ। ਇਸ ਕਰਕੇ ਲਾਲ ਰੰਗ ਸਫਟਕ ਮਨੀ ਦਾ ਧਰਮ ਨਹੀਂ। ਮਨੀ ਵਿਚ ਭਰਮ ਕਰਕੇ ਪ੍ਰਤੀਤ ਹੁੰਦਾ ਹੈ।

ਇਸੇ ਤਰ੍ਹਾਂ ਅੰਤਹਕਰਣ ਦਾ ਧਰਮ ਜੋ ਕਰਤਾ ਭੋਗਤਾਪਨਾ ਹੈ, ਸੋ ਆਤਮਾ ਵਿਖੇ ਤਦਾਤਮ ਸੰਬੰਧ ਕਰਕੇ ਪ੍ਰਤੀਤ ਹੁੰਦਾ ਹੈ, ਪਰ ਉਹ ਅੰਤਹਕਰਣ ਦਾ ਧਰਮ ਹੈ। ਸੁਖੋਪਤ ਅਵੱਸਥਾ ਵਿਚ ਅੰਤਹਕਰਣ ਅਤੇ ਆਤਮਾ ਦੇ ਵਿਯੋਗ ਹੋਣ ਕਰਕੇ ਆਤਮਾ ਵਿਚ ਭਾਸਦਾ ਨਹੀਂ, ਇਸ ਕਰਕੇ ਆਤਮਾ ਦਾ ਧਰਮ ਨਹੀਂ। ਇਸ ਲਈ ਆਤਮਾ ਵਿਚ ਕਰਤਾ ਭੋਗਤਾਪਨਾ ਭਰਮ ਕਰਕੇ ਭਾਸਦਾ ਹੈ। ਇਸ ਤਰ੍ਹਾਂ ਸਫਟਕ ਮਨੀ ਵਿਚ ਲਾਲ ਰੰਗ ਦੀ ਪ੍ਰਤੀਤੀ ਦੇ ਦ੍ਰਿਸ਼ਟਾਂਤ ਰਾਹੀਂ ਕਰਤਾ ਭੋਗਤਾਪਨੇ ਦੇ ਭਰਮ ਦੀ ਨਵਿਰਤੀ ਹੁੰਦੀ ਹੈ।

(੩) ਸੰਗਿ ਭਰਮ ਦੀ ਨਵਿਰਤੀ—ਘਟਾਕਾਸ਼ ਦੇ ਦ੍ਰਿਸ਼ਟਾਂਤ ਨਾਲ ਸੰਗ ਭਰਮ ਦੀ ਨਵਿਰਤੀ ਕਰੇ। ਜਿਸ ਪ੍ਰਕਾਰ ਪਾਣੀ ਵਾਲੇ ਘੜੇ ਵਿਚ ਆਕਾਸ਼ ਦਿੱਸਦਾ ਹੈ, ਉਹ ਘੱਟ ਉਪਾਧੀ ਵਾਲਾ ਆਕਾਸ਼ ਘਟਾ ਆਕਾਸ਼ ਹੈ। ਸੋ ਆਕਾਸ਼ ਘੜੇ ਦੇ ਸੰਗ ਕਰਕੇ ਪ੍ਰਤੀਤ ਹੁੰਦਾ ਹੈ। ਘੜੇ ਦਾ ਧਰਮ ਉੱਤਪਤੀ, ਨਾਸ਼ ਗਮਨਾ, ਅਗਮਨ ਆਦਿਕ ਹਨ। ਉਹ ਆਕਾਸ਼ ਨੂੰ ਸਪੱਰਸ਼ ਨਹੀਂ ਕਰਦੇ। ਆਕਾਸ਼ ਅਸੰਗ ਹੈ। ਜਿਹੜਾ ਆਕਾਸ਼ ਦਾ ਸੰਬੰਧ ਘੜੇ ਨਾਲ ਪ੍ਰਤੀਤ ਹੋ ਰਿਹਾ ਹੈ, ਉਹ ਭਰਮ ਕਰਕੇ ਹੈ। ਇਸ ਤਰ੍ਹਾਂ ਦੇਹ ਆਦਿਕ ਸੰਘਾਤ ਰੂਪ ਉਪਾਧੀ ਵਾਲਾ ਆਤਮਾ ਜੀਵ ਆਖੀਦਾ ਹੈ। ਆਤਮਾ ਦੇਹ ਆਦਿਕਾਂ ਦੇ ਨਾਲ ਪ੍ਰਤੀਤ ਹੁੰਦਾ ਹੈ। ਫਿਰ ਭੀ ਦੇਹ ਆਦਿਕ ਦੇ ਜੋ ਜਨਮ-ਮਰਨ ਆਦਿਕ ਧਰਮ ਹਨ, ਉਹ ਆਤਮਾ ਨਾਲ ਸਪਰਸ਼ ਨਹੀਂ ਕਰਦੇ, ਜਿਸ ਕਰਕੇ

ਆਤਮਾ ਦ੍ਰਿਸ਼ਟਾ ਰੂਪ ਤਿੰਨਾਂ ਸਰੀਰਾਂ ਤੋਂ ਨਿਆਰਾ ਭਾਵ ਅਸੰਗ ਹੈ।

***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥***

(ਅੰਗ ੬੮੪)

I_S

)

ਇਸ ਤਰ੍ਹਾਂ ਆਤਮਾ ਨੂੰ ਅਸਲ ਵਿਚ ਅਸੰਗ ਜਾਣ ਕੇ ਘਟਾਕਾਸ਼ ਦੁਆਰਾ ਸੰਗ ਭਰਮ ਦੀ ਨਵਿਰਤੀ ਹੁੰਦੀ ਹੈ।

(੪) ਵਿਕਾਰ ਭਰਮ ਦੀ ਨਵਿਰਤੀ— (ਗੁਨ-ਮਾਰ) (ਗੁਨ ਰੱਸੀ, ਮਾਰ-ਸੱਪ) ਰੱਸੀ ਵਿਚ ਕਲਪਿਤ ਸੱਪ ਦੇ ਦ੍ਰਿਸ਼ਟਾਂਤ ਨਾਲ ਵਿਕਾਰ ਭਰਮ ਦੀ ਨਵਿਰਤੀ ਹੁੰਦੀ ਹੈ। ਜਿਸ ਤਰ੍ਹਾਂ ਭਰਮ ਕਰਕੇ ਅੰਧੇਰੇ ਵਿਚ ਰੱਸੀ ਵਿਚ ਸਰਪ ਮੰਨ ਲਈਦਾ ਹੈ, ਗਿਆਨ ਹੋ ਜਾਣ ਤੋਂ ਸੱਪ ਹੋਣ ਦਾ ਭਰਮ ਨਵਿਰਤ ਹੋ ਜਾਂਦਾ ਹੈ ਅਤੇ ਰੱਸੀ ਨੂੰ ਰੱਸੀ ਜਾਣ ਲਈਦਾ ਹੈ, ਇਸੇ ਤਰ੍ਹਾਂ ਬ੍ਰਹਮ ਚੇਤਨ ਦੇ ਆਸ੍ਰਿਤ ਜੋ ਮੂਲ ਅਵਿਦਿਆ ਹੈ, ਉਸ ਪਰਾਲਬਧ ਰੂਪ ਨਿਮੱਤ ਨੂੰ ਪਾ ਕੇ ਜੜ੍ਹ ਚੇਤਨ ਪ੍ਰਪੰਚ ਰੂਪ ਵਿਕਾਰ ਨੂੰ ਧਾਰਦੀ ਹੈ। ਸੋ ਪ੍ਰਪੰਚ ਅਵਿੱਦਿਆ ਦਾ ਪਰਿਣਾਮ ਹੈ ਅਤੇ ਬ੍ਰਹਮ ਚੇਤਨ ਦਾ ਵਿਵਰਤ ਹੈ, ਪ੍ਰਮਾਣ ਨਹੀਂ। ਸੋ ਇਸ ਪ੍ਰਪੰਚ ਦਾ ਅਧਿਸ਼ਠਾਨ ਬ੍ਰਹਮ ਹੈ। ਉਸ ਦੇ ਗਿਆਨ ਕਰਕੇ ਹੀ ਭਰਮ ਦੀ ਨਵਿਰਤੀ ਹੁੰਦੀ ਹੈ-

***ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥ਅਨਦ ਰੂਪੁ ਸਭੁ ਨੈਨ ਅਲੋਇਆ॥***

(ਅੰਗ ੩੮੭)

ਇਸ ਤਰ੍ਹਾਂ ਬ੍ਰਹਮ ਆਤਮਾ ਨੂੰ ਨਿਰਵਿਕਾਰ ਜਾਣ ਕੇ ਰੱਸੀ ਅਤੇ ਸੱਪ ਦੇ ਦ੍ਰਿਸ਼ਟਾਂਤ ਨਾਲ ਵਿਕਾਰ ਭਰਮ ਦੀ ਨਵਿਰਤੀ ਹੁੰਦੀ ਹੈ।

(੫) ਸਤਯਤ੍ਰ (ਸੱਤ-ਭਰਮ)-

***ਬ੍ਰਹਮ ਇਤ੍ਰ ਜਗ ਸੱਤ ਹੈ ਪਾਂਚਹੁ ਭਰਮ ਸੰਸਾਰ।***

ਇਸ ਦੀ ਨਵਿਰਤੀ ਕਨਕ ਕੁੰਡਲ ਦੇ ਦ੍ਰਿਸ਼ਟਾਂਤ ਨਾਲ ਹੁੰਦੀ ਹੈ। ਕਨਕ ਦੇ ਕੁੰਡਲ ਕਾਰਨ, ਕਾਰਜ ਭਾਵ ਕਰਕੇ, ਭੇਦ ਪ੍ਰਤੀਤ ਹੁੰਦਾ ਹੈ, ਪਰ ਉਹ ਕਲਪਿਤ ਹੈ ਕਿਉਂਕਿ ਕਨਕ ਤੋਂ ਭਿੰਨ ਕੁੰਡਲ ਸਰੂਪ ਦੇਖਣ ਵਿਚ ਨਹੀਂ ਆਉਂਦਾ। ਸਵਰਨ ਨਾਲੋਂ ਕੁੰਡਲ ਦੀ ਵੱਖਰੀ ਸੱਤਿਆ ਕੁਝ ਨਹੀਂ। ਇਸੇ ਤਰ੍ਹਾਂ ਬ੍ਰਹਮ ਅਤੇ ਜਗਤ ਦਾ ਕਾਰਨ, ਕਾਰਜ ਭਾਵ ਕਰਕੇ ਭੇਦ ਪ੍ਰਤੀਤ ਹੁੰਦਾ ਹੈ, ਪਰ ਉਹ ਭੇਦ ਕਲਪਿਤ ਹੈ।

ਜਿਸ ਤਰ੍ਹਾਂ-

***ਇਹੁ ਜਗੁ ਧੂਏ ਕਾ ਪਹਾਰ॥ਤੈ ਸਾਚਾ ਮਾਨਿਆ ਕਿਹ ਬਿਚਾਰਿ॥***

(ਅੰਗ ੧੧੮੬)

***ਰੇ ਨਰ ਇਹ ਸਾਚੀ ਜੀਅ ਧਾਰਿ॥***
***ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥***

(ਅੰਗ ੬੩੩)

ਸੋ ਕਲਪਿਤ ਦੀ ਸਤਾ ਅਧਿਸ਼ਠਾਨ ਤੋਂ ਭਿੰਨ ਹੁੰਦੀ ਹੈ। ਅਧਿਸ਼ਠਾਨ ਦੀ ਸਤਾ ਕਰਕੇ ਉਸ ਦੀ ਸਤਾ ਹੁੰਦੀ ਹੈ। ਕਨਕ-ਕੁੰਡਲ ਦ੍ਰਿਸ਼ਟਾਂਤ ਨਾਲ ਬ੍ਰਹਮ ਤੋਂ ਭਿੰਨ ਜਗਤ ਦੇ ਸਤ-ਪੁਣੇ ਦੇ ਭਰਮ ਦੀ ਨਵਿਰਤੀ ਹੁੰਦੀ ਹੈ।

ਗੁਰੂ ਸਾਹਿਬ ਜੀ ਭਰਮ ਦੀ ਨਵਿਰਤੀ ਇਉਂ ਦਰਸਾਉਂਦੇ ਹਨ :—

***ਸਲੋਕ॥ ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ॥***
***ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ॥***

(ਗਉੜੀ ਬਾਵਨ ਅਖਰੀ ਮ: ੫, ਅੰਗ ੨੫੮)

ਸੰਪ੍ਰਦਾਈ ਵਿਦਵਾਨ ਮਹਾਂਪੁਰਖ "ਅਛਤ ਰਾਜ ਬਿਛੁਰਤ ਦੁਖ ਪਾਇਆ" ਇਸ ਪੰਗਤੀ 'ਤੇ ਇਸ ਪ੍ਰਕਾਰ ਸਾਖੀ ਸੁਣਾਇਆ ਕਰਦੇ ਸਨ।

***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥੨॥***

(ਅੰਗ ੬੫੭)

## ਸਾਖੀ—ਬਾਦਸ਼ਾਹ ਦੇ ਸੁਪਨੇ 'ਚ ਭਿਖਾਰੀ ਬਣਨ ਦੀ

ਵਿਚਾਰ ਸਾਗਰ ਵਿਚ ਪੰਡਿਤ ਨਿਹਚਲ ਦਾਸ ਜੀ ਨੇ ਇਕ ਬਹੁਤ ਵੱਡੇ ਬਾਦਸ਼ਾਹ ਦਾ ਭਿਖਾਰੀ ਹੋਣ ਦਾ ਜ਼ਿਕਰ ਕੀਤਾ ਹੈ। ਪੰਜਵੇਂ ਤਰੰਗ ਵਿਚ ਪੰਡਿਤ ਜੀ ਲਿਖਦੇ ਹਨ ਕਿ ਇਕ ਬਾਦਸ਼ਾਹ ਜਿਸ ਦੇ ਰਾਜ ਦਾ ਤੇਜ ਪ੍ਰਤਾਪ ਸਵਰਗ ਦੇ ਰਾਜੇ ਇੰਦ੍ਰ ਜੈਸਾ ਸੀ, ਇਕ ਦਿਨ ਉਹ ਇਕ ਉੱਚੀ ਅਟਾਰੀ ਵਿਚ ਫੁੱਲਾਂ ਦੀ ਸਜੀ ਸੁੰਦਰ ਸੇਜਾ ਦੇ ਉੱਪਰ ਸੁੱਤਾ ਪਿਆ ਹੈ। ਮਨੁੱਖ ਦੀ ਤਾਂ ਕੀ ਗੱਲ ਹੈ, ਜਿਥੇ ਕੋਈ ਪੰਛੀ ਵੀ ਪਹੁੰਚ ਨਹੀਂ ਸੀ ਸਕਦਾ, ਕਿਉਂਕਿ ਚਾਰੇ ਪਾਸੇ ਵੱਡੇ-ਵੱਡੇ ਸੂਰਮੇ ਹਥਿਆਰ ਲੈ ਕੇ ਪਹਿਰੇ 'ਤੇ ਖਲੋਤੇ ਸਨ। ਉਥੇ ਸੁੱਤੇ ਪਏ ਬਾਦਸ਼ਾਹ ਨੇ ਇਕ ਸੁਪਨਾ ਦੇਖਿਆ। ਉਸ ਸੁਪਨੇ ਵਿਚ ਬਾਦਸ਼ਾਹ ਭਿਖਾਰੀ ਬਣ ਗਿਆ ਤੇ ਬਾਦਸ਼ਾਹ ਦਾ ਪੈਰ ਇਕ ਗਿੱਦੜੀ ਨੇ ਪਕੜ ਲਿਆ। ਬਾਦਸ਼ਾਹ ਨੇ ਆਪਣੇ ਪੈਰ ਨੂੰ ਗਿੱਦੜੀ ਤੋਂ ਛੁਡਾਉਣਾ ਚਾਹਿਆ, ਪਰ ਗਿੱਦੜੀ ਨੇ ਛੱਡਿਆ ਨਹੀਂ। ਰਾਜੇ ਨੇ ਖੜੋ ਕੇ ਪੁਕਾਰ ਕੀਤੀ ਕਿ ਕੋਈ ਹੈ ਐਸਾ ਜੋ ਗਿੱਦੜੀ ਨੂੰ ਮਾਰੇ। ਜੋ ਸੂਰਮੇ ਦੁਆਰੇ 'ਤੇ ਖੜੇ ਸਨ, ਉਨ੍ਹਾਂ ਵਿਚੋਂ ਕਿਸੇ ਨੇ ਮਦਦ ਨਹੀਂ ਕੀਤੀ ਤਾਂ ਬਾਦਸ਼ਾਹ ਨੇ ਆਪਣੇ ਹੱਥ ਵਿਚ ਡੰਡਾ ਲੈ ਕੇ ਆਪ ਹੀ ਗਿੱਦੜੀ ਦੇ ਸਿਰ ਵਿਚ ਮਾਰਿਆ। ਡੰਡਾ ਲੱਗਦੇ ਹੀ ਗਿੱਦੜੀ ਮਰ ਗਈ ਤਾਂ ਪੈਰ ਦੀ ਨਸ ਵਿਚੋਂ ਦੰਦ ਨਿਕਲੇ। ਦੰਦ ਡੂੰਘੇ ਲੱਗੇ ਸਨ, ਜਿਸ ਕਰਕੇ ਰਾਜਾ ਲੰਗੜਾਉਂਦਾ ਹੋਇਆ ਸੋਟੀ ਦੇ ਸਹਾਰੇ

ਵੈਦ ਦੇ ਘਰ ਪਹੁੰਚਿਆ ਤੇ ਵੈਦ ਨੂੰ ਕਿਹਾ ਕਿ ਮੇਰੇ ਜ਼ਖ਼ਮਾਂ ਵਾਸਤੇ ਇਕ ਫੋਹਾ (ਜੋ ਵੈਦ ਪੁਰਾਣੇ ਸਮੇਂ ਵਿਚ ਤਿਆਰ ਕਰਦੇ ਸਨ, ਜ਼ਖ਼ਮ ਵਾਸਤੇ) ਤਿਆਰ ਕਰੋ ਤਾਂ ਕਿ ਮੇਰਾ ਜ਼ਖ਼ਮ ਠੀਕ ਹੋ ਜਾਵੇ। ਵੈਦ ਨੇ ਕਿਹਾ, ਫੋਹਾ ਤਿਆਰ ਨਹੀਂ ਹੈ, ਇਕ ਪੈਸਾ ਮੈਨੂੰ ਦੇਵੋ ਤੇ ਮੈਂ ਫੋਹਾ ਤਿਆਰ ਕਰਕੇ ਦਿੰਦਾ ਹਾਂ। ਉਸ ਸਮੇਂ ਬਾਦਸ਼ਾਹ ਕੋਲ ਇਕ ਕਉਡੀ ਵੀ ਨਹੀਂ ਸੀ। ਉਹ ਸੋਟੀ ਦੇ ਸਹਾਰੇ ਉਠਿਆ ਤੇ ਹਉਕਾ ਲੈ ਕੇ ਕਹਿਣ ਲੱਗਾ, ਕਿ ਧਨ ਤੋਂ ਬਿਨਾਂ ਕੋਈ ਕਿਸੇ ਦੀ ਬਾਤ ਨਹੀਂ ਪੁੱਛਦਾ। ਜੇ ਮੈਂ ਧਨੀ ਹੁੰਦਾ ਤਾਂ ਵੈਦ ਮੇਰੇ ਪਾਸ ਚੱਲ ਕੇ ਆਉਂਦਾ। ਹੁਣ ਮੈਂ ਗ਼ਰੀਬ ਹਾਂ, ਇਸ ਲਈ ਇਸ ਨੇ ਮੈਨੂੰ ਟਾਲ ਦਿੱਤਾ ਹੈ। ਇਸ ਦਾ ਕਿਸੇ ਨੂੰ ਦੋਸ਼ ਨਹੀਂ, ਬਿਨਾਂ ਸੁਆਰਥ ਤੋਂ ਕੋਈ ਕਿਸੇ ਦੇ ਕੰਮ ਨਹੀਂ ਆਉਂਦਾ। ਮਾਤਾ, ਪਿਤਾ, ਸੰਬੰਧੀ, ਪੁੱਤਰ, ਇਸਤਰੀ ਇਹ ਸਭ ਸੁਆਰਥ ਕਰਕੇ ਹੀ ਪਿਆਰ ਕਰਦੇ ਹਨ। ਜਿਸ ਬੱਚੇ ਨੂੰ ਮਾਤਾ-ਪਿਤਾ ਗੋਦ ਵਿਚ ਲੈ ਕੇ ਪਿਆਰ ਕਰਦੇ ਹਨ, ਭਰਾ ਜੱਫੀਆਂ ਪਾ ਕੇ ਪਿਆਰ ਕਰਦੇ ਹਨ, ਪਰ ਜੇ ਉਸ ਨੂੰ ਕੋਹੜ ਹੋ ਜਾਵੇ ਤਾਂ ਸਾਰੇ ਉਸ ਪਾਸੇ ਵੱਲੋਂ ਆਉਂਦੀ ਹਵਾ ਤੋਂ ਵੀ ਸੰਕੋਚ ਕਰਦੇ ਹਨ ਕਿ ਕਿਤੇ ਸਾਨੂੰ ਵੀ ਬਿਮਾਰੀ ਨਾ ਲੱਗ ਜਾਵੇ।

***ਐਸਾ ਜਗ ਸੁਾਰਥ ਕੌ ਸਾਰੌ॥ ਬਿਨ ਸੁਾਰਥ ਕੌ ਕਾ ਕੌ ਪਿਆਰੌ॥***

(ਵਿਚਾਰ ਸਾਗਰ ਤਰੰਗ ੫, ਸਲੋਕ ੧੪੫)

ਇਉਂ ਚਿੰਤਾਤੁਰ ਹੋਏ ਨੂੰ ਮੁਨੀਵਰ ਦਾ ਦਰਸ਼ਨ ਹੋਇਆ, ਜਿਸ ਨੇ ਇਸ 'ਤੇ ਤਰਸ ਕਰਕੇ ਇਕ ਬੂਟੀ ਨਾਲ ਘਾਵ ਦਾ ਦੁੱਖ ਮੇਟ ਦਿੱਤਾ। ਜਦੋਂ ਨਿੰਦ੍ਰਾ ਤੋਂ ਜਾਗਿਆ, ਤਾਂ ਨਾ ਘਾਵ, ਨਾ ਦਰਦ, ਨਾ ਮੁਨੀ, ਕੁਝ ਵੀ ਨਹੀਂ ਸੀ।

***ਯੌਂ ਚਿੰਤਤ ਇਕ ਮੁਨਿ ਤਿੰਹਿ ਭੇਟਯੌ॥ ਤਿਨ ਦੈ ਜਰੀ ਦੁਖ ਮੇਟਯੌ॥***
***ਨਿਦ੍ਰਾ ਤੇ ਜਾਗਯੌ ਨ੍ਰਿਪ ਜਬ ਹੀ॥ਘਾਵ ਦਰਦ,ਮੁਨਿ ਨਾਸੇ ਤਬ ਹੀ॥੧੪੬॥***

(ਵਿਚਾਰ ਸਾਗਰ, ਤਰੰਗ-੫)

ਇਸ ਦਾ ਅਤੰਰੀਵ ਭਾਵ : ਇਸੇ ਤਰ੍ਹਾਂ ਹੀ ਜੀਵ ਰੂਪ ਰਾਜਾ ਆਪਣੇ ਅੰਤਸ਼ਕਰਣ ਰੂਪ ਸਿੰਘਾਸਣ 'ਤੇ ਅਵਿਦਿਆ ਦੀ ਨੀਂਦ ਵਿਚ ਸੁੱਤਾ ਪਿਆ ਹੈ। ਸੁੱਤੇ ਪਿਆਂ ਇਕ ਸੁਪਨਾ ਵੇਖ ਰਿਹਾ ਹੈ। ਬਾਦਸ਼ਾਹ ਤੋਂ ਭੇਖਾਰੀ ਬਣਨ ਦੀ ਤਰ੍ਹਾਂ ਬ੍ਰਹਮ ਸਰੂਪ ਹੁੰਦਿਆਂ ਵੀ ਇਹ ਆਪਣੇ ਆਪ ਨੂੰ ਕਰਤਾ, ਭੋਗਤਾ ਪਣਾ, ਜੰਮਣ ਮਰਨ ਵਾਲਾ ਮੰਨੀ ਬੈਠਾ ਹੈ। ਸਰੂਪ ਰੂਪੀ ਰਾਜ ਦੇ ਹੁੰਦਿਆਂ ਵੀ ਮਨੁੱਖ ਉਸ ਤੋਂ ਵਿਛੁੜ ਕੇ ਦੁੱਖ ਪਾ ਰਿਹਾ ਹੈ।

ਇਸ ਭਾਦਰੋਂ ਦੇ ਮਹੀਨੇ ਨੂੰ ਦਸਮ ਗ੍ਰੰਥ ਅੰਦਰ ਅਤੇ ਪੰਜਾਬੀ ਬਾਰਹ ਮਾਹਿਆਂ ਅੰਦਰ ਵੱਖ-ਵੱਖ ਕਵੀਆਂ ਨੇ ਇਸ ਪ੍ਰਕਾਰ ਦਰਸਾਇਆ ਹੈ।

ਦਸਮ ਗ੍ਰੰਥ ਅੰਦਰ ਇਸ ਭਾਦਰੋਂ ਦੇ ਮਹੀਨੇ ਨੂੰ ਇਸ ਰੂਪ ਵਿਚ ਕਥਨ ਕੀਤਾ ਹੈ ਕਿ ਜਿਸ ਸਮੇਂ ਪਤੀ ਦੇ ਦਰਸ਼ਨ ਨਹੀਂ ਹੋ ਰਹੇ, ਉਸ ਸਮੇਂ ਜੀਵ ਰੂਪ ਇਸਤਰੀ ਦੀ ਦਸ਼ਾ ਇਸ

ਤਰ੍ਹਾਂ ਹੈ ਜਿਵੇਂ ਆਕਾਸ਼ 'ਤੇ ਜਦ ਬੱਦਲ ਛਾ ਜਾਂਦੇ ਹਨ ਤਾਂ ਦਿਨ, ਰਾਤ ਵਿਚ ਤਬਦੀਲ ਹੋ ਜਾਂਦਾ ਹੈ ਤੇ ਦੂਜੇ ਪਾਸੇ ਜਦ ਰਾਤ ਨੂੰ ਹਨੇਰੇ ਵਿਚ ਬਿਜਲੀ ਚਮਕਦੀ ਹੈ ਤਾਂ ਸੂਰਜ ਚੜ੍ਹੇ ਦਾ ਨਜ਼ਾਰਾ ਬਣਾ ਦਿੰਦੀ ਹੈ। ਮੁਹਲੇਧਾਰ ਜਦ ਮੀਂਹ ਪੈਂਦਾ ਹੈ ਤਾਂ ਜਲ ਹੀ ਜਲ ਨਜ਼ਰ ਆਉਂਦਾ ਹੈ ਪਰ ਦੇਖੋ ਤੱਤੀ ਦੀ ਕਿਸਮਤ ਕਿ ਪਿਆਰਾ ਦੂਰ ਜਾ ਬੈਠਾ ਹੈ :— G_Ma

***ਭਾਦਵ ਮਾਹਿ ਚਤੁਯੋ ਬਿਨੁ ਨਾਹ, ਦਸੌ ਦਿਸ ਮਾਹਿ ਘਟਾ ਘਹਰਾਈ।*** (75
***ਦਯੋਸ ਨਿਸਾ ਨਹਿੰ ਜਾਨ ਪਰੈ, ਤਮ ਬਿਜੁ ਛਟਾ ਰਵ ਕੀ ਛਬ ਪਾਈ।***
***ਮੂਸਲਧਾਰ ਛੁਟੈ ਨਭਿ ਤੇ ਅਵਨੀ ਸਗਰੀ ਜਲ ਪੂਰਨਿ ਛਾਈ।***
***ਐਸੇ ਸਮੇ ਤਜਿ ਗਯੋ ਹਮ ਕੌ, ਟਸਕਯੋ ਨ ਹੀਯੋ ਕਸਕਯੋ ਨ ਕਸਾਈ। ੯੧੯।***

(ਦਸਮ ਗ੍ਰੰਥ, ਅੰਗ ੩੭੭)

"ਬਾਰਾਂਮਾਹ ਮੋਤੀ ਰਾਮ" ਵਿਚ ਕਵੀ ਮੋਤੀ ਰਾਮ ਨੇ ਭਾਦਰੋਂ ਮਹੀਨੇ ਬਾਰੇ ਇਸ ਪ੍ਰਕਾਰ ਕਥਨ ਕੀਤਾ ਹੈ :—

***ਭਾਦਰੋਂ ਭਾਰ ਪਿਆ ਸਿਰ ਤੇਰੇ, ਕਿਸ ਬਿਧ ਭਾਰ ਉਤਾਰੇਂਗਾ।***
***ਡੂੰਘੀ ਨਦੀ ਕਹਿਰ ਦੀਆਂ ਲਹਿਰਾਂ, ਕੰਢੇ ਬੈਠ ਪੁਕਾਰੇਂਗਾ।***
***ਅੰਤ ਸਮੇਂ ਤੇਰਾ ਕੋਈ ਨਾ ਬੇਲੀ, ਰੋ ਰੋ ਆਹੀਂ ਮਾਰੇਂਗਾ।***
***ਮੋਤੀ ਰਾਮ ਤੂੰ ਸਮਝ ਪਿਆਰੇ, ਜਿੱਤ ਕੇ ਬਾਜ਼ੀ ਹਾਰੇਂਗਾ॥ ੬॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੯੨)

"ਬਾਰਾਂਮਾਹ ਵੈਰਾਗ" ਵਿਚ ਕਵੀ ਵਰਿਆਮ ਸਿੰਘ ਨੇ ਭਾਦੋਂ ਮਹੀਨੇ ਬਾਰੇ ਇਸ ਤਰ੍ਹਾਂ ਕਥਨ ਕੀਤਾ ਹੈ :—

***ਭਾਦੋਂ ਭਰਮ ਨ ਕਰ ਮਨ ਮੇਰੇ, ਕਰ ਲੈ ਨੇਕ ਕਮਾਈ ਨੂੰ।***
***ਕਰ ਲੈ ਤਿਆਰੀ ਤੂੰ ਭੀ ਜਾਣ ਦੀ, ਚਿਰ ਹੋ ਗਿਆ ਹੈ ਆਈ ਨੂੰ।***
***ਸਿਰ ਤੈਂ ਹੱਥੀਂ ਆਪੋ ਮੁਨਾਇਆ, ਦੋਸ਼ ਦੇਮਦਾ ਨਾਈ ਨੂੰ।***
***ਦੇਸ ਸੁਧਾਰਾ ਨਾਮ ਬਰੀਰਾਂ, ਤੇਰੀ ਧ੍ਰਿਗ ਕਮਾਈ ਨੂੰ॥ ੬॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੩੪੩)

"ਬਾਰਾਂਮਾਹ ਬਿਸ਼ਨ ਦਾਸ ਗਹਿਰ ਗੰਭੀਰੀਆ" ਵਿਚ ਕਵੀ ਨੇ ਭਾਦੋਂ ਮਹੀਨੇ ਬਾਰੇ ਆਪਣੇ ਖ਼ਿਆਲ ਇਸ ਤਰ੍ਹਾਂ ਪ੍ਰਗਟ ਕੀਤੇ ਹਨ :—

***ਭਾਦੋਂ ਭਰਮ ਨ ਮਨ ਮੈ ਕਰੀਏ, ਪ੍ਰਭੁ ਚਰਣੀਂ ਚਿਤ ਲਾਈਏ ਨਾਮੁ ਧਿਆਈਏ।***
***ਮੜੀ ਮਸਾਣੀ ਮੀਰਾ ਆਦਕ, ਸਭ ਕੀ ਸਛਾ ਉਠਾਈਏ ਤਾਂ ਸੁਖ ਪਾਈਏ।***

***ਇਕ ਪਾਸੇ ਬਿਨ ਸੁਖ ਨਹਿਂ ਕਬਹੂੰ, ਮਨ ਕੌ ਕਿਉਂ ਭਟਕਾਈਏ ਥਾਇਂ ਟਿਕਾਈਏ।***
***ਬਿਸ਼ਨ ਦਾਸ ਬਿਨ ਸਤਿਗੁਰ ਪੂਰੇ, ਮੋਖ ਨ ਕਬਹੂੰ ਪਾਈਏ ਆਈਏ ਜਾਈਏ॥੭॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੪੪)

I_S

)

ਪਰਮ ਕਿਰਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੁਖਾਰੀ ਰਾਗ ਅੰਦਰ ਭਾਦਰੋਂ ਦੇ ਮਹੀਨੇ ਵਿਚ ਭਰਮ ਵਿਚ ਭੁੱਲੀ ਹੋਈ ਜੀਵ ਰੂਪ ਇਸਤਰੀ ਦੀ ਦਸ਼ਾ ਇਸ ਤਰ੍ਹਾਂ ਨਿਰੂਪਣ ਕੀਤੀ ਹੈ, ਕਿ ਉਹ ਭਰ ਜੁਆਨੀ ਵਿਚ ਪਤੀ ਦਾ ਮੇਲ ਨਾ ਹੋਣ ਕਰਕੇ ਪਛਤਾਉਂਦੀ ਹੈ। ਵਰਖਾ ਦੀ ਰੁੱਤ ਵਿਚ ਤਲ ਤੇ ਥਲ ਪਾਣੀ ਨਾਲ ਭਰੇ ਹੋਏ ਹਨ। ਰੰਗ ਮਾਣਨ ਵਾਲੀ (ਰੁੱਤ ਹੈ ਪਰ ਬੇਵੱਸ ਹੈ।) (ਇਕ ਪਾਸੇ) ਵਰਖਾ ਵਰਸ ਰਹੀ ਹੈ, (ਦੂਜੇ ਪਾਸੇ) ਕਾਲੀ ਰਾਤ ਹੈ, (ਬਿਨਾਂ ਪਤੀ ਮਿਲਾਪ) ਇਸਤਰੀ ਕਿਵੇਂ ਸੁਖੀ ਹੋ ਸਕਦੀ ਹੈ ? (ਜਦੋਂ ਕਿ) ਡੱਡੂ, ਮੋਰ ਬੋਲਦੇ ਹਨ ਤੇ ਸੱਪ ਡੱਸਦੇ ਫਿਰਦੇ ਹਨ। (ਜਦੋਂ ਕਿ) ਮੱਛਰ ਡੰਗ (ਮਾਰਦੇ ਹਨ), ਸਰੋਵਰ (ਪਾਣੀ ਨਾਲ) ਨੱਕੋ ਨੱਕ ਭਰੇ ਹੋਏ ਹਨ, ਪਤੀ ਤੋਂ ਬਿਨਾਂ (ਜੀਵ-ਇਸਤ੍ਰੀ) ਕਿਵੇਂ ਸੁਖ ਪਾ ਸਕਦੀ ਹੈ ? (ਭਾਵ ਨਹੀਂ ਪਾ ਸਕਦੀ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਆਪਣੇ ਗੁਰੂ ਤੋਂ (ਪਤੀ ਪ੍ਰਮੇਸ਼ਰ) ਦਾ ਟਿਕਾਣਾ) ਪੁੱਛ ਕੇ ਚੱਲਾਂ, ਜਿਥੇ (ਵੀ ਉਹ ਪਤੀ ਮਿਲੇ) ਉਥੇ ਹੀ ਜਾਣਾ ਚਾਹੀਦਾ ਹੈ।

***ਭਾਦਉ ਭਰਮਿ ਭੁਲੀ, ਭਰਿ ਜੋਬਨਿ ਪਛੁਤਾਣੀ॥***
***ਜਲ ਥਲ ਨੀਰਿ ਭਰੇ, ਬਰਸ ਰੁਤੇ ਰੰਗੁ ਮਾਣੀ॥***
***ਬਰਸੈ ਨਿਸਿ ਕਾਲੀ, ਕਿਉ ਸੁਖੁ ਬਾਲੀ, ਦਾਦਰ ਮੋਰ ਲਵੰਤੇ॥***
***ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੈ, ਭੁਇਅੰਗਮ ਫਿਰਹਿ ਡਸੰਤੇ॥***
***ਮਛਰ ਡੰਗ ਸਾਇਰ ਭਰ ਸੁਭਰ, ਬਿਨੁ ਹਰਿ ਕਿਉ ਸੁਖੁ ਪਾਈਐ॥***
***ਨਾਨਕ, ਪੂਛਿ ਚਲਉ ਗੁਰ ਅਪੁਨੇ, ਜਹ ਪ੍ਰਭੁ ਤਹ ਹੀ ਜਾਈਐ॥੧੦॥***

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਂਝ ਰਾਗੁ ਅੰਦਰ ਇਸ ਮਹੀਨੇ ਰਾਹੀਂ ਇਸ ਤਰ੍ਹਾਂ ਉਪਦੇਸ਼ ਦਿੱਤਾ ਹੈ :—

## ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥

ਭਾਦੋਂ (ਦੇ ਮਹੀਨੇ ਅੰਦਰ ਓਹ) ਜੀਵ ਰੂਪ ਇਸਤ੍ਰੀਆਂ ਭਰਮ ਵਿਚ ਭੁੱਲੀਆਂ ਹੋਈਆਂ ਹਨ (ਜਿਨ੍ਹਾਂ ਦਾ ਵਾਹਿਗੁਰੂ ਜੀ ਤੋਂ ਛੁੱਟ, ਭਾਵ-ਪ੍ਰਭੂ ਪਤੀ ਨੂੰ ਛੱਡ ਕੇ) ਦੂਜੇ (ਭਾਵ ਸੰਸਾਰ) ਨਾਲ ਪ੍ਰੇਮ ਲੱਗ ਰਿਹਾ ਹੈ, ਅਥਵਾ—ਪ੍ਰਭੂ ਪਤੀ ਨੂੰ ਛੱਡ ਕੇ ਦੂਜੇ ਦੇਵੀ ਦੇਵਤਿਆਂ ਨਾਲ ਪ੍ਰੇਮ ਲੱਗਾ ਹੈ।

***ਯਥਾ :— ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥***

(ਅੰਗ ੬੩੭)

## ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥

G_Mal (76)

(ਇਕ ਪਤੀ ਪ੍ਰਮੇਸ਼ਰ ਨੂੰ ਛੱਡ ਕੇ ਅਜੇਹੀ ਹਾਲਤ ਵਿਚ ਜੀਵ-ਇਸਤ੍ਰੀ) ਦਾ ਜੇ ਲੱਖ (ਕਿਸਮ ਦਾ) ਹਾਰ ਸ਼ਿੰਗਾਰ ਬਣਾਇਆ ਹੋਵੇ (ਉਹ) ਕਿਸੇ ਕੰਮ ਨਹੀਂ ਆਉਂਦਾ (ਭਾਵ ਵਿਅਰਥ ਹੈ)।

***ਇਸੁ ਜਗ ਮਹਿ ਪੁਰਖੁ ਏਕੁ ਹੈ, ਹੋਰ ਸਗਲੀ ਨਾਰਿ ਸਬਾਈ॥***

(ਅੰਗ ੫੯੧)

ਗੁਰਬਾਣੀ ਦੇ ਇਸ ਸਿਧਾਂਤ ਅਨੁਸਾਰ, ਪੁਰਖ ਇਕ ਪ੍ਰਭੂ ਪਤੀ ਹੀ ਹੈ, ਬਾਕੀ ਸਭ ਇਸਤ੍ਰੀਆਂ ਹਨ। ਇਸ ਲਈ ਉਸ ਪ੍ਰਭੂ ਪਤੀ ਨੂੰ ਛੱਡ ਕੇ ਜਿਹੜੀਆਂ ਜੀਵ-ਇਸਤ੍ਰੀਆਂ, ਹੋਰ ਦੇਵੀ ਦੇਵਤਿਆਂ ਆਦਿ ਨਾਲ ਹਿੱਤ ਲਗਾਉਂਦੀਆਂ ਹਨ, ਉਨ੍ਹਾਂ ਦੇ ਸਾਧਨਾਂ ਰੂਪ ਕੀਤੇ ਹੋਇ ਸਾਰੇ ਸ਼ਿੰਗਾਰ ਬਿਅਰਥ ਹਨ।

ਗੁਰਬਾਣੀ ਅੰਦਰ ਇਸਤਰੀ ਨੂੰ ਸੂਹੀ ਰਾਗ ਵਿਚ ਕੁਚੱਜੀ, ਸੁਚੱਜੀ ਤੇ ਗੁਣਵੰਤੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਨੰਬਰਵਾਰ ਵੱਖ ਵੱਖ ਸ਼ਬਦਾਂ ਵਿਚ ਕਥਨ ਕੀਤਾ ਹੈ। ਕੁਚੱਜੀ ਖੋਟੇ ਚੱਜ ਤੇ ਭੈੜੇ ਆਚਾਰ ਵਾਲੀ ਇਸਤਰੀ ਨੂੰ ਕਿਹਾ ਗਿਆ ਹੈ। ਐਸੇ ਭੈੜੇ ਆਚਾਰ ਵਾਲੀ ਇਸਤਰੀ ਜੋ ਆਪਣੇ ਪਤੀ ਨੂੰ ਛੱਡ ਕੇ ਹੋਰਾਂ ਨਾਲ ਹਿੱਤ ਲਾਉਣ ਵਾਲੀ ਹੈ, ਉਹ ਇਸਤਰੀ ਇਸ ਸੰਸਾਰ ਅੰਦਰ ਸ਼ੋਭਾ ਨਹੀਂ ਪਾਉਂਦੀ। ਪਰ ਗੁਰਬਾਣੀ ਦੇ ਸਿਧਾਂਤ ਅਨੁਸਾਰ ਇਕ ਵਾਹਿਗੁਰੂ ਪਤੀ ਹੈ। ਮਨੁੱਖ ਤੇ ਇਸਤਰੀ ਸਮੁੱਚੇ ਸਾਰੇ ਹੀ ਉਸ ਅਕਾਲ ਪੁਰਖ ਦੀਆਂ ਇਸਤ੍ਰੀਆਂ ਹਨ :—

***ਠਾਕੁਰੁ ਏਕੁ ਸਬਾਈ ਨਾਰਿ॥*** (ਅੰਗ ੯੩੩)

ਭਗਤ ਕਬੀਰ ਜੀ ਦਾ ਵੀ ਸੁੰਦਰ ਕਥਨ ਹੈ ਕਿ ਮੇਰਾ ਇਕੋ ਹੀ ਹਰੀ ਪਤੀ ਹੈ। ਮੈਂ ਉਸ ਪਤੀ ਦੀ ਇਸਤਰੀ (ਵਹੁਟੀ) ਹਾਂ :—

***ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ॥*** (ਅੰਗ ੪੮੩)

ਐਸੇ ਪ੍ਰਭੂ ਪਤੀ ਨੂੰ ਤਿਆਗ ਕੇ ਹੋਰ ਦੇਵੀ ਦੇਵਤਿਆਂ ਨਾਲ ਹਿੱਤ ਕਰਨ ਵਾਲੀ ਜੀਵ ਰੂਪ ਇਸਤਰੀ ਧਾਰਮਿਕ ਦੁਨੀਆਂ ਦੇ ਅੰਦਰ ਵੀ ਸ਼ੋਭਾ ਨਹੀਂ ਪਾਉਂਦੀ। ਐਸੀ ਜੀਵ-ਇਸਤਰੀ ਨੂੰ ਗੁਰਦੇਵ ਨੇ ਮਨਮੁਖ, ਕੁਲੱਖਣੀ ਤੇ ਕੁਨਾਰਿ ਕਹਿ ਕੇ ਦੁਰਕਾਰਿਆ ਹੈ :—

***ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ॥***
***ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥***

*ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੁਕਾਰ ॥*
*ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥*

(ਅੰਗ ੮੯)

_S

ਪਰ ਵਾਹਿਗੁਰੂ ਰੂਪ ਪਤੀ ਇਸ ਦੇ ਅੰਦਰ ਵਸ ਰਿਹਾ ਹੈ। ਗੁਰਦੇਵ ਨੇ ਕਥਨ ਕੀਤਾ ਹੈ ਕਿ ਉਸ ਪ੍ਰਭੂ-ਪਤੀ ਦੀ ਤੇ ਜੀਵ-ਇਸਤਰੀ ਦੀ ਸੇਜਾ ਇਕੋ ਹੀ ਹੈ।

*ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥*

(ਅੰਗ ੭੩੭)

ਪਰ ਇਹ ਜੀਵ-ਇਸਤਰੀ ਗ਼ਫ਼ਲਤ ਅਤੇ ਅਵਿਦਿਆ ਦੀ ਨੀਂਦ ਵਿਚ ਸੁੱਤੀ ਹੋਈ ਨੇ ਉਸ ਪ੍ਰਭੂ-ਪਤੀ ਨੂੰ ਭੁਲਾ ਦਿੱਤਾ ਹੈ। ਪ੍ਰਭੂ-ਪਤੀ ਤਾਂ ਸ਼ੁਭ ਗੁਣਾਂ ਕਰਕੇ ਹੀ ਪਾਇਆ ਜਾ ਸਕਦਾ ਹੈ, ਸਗੋਂ ਇਹ ਅਉਗਣਹਾਰੀ ਹੋਣ ਕਰਕੇ ਪ੍ਰਭੂ-ਪਤੀ ਨੇ ਤਿਆਗ ਛੱਡੀ ਹੈ :—

*ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥*
*ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥ ੧ ॥*

(ਅੰਗ ੧੦੮੮)

ਅਥਵਾ :—

*ਕੁਚਲਿ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥*

(ਅੰਗ ੧੧੯੭)

ਅਥਵਾ :—

*ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥*
*ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥੭॥*

(ਅੰਗ ੭੨)

ਗੁਰਦੇਵ ਨੇ ਇਸ ਸ਼ਬਦ ਦੇ ਆਰੰਭ ਵਿਚ ਭੀ ਐਸੀ ਇਸਤਰੀ ਦਾ ਹੀ ਜ਼ਿਕਰ ਕੀਤਾ ਹੈ :—

*ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥* (ਅੰਗ ੬੮੯)

ਭਾਈ ਗੁਰਦਾਸ ਜੀ :

*ਲਜਾ-ਕੁਲ ਅੰਕਸੁ ਅਉ ਗੁਰ-ਜਨ ਸੀਲ ਭੀਲ,*
*ਕੁਲਾ-ਬਧੂ ਬ੍ਰਤਿ ਕੈ ਪਤਿਬ੍ਰਤ ਕਹਾਵਈ ॥*
*ਦੁਸਟ ਸਭਾ ਸੰਜੋਗ, ਅਧਮ ਅਸਾਧ ਸੰਗ,*

ਬਹੁ ਬਿਬਿਚਾਰ ਧਾਰਿ, ਗਨਿਕਾ ਬੁਲਾਵਈ॥
ਕੁਲਾ-ਬਧੂ ਸੁਤ ਕੌ ਬਖਾਨੀਅਤ ਗੋਤ੍ਰਾਚਾਰ,
ਗਨਿਕਾ ਸੁਅਨ ਪਿਤਾ ਨਾਮ ਕੌ ਬਤਾਵਈ॥
ਦੁਰਮਤਿ ਲਾਗਿ ਜੈਸੇ ਕਾਗ ਬਨ ਬਨ ਫਿਰੈ,
ਗੁਰਮਤਿ ਹੰਸ ਏਕ ਟੇਕ ਜਸੁ ਪਾਵਈ॥੧੬੪॥
ਐਸੀ ਨਾਇਕਾ ਸੈ ਕੁਆਰ ਪਾਤ੍ਰ ਹੀ ਸੁਪਾਤ੍ਰ ਭਲੀ,
ਆਸ ਪਿਆਸੀ ਮਾਤਾ ਪਿਤਾ ਏਕੈ ਕਾਹ ਦੇਤ ਹੈ॥
ਐਸੀ ਨਾਇਕਾ ਸੈ ਦੀਨਤਾ ਕੈ ਦੁਹਾਗਨਿ ਭਲੀ,
ਪਤਿਤ ਪਾਵਨ ਪ੍ਰਿਅ ਪਾਇ ਲਾਇ ਲੇਤ ਹੈ॥
ਐਸੀ ਨਾਇਕਾ ਸੈ ਭਲੈ ਬਿਰਹਾ ਬਿਓਗ ਸੋਗ,
ਲਗਨ ਸਗਨ ਸੋਧੇ ਸਰਧਾ ਸਹੇਤ ਹੈ॥
ਐਸੀ ਨਾਇਕਾ ਮਾਤ ਗਰਭ ਹੀ ਗਲੀ ਭਲੀ,
ਕਪਟ ਸਨੇਹ ਦੁਬਿਧਾ ਜਿਉ ਰਾਹੁ ਕੇਤੁ ਹੈ॥ ੪੫੦॥

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

## ਸਾਖੀ— ਨੂਰਸ਼ਾਹ ਜਾਦੂਗਰਨੀ ਦੀ

ਪਤਿਤ ਪਾਵਨ ਕਲਯੁੱਗੀ ਜੀਆਂ ਦੇ ਤਾਰਕ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸੰਮਤ ਬ੍ਰਿਕਮੀ ੧੫੬੪ (ਸੰਨ ੧੫੦੭) ਨੂੰ ਢਾਕੇ ਤੋਂ ਚੱਲ ਕੇ ਅੱਗੇ ੫ ਕੋਹ ਪਿੰਡ 'ਧਨਪੁਰਾ' ਜਾ ਠਹਿਰੇ ਹਨ। ਭਾਈ ਬਾਲੇ ਵਾਲੀ ਜਨਮ ਸਾਖੀ ਅਤੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ਜ਼ਿਕਰ ਹੈ ਕਿ ਇਥੇ ਬਹੁਤ ਸਾਰੀਆਂ ਜਾਦੂਗਰਨੀਆਂ ਸਨ, ਜਿਨ੍ਹਾਂ ਨੇ ਭਾਈ ਮਰਦਾਨੇ ਨੂੰ ਵੀ ਆਪਣਾ ਜਾਦੂ ਕਰਕੇ ਵੱਸ ਵਿਚ ਕਰਨ ਦਾ ਯਤਨ ਕੀਤਾ ਸੀ। ਸ਼ਾਇਦ ਇਹਨਾਂ ਦਾ ਮਿਸਮਰੇਜ਼ਮ ਸਾਧਿਆ ਹੋਇਆ ਸੀ, ਜਿਸ ਨਾਲ ਬਾਹਰੋਂ ਆਏ ਬੰਦੇ ਨੂੰ ਆਪਣੇ ਵੱਸ ਵਿਚ ਕਰ ਲੈਂਦੀਆਂ ਸਨ। ਆਚਰਣਹੀਨ ਅਤੇ ਇਖ਼ਲਾਕ ਤੋਂ ਗਿਰੀਆਂ ਹੋਣ ਕਰਕੇ ਗੁਰਦੇਵ ਨੇ ਇਹਨਾਂ ਨੂੰ ਮਤਵਾਲੀਆਂ, ਕੁਚਾਲੀਆਂ, ਨਿਲੱਜਾਂ ਤੇ ਭੈੜੇ ਜੀਵਨ ਵਾਲੀਆਂ ਕਹਿ ਕੇ ਪ੍ਰਿਕਾਰਦਿਆਂ ਹੋਇਆਂ, ਇਸ ਸ਼ਬਦ ਰਾਹੀਂ ਉਨ੍ਹਾਂ ਨੂੰ ਤਾਰਿਆ ਸੀ :

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥

I_S

)

*ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥*
*ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥*
*ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥*
*ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥*

(ਅੰਗ ੮੫)

ਇਹ ਸ਼ਬਦ ਸੁਣ ਕੇ ਇਹਨਾਂ ਜਾਦੂਗਰਨੀਆਂ ਦੀ ਮੁਖੀ ਨੂਰਸ਼ਾਹ ਨੇ ਸਾਰੀਆਂ ਜਾਦੂਗਰਨੀਆਂ ਸਮੇਤ ਗੁਰਦੇਵ ਦੇ ਚਰਨ ਆ ਪਕੜੇ ਅਤੇ ਬਾਰ ਬਾਰ ਬੇਨਤੀਆਂ ਕਰਕੇ ਨੂਰਸ਼ਾਹ ਮਾਫ਼ੀਆਂ ਮੰਗਣ ਲੱਗੀ ਤਾਂ ਸਤਿਗੁਰੂ ਸਾਹਿਬ ਜੀ ਨੇ ਉਪਦੇਸ਼ ਬਖ਼ਸ਼ਿਸ਼ ਕੀਤਾ ਕਿ ਪਤੀਬਰਤਾ ਔਰਤ ਲਈ ਇਹ ਚੰਗਾ ਨਹੀਂ ਕਿ :

*ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥*

(ਅੰਗ ੮੯)

ਐਸੀ ਬਿਭਚਾਰਨ ਔਰਤ ਨੂੰ ਨਾ ਇਸ ਲੋਕ ਵਿਚ ਸਤਿਕਾਰ ਅਤੇ ਨਾ ਹੀ ਪ੍ਰਲੋਕ ਵਿਚ ਢੋਈ ਮਿਲਦੀ ਹੈ। ਇਸ ਲਈ ਹੇ ਨੂਰਸ਼ਾਹ ! ਤੁਸੀਂ ਇਥੇ ਵੀ ਆਪਣੀ ਪਤੀ ਦੀ ਸੇਵਾ ਸੰਭਾਲ ਦੀ ਸਾਰ ਨਹੀਂ ਪਾਈ ਅਤੇ ਵਾਹਿਗੁਰੂ ਰੂਪ ਪਤੀ ਦੀ ਵੀ ਪ੍ਰਾਪਤੀ ਦੀ ਤੁਸੀਂ ਖ਼ਬਰ ਨਹੀਂ ਪਾਈ। ਹਜ਼ੂਰ ਨੇ ਇਸ ਸ਼ਬਦ ਰਾਹੀਂ ਵੀ ਸੁਮੱਤ ਦੀ ਬਖ਼ਸ਼ਿਸ਼ ਕੀਤੀ :

*ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥*
*ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥*

(ਅੰਗ ੧੪੧੦)

ਜਗਤ ਗੁਰੂ ਗੁਰਦੇਵ ਦੇ ਉਪਦੇਸ਼ ਨੇ ਨੂਰਸ਼ਾਹ ਦਾ ਜੀਵਨ ਹੀ ਬਦਲ ਦਿੱਤਾ। ਹੱਥ ਜੋੜ ਬੇਨਤੀ ਕੀਤੀ ਕਿ ਸਾਨੂੰ ਕੋਈ ਆਪਣੀ ਨਿਸ਼ਾਨੀ ਦਰਸ਼ਨਾਂ ਵਾਸਤੇ ਬਖ਼ਸ਼ਿਸ਼ ਕਰੋ। ਹਜ਼ੂਰ ਦੇ ਹਸਤ ਕਮਲਾਂ ਵਿਚ ਉਸ ਸਮੇਂ ਬਰਛਾ ਸੀ, ਉਹ ਬਰਛਾ ਹੀ ਗੁਰਦੇਵ ਨੇ ਉਹਨਾਂ ਨੂੰ ਦੇ ਦਿੱਤਾ। ਹੁਣ ਤੱਕ ਉਹ ਬਰਛਾ ਉਥੇ ਮੌਜੂਦ ਹੈ। ਉਸ ਅਸਥਾਨ ਦਾ ਨਾਮ ਹੀ 'ਬਰਛਾ ਸਾਹਿਬ' ਹੈ।

## ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥

(ਸੰਸਾਰਿਕ ਜੀਆਂ ਦੇ ਪ੍ਰੇਮ ਸਭ ਝੂਠੇ ਹਨ) ਜਿਸ ਦਿਨ ਇਹ ਦੇਹ ਨਾਸ਼ ਹੋਵੇਗੀ (ਭਾਵ ਇਸ ਸਰੀਰ ਵਿਚੋਂ ਪ੍ਰਾਨ ਨਿਕਲ ਜਾਣਗੇ) ਉਸ ਵੇਲੇ (ਆਪਣੇ ਘਰ ਦੇ ਹੀ ਇਸ ਦੇਹੀ ਨੂੰ) ਪ੍ਰੇਤ ਪ੍ਰੇਤ ਕਹਿਣ ਲੱਗ ਪੈਣਗੇ। ਯਥਾ :—

*ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥ ੨॥*

(ਅੰਗ ੬੩੪)

G_Mal

(78)

ਤਥਾ ਹੀ :—

*ਘਰ ਕੀ ਨਾਰਿ ਉਰਹਿ ਤਨ ਲਾਗੀ॥*
*ਉਹ ਤਉ ਭੂਤੁ ਭੂਤੁ ਕਰਿ ਭਾਗੀ॥ ੩॥*

(ਅੰਗ ੭੯੪)

## ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥

(ਇਸ ਦੀ ਰੂਹ ਨੂੰ ਧਰਮਰਾਜ ਦੇ) ਜਮਦੂਤ ਫੜ ਕੇ ਲੈ ਚਲਣਗੇ (ਅਤੇ ਉਹ) ਕਿਸੇ (ਸਨੇਹੀ ਸੰਬੰਧੀ) ਨੂੰ ਭੇਤ ਨਹੀਂ ਦੇਣਗੇ (ਕਿ ਇਸ ਨੂੰ ਕਿਉਂ ਤੇ ਕਿਥੇ ਲੈ ਕੇ ਚਲੇ ਹਨ)।

*ਯਥਾ :— ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥*
*ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ॥*

(ਅੰਗ ੭੫)

## ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ॥

ਜਿਨ੍ਹਾਂ ਸੰਬੰਧੀਆਂ ਅਤੇ ਮਿੱਤਰਾਂ ਨਾਲ ਇਸ ਜੀਵ ਦਾ ਪਿਆਰ ਲੱਗਾ ਹੋਇਆ ਸੀ, ਉਹ ਸਾਰੇ ਓਸੇ ਛਿਨ ਵਿਚ ਛੱਡ ਖਲੋਂਦੇ ਹਨ, ਜਿਸ ਸਮੇਂ 'ਪਕੜਿ ਚਲਾਇਨਿ ਦੂਤ ਜਮ' ਉਸ ਸਮੇਂ ਕਿਸੇ ਸੰਬੰਧੀ ਦੀ ਜਮਦੂਤਾਂ ਅੱਗੇ ਪੇਸ਼ ਨਹੀਂ ਜਾਂਦੀ, ਇਸ ਲਈ ਇਨ੍ਹਾਂ ਸੰਬੰਧੀਆਂ ਦੀ ਪ੍ਰੀਤੀ ਝੂਠੀ ਹੈ। ਯਥਾ :—

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥*

(ਅੰਗ ੫੩੬)

## ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥

(ਮਰਨ ਵੇਲੇ ਮਨੁੱਖ ਜਮਦੂਤਾਂ ਨੂੰ ਵੇਖ ਕੇ ਡਰਦਾ) ਹੱਥ ਮਰੋੜਦਾ ਹੈ, ਤਨ ਕੰਬਦਾ ਹੈ ਤੇ ਰੰਗ (ਜੋ ਕਾਲਾ ਪੈ ਰਿਹਾ ਸੀ, ਮਾਰੇ ਡਰ ਦੇ) ਕਾਲੇ ਤੋਂ ਚਿੱਟਾ ਹੋਣ ਲੱਗ ਜਾਂਦਾ ਹੈ।

## ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥

ਸਰੀਰ ਰੂਪੀ ਧਰਤੀ ਕਰਮਾਂ ਦਾ ਖੇਤ ਹੈ। ਜੇਹੋ ਜੇਹਾ ਕੋਈ (ਕਰਮ ਕਰਨ ਰੂਪ) ਬੀਜ ਬੀਜਦਾ ਹੈ, ਅੰਤ ਨੂੰ ਉਹੋ ਕੁਝ ਹੀ ਉਹ ਵੱਢਦਾ ਹੈ, ਭਾਵ ਉਸ ਨੂੰ ਕੀਤੇ ਕਰਮਾਂ ਦਾ ਫਲ ਮਿਲਦਾ ਹਨ। ਯਥਾ :—

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

(ਅੰਗ ੪੩੩)

## ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥

ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ ਪ੍ਰਭੂ ਦੀ ਸ਼ਰਣ ਵਿਚ ਆ ਜਾਂਦੇ ਹਨ, ਉਨ੍ਹਾਂ ਨੂੰ ਪ੍ਰਭੂ ਜੀ ਆਪਣੇ ਚਰਨਾਂ ਰੂਪੀ ਜਹਾਜ਼ 'ਤੇ ਚੜ੍ਹਾ ਕੇ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦੇ ਹਨ। ਯਥਾ :—

***ਗੁਰ ਕੇ ਚਰਨ ਜੀਅ ਕਾ ਨਿਸਤਾਰਾ॥***
***ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥***

(ਅੰਗ ੬੮੪)

## ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥ ੭॥

ਜਿੰਨ੍ਹਾਂ ਦਾ ਪਿਆਰਾ ਗੁਰੂ ਰੱਖਿਆ ਕਰਨੇ ਵਾਲਾ ਹੈ, (ਓਹ ਮਨੁੱਖ) ਨਰਕਾਂ ਵਿਚ ਨਹੀਂ ਪਾਏ ਜਾਂਦੇ, ਇਹ ਭਾਦੋਂ ਦੇ ਮਹੀਨੇ ਅੰਦਰ ਗੁਰੂ ਦਾ ਉਪਦੇਸ਼ ਹੈ।

***ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ॥***

(ਅੰਗ ੫੪)

***ਗੁਰ ਕਾ ਸਬਦੁ ਰਖਵਾਰੇ॥ ਚਉਕੀ ਚਉਗਿਰਦ ਹਮਾਰੇ॥***
***ਰਾਮ ਨਾਮਿ ਮਨੁ ਲਾਗਾ॥ ਜਮੁ ਲਜਾਇ ਕਰਿ ਭਾਗਾ॥***

(ਅੰਗ ੬੨੬)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



G_

(

# ਅਸੁਨਿ ਪ੍ਰੇਮ ਉਮਾਹੜਾ

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥ ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥ ੮ ॥

(ਅੰਗ ੧੩੪)

ਪਰਮ ਸਤਿਕਾਰ ਯੋਗ ਗੁਰੂ ਰੂਪ ਖ਼ਾਲਸਾ ਸਾਧ ਸੰਗਤ ਜੀ ! ਸਭਿ ਤੋਂ ਪਹਿਲਾਂ ਰਸਨਾ ਨੂੰ ਪਵਿੱਤਰ ਕਰੋ—

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

Mal_S

79)

ਅੱਜ ਅੱਸੂ ਦੇ ਮਹੀਨੇ ਦੀ ਸ਼ੁਰੂਆਤ ਭਾਵ ਸੰਗਰਾਂਦ ਵਾਲੇ ਦਿਨ ਆਪ ਸੰਗਤਾਂ ਗੁਰ-ਉਪਦੇਸ਼ ਸ੍ਰਵਨ ਕਰਨ ਵਾਸਤੇ ਗੁਰੂ ਦੀ ਹਜ਼ੂਰੀ ਵਿਚ ਇਕੱਤ੍ਰ ਹੋਈਆਂ ਹੋ। ਮਨ ਬਿਰਤੀਆਂ ਇਕਾਗਰ ਕਰਕੇ ਸ਼ਰਧਾ ਭਾਵਨਾ ਨਾਲ ਇਸ ਮਹੀਨੇ ਵਿਚ ਜੋ ਕਰਨ ਲਈ ਗੁਰੂ ਜੀ ਨੇ ਹੁਕਮ ਕੀਤਾ ਹੈ, ਉਸ ਨੂੰ ਸ੍ਰਵਨ ਕਰਕੇ ਮੰਨੀਏ ਅਤੇ ਜੀਵਨ ਦੀ ਸਫਲਤਾ ਵਾਸਤੇ ਗੁਰ-ਉਪਦੇਸ਼ ਨੂੰ ਕਮਾਈਏ।

## ਵਿਸ਼ਾ=ਅਸੁਨਿ ਪ੍ਰੇਮ ਉਮਾਹੜਾ

ਉਮਾਹੜਾ ਦਾ ਅਰਥ ਭਾਈ ਵੀਰ ਸਿੰਘ ਜੀ ਨੇ ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਦੂਜੀ ਅੰਦਰ ਇਸ ਤਰ੍ਹਾਂ ਕੀਤਾ ਹੈ :— ਉਮਾਹੜਾ=ਚਸ਼ਮੇ ਵਾਂਗੂੰ ਆਪਣੇ ਆਪ ਉਛਾਲੇ ਵਿਚ ਆ ਕੇ ਉਮਾਹੂ ਹੋ ਕੇ ਉਛਲਣ ਵਾਲਾ।

(ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਸੈਂਚੀ ਦੂਜੀ, ਪੰਨਾ ੯੪੨)

ਭਾਵ—ਪ੍ਰੇਮ ਇਤਨਾ ਉਮਡਿਆ ਹੈ ਅਥਵਾ ਪ੍ਰੇਮ ਨੇ ਇਤਨਾ ਉਛਾਲਾ ਮਾਰਿਆ ਹੈ।

ਪ੍ਰੇਮ, ਸਨੇਹ, ਪਿਆਰ-

***ਯਥਾ :— ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥***

(ਅੰਗ ੮੬੧)

***ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ॥੧॥***

(ਅੰਗ ੬੦੭)

***ਯਥਾ :— ਜਿਨ ਪ੍ਰੇਮ ਕੀਓ ਤਿਨਹੀ ਪ੍ਰਭਿ ਪਾਇਓ॥***

(ਸ੍ਵੱਯੇ ਪਾ: ੧੦)

ਅਕਾਲ ਪੁਰਖ ਵਾਹਿਗੁਰੂ ਜੀ ਦੀਆਂ ਦਾਤਾਂ ਵਿਚੋਂ ਪ੍ਰੇਮ ਉਸ ਦੀ ਇਕ ਮਹਾਨ ਦੇਣ ਹੈ। ਰੱਬੀ ਗੁਣਾਂ ਵਿਚੋਂ ਪ੍ਰੇਮ ਸ਼੍ਰੋਮਣੀ ਹੈ। ਜਿਸ ਤਰ੍ਹਾਂ ਬਰਾਤ ਲਾੜੇ ਤੋਂ ਬਿਨਾਂ ਨਹੀਂ ਸੋਭਦੀ, ਇਸੇ ਤਰ੍ਹਾਂ ਹਰੇਕ ਕਰਮ ਪ੍ਰੇਮ ਤੋਂ ਬਿਨਾਂ ਫਿੱਕਾ ਹੈ। ਪ੍ਰੇਮ ਕਰਕੇ ਪ੍ਰਮੇਸ਼ਰ ਵੱਲ ਚਲਿਆ ਹਰ ਕਦਮ ਸਫਲਾ ਹੁੰਦਾ ਹੈ। ਪ੍ਰੇਮ ਕੋਈ ਗੁਣ ਨਹੀਂ, ਸਗੋਂ ਆਂਤ੍ਰਿਕ ਅਵਸਥਾ ਹੈ। ਗੁਣ ਤਾਂ ਸਿੱਖਿਆ ਜਾ ਸਕਦਾ ਹੈ, ਪਰ ਪ੍ਰੇਮ ਤਾਂ ਸਿਰਫ਼ ਗੁਰੂ ਦੀ ਬਖ਼ਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਜਿਸ ਨੂੰ ਉਹ ਪ੍ਰਾਪਤ ਹੋ ਗਿਆ, ਉਹ ਆਤਮਿਕ ਰਸ ਨਾਲ ਤ੍ਰਿਪਤ ਹੋ ਜਾਂਦਾ ਹੈ। ਸ੍ਰੀ

ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਪਵਿੱਤਰ ਬਚਨ ਹਨ :—

***ਜਿੰਨ੍ੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥***

(ਬਾਰਹ ਮਾਹਾ, ਅੰਗ ੧੩੫)

ਇਸ ਲਈ ਅੱਜ ਤੱਕ ਭਾਵੇਂ ਪ੍ਰੇਮ ਬਾਰੇ ਬੜਾ ਹੀ ਕੁਝ ਲਿਖਿਆ ਜਾ ਚੁੱਕਾ ਹੈ ਤੇ ਪ੍ਰੇਮ ਦੀਆਂ ਕਹਾਣੀਆਂ ਦਾ ਅੰਤ ਨਹੀਂ ਆਉਂਦਾ, ਪਰ ਪ੍ਰੇਮ ਦਾ ਸਾਰਾ ਝੁਕਾਉ ਈਸ਼ਵਰ-ਅਰਾਧਨ ਵੱਲ ਹੀ ਹੈ। ਭਾਵੇਂ ਈਸ਼ਵਰ ਨਿਰਾਕਾਰ ਰੂਪ ਵਿਚ ਹੋਵੇ, ਭਾਵੇਂ ਸਾਕਾਰ ਰੂਪ ਵਿਚ ਹੋਵੇ, ਈਸ਼ਵਰ ਨਾਲ ਪ੍ਰੇਮ ਕਰੋ। ਪ੍ਰੇਮਾ-ਭਗਤੀ ਕਰੋ। ਪ੍ਰੇਮਾ-ਭਗਤੀ ਦੇ ਮਾਰਗ ਨੂੰ ਬਿਹੰਗਮ ਮਾਰਗ ਕਿਹਾ ਹੈ। ਜਿਸ ਤਰ੍ਹਾਂ ਪੰਛੀ ਛੇਤੀ ਨਾਲ ਆਪਣੀ ਮੰਜ਼ਿਲ 'ਤੇ ਜਾ ਪੁੱਜਦਾ ਹੈ, ਇਸੇ ਤਰ੍ਹਾਂ ਪ੍ਰੇਮੀ, ਪ੍ਰੇਮਾ-ਭਗਤੀ ਦੇ ਪਰਾਂ ਨਾਲ ਕਰਮ-ਕਾਂਡੀ ਮਾਰਗ ਤੋਂ ਪਹਿਲਾਂ ਹੀ ਆਪਣੇ ਪ੍ਰਮੇਸ਼ਰ ਦੀ ਪ੍ਰਾਪਤੀ ਰੂਪ ਮੰਜ਼ਿਲ 'ਤੇ ਜਾ ਪੁੱਜਦਾ ਹੈ। ਕਰਮ-ਕਾਂਡੀ ਮਾਰਗ ਨੂੰ ਕੀਟੀ ਮਾਰਗ ਕਿਹਾ ਗਿਆ ਹੈ, ਜਿਸ ਤਰ੍ਹਾਂ ਕੀੜੀ ਨੂੰ ਦਰੱਖ਼ਤ ਦੀ ਜੜ੍ਹ ਤੋਂ ਟਾਹਣੀਆਂ ਪੱਤਿਆਂ ਰਾਹੀਂ ਸਿਖਰ 'ਤੇ ਪਹੁੰਚਣਾ ਬੜਾ ਮੁਸ਼ਕਲ ਹੈ। ਪੰਛੀ ਉਡਾਰੀ ਮਾਰ ਕੇ ਦਰੱਖ਼ਤ ਦੇ ਸਿਖਰ 'ਤੇ ਜਾ ਪੁੱਜਦਾ ਹੈ। ਇਸ ਕਰਕੇ ਪ੍ਰੇਮ ਨੂੰ ਇਕ ਬਿਹੰਗਮ ਮਾਰਗ ਦੱਸਿਆ ਹੈ।

ਭਾਈ ਨੰਦ ਲਾਲ ਜੀ ਪ੍ਰੇਮ ਦੀ ਜਾਚਨਾ ਕਰਦੇ ਹਨ :—

***ਦਰ ਦਿਲਿ ਗੋਯਾ ਹਵਾਇ ਸ਼ੌਕ ਬਖ਼ਸ਼।***
***ਬਰ ਜ਼ੁਬਾਨਸ ਜੌਗ ਇ ਅਜ਼ ਜ਼ੌਕ ਬਖ਼ਸ਼॥ ੫੦੭॥***

(ਭਾ. ਨੰਦ ਲਾਲ ਗ੍ਰੰਥਾਵਲੀ, ਕ੍ਰਿਤ ਡਾ. ਗੰਡਾ ਸਿੰਘ, ਅੰਗ ੧੩੬)

ਅਰਥ :— ਹੇ ਅਕਾਲ ਪੁਰਖ ! ਗੋਯਾ ਦੇ ਦਿਲ ਵਿਚ ਪ੍ਰੇਮ ਦੀ ਚਾਹ ਬਖ਼ਸ਼, ਗੋਯਾ ਦੀ ਜੀਭ ਪੁਰ ਆਪਣੇ ਚਾਉ ਦਾ ਇਕ ਕਿਣਕਾ ਬਖ਼ਸ਼।

***ਤਾਂ ਨਾ ਬਾਸ਼ਦ ਵਿਰਦਿ ਆਂ ਜੁਜ਼ ਯਾਦ ਹੱਕ।***
***ਤਾਂ ਨ ਖ਼ਾਨਦ ਗ਼ੈਰ ਹੱਕ ਦੀਗਰ ਸਬਕ॥ ੫੦੮॥***

ਤਾਂ ਜੋ ਇਹ ਰੱਬ ਦੀ ਯਾਦ ਤੋਂ ਛੁੱਟ ਹੋਰ ਦੂਜਾ ਸਿਮਰਨ ਨਾ ਕਰੇ, ਤਾਂ ਜੋ ਇਹ ਰੱਬ ਦੇ ਪ੍ਰੇਮ ਤੋਂ ਬਿਨਾਂ ਹੋਰ ਦੂਜਾ ਕੋਈ ਸਬਕ ਨਾ ਪੜ੍ਹੇ।

***ਐ ਜੁਰੇ ਦਿਲ ਕਾਦਰੋ ਸ਼ੌਕਰ ਬਵਦ। ਦਰ ਹਕੀਕਤ ਸਾਹਿਬ ਯੌਕਸ ਬਵਦ॥***

ਅਦਭੁੱਤ ਹੈ ਉਹ ਮਨ ਜੋ ਉਸ ਦੇ ਪ੍ਰੇਮ ਵਿਚ ਮਗਨ ਹੈ, ਪਰ ਜੇ ਵਾਸਤਵ ਵਿਚ ਉਸ ਵਾਹਿਗੁਰੂ ਜੀ ਦਾ ਪ੍ਰੇਮੀ ਹੋਵੇ।

***ਇਸ਼ਕੇ ਮੌਲਾ ਮਰ ਤੁਰਾ ਮੌਲਾ ਕੁਨਦ। ਦਰਦੋ ਆਲਮ ਬਿਹਤਰ ਮੌਲਾ ਕੁਨਦ॥***

ਅਕਾਲ ਪੁਰਖ ਦਾ ਪ੍ਰੇਮ ਤੈਨੂੰ ਉਸ ਦਾ ਸਰੂਪ ਹੀ ਕਰ ਦੇਵੇਗਾ ਅਤੇ ਦੋਹਾਂ ਲੋਕਾਂ ਵਿਚ

ਸ੍ਰੇਸ਼ਟ ਅਤੇ ਸ਼੍ਰੋਮਣੀ ਬਣਾ ਦੇਵੇਗਾ।

ਪ੍ਰਭੂ ਦੇ ਪਿਆਰਿਆਂ ਦੀ ਜੀਵਨ-ਜੁਗਤੀ ਦੂਜਿਆਂ ਨਾਲੋਂ ਵੱਖਰੀ ਹੁੰਦੀ ਹੈ। ਉਹ ਬਿਖਮ ਪੈਂਡਿਆਂ ਦੇ ਪਾਂਧੀ ਹੁੰਦੇ ਹਨ। ਲੋਭ, ਲਾਲਚ, ਅਹੰਕਾਰ, ਦੁਨਿਆਵੀ ਵਾਸ਼ਨਾਵਾਂ ਤੋਂ ਉਹ ਅਭਿੱਜ ਰਹਿੰਦੇ ਹਨ। ਇਸ ਵਿਚ ਕੋਈ ਸੰਦੇਹ ਵਾਲੀ ਗੱਲ ਨਹੀਂ ਕਿ ਇਹ ਤਾਂ ਖੰਡੇ ਦੀ ਤਿੱਖੀ ਧਾਰ, ਜੋ ਵਾਲ ਨਾਲੋਂ ਵੀ ਬਰੀਕ ਹੈ, ਉਸ 'ਤੇ ਚੱਲਣ ਵਾਲੀ ਗੱਲ ਹੈ। ਦੁਨਿਆਵੀ ਵਾਸ਼ਨਾਵਾਂ ਵਿਚ ਫਸ ਕੇ ਆਮ ਪ੍ਰਾਣੀ ਦਾ ਮਨ ਕਿਸੇ ਵੇਲੇ ਵੀ ਡੋਲ ਸਕਦਾ ਹੈ, ਪਰ ਜਿਨ੍ਹਾਂ ਨੇ ਆਪਣੀ ਡੋਰੀ ਪ੍ਰਭੂ 'ਤੇ ਛੱਡੀ ਹੋਈ ਹੈ, ਉਨ੍ਹਾਂ ਦੀਆਂ ਸਾਰੀਆਂ ਵਾਸ਼ਨਾਵਾਂ ਗੁਰੂ ਦੀ ਕਿਰਪਾ ਨਾਲ ਸੁਭਾਵਕ ਹੀ ਖ਼ਤਮ ਹੋ ਜਾਂਦੀਆਂ ਹਨ :—

***ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥***
***ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥***

(ਅੰਗ ੭੯੪)

ਪ੍ਰੇਮ ਤੋਂ ਭਾਵ ਹੈ ਪਿਆਰ, ਸਨੇਹ, ਨੇਕੀ, ਸੱਚ ਆਦਿ। ਦੁਨਿਆਵੀ ਅਤੇ ਅਧਿਆਤਮਿਕ ਪੱਖ ਤੋਂ ਇਹ ਸਭ ਤੋਂ ਉੱਤਮ ਮਾਰਗ ਹੈ। ਇਹ ਬਿਖਮ ਅਤੇ ਕਠਿਨ ਮਾਰਗ ਹੈ, ਜਿਸ 'ਤੇ ਆਮ ਮਨੁੱਖ ਨਹੀਂ ਚੱਲ ਸਕਦਾ। ਸੁੱਖ, ਦੁੱਖ, ਭੁੱਖ, ਤ੍ਰਿਸ਼ਨਾਵਾਂ ਨੂੰ ਤਿਆਗ ਕੇ ਹੀ ਇਸ ਮਾਰਗ ਦੇ ਪਾਂਧੀ ਬਣਿਆ ਜਾ ਸਕਦਾ ਹੈ। ਇਥੇ ਹਰ ਅਵਸਥਾ ਵਿਚ ਸਾਧਕ ਪ੍ਰਭੂ ਦੀ ਰਜ਼ਾ ਜਾਂ ਭਾਣੇ ਵਿਚ ਰਹਿੰਦਾ ਹੋਇਆ ਆਪਣਾ ਤਨ, ਮਨ ਭਾਵ ਸਭ ਕੁਝ ਪਿਆਰੇ ਪ੍ਰਭੂ ਤੋਂ ਨਿਛਾਵਰ ਕਰ ਦਿੰਦਾ ਹੈ। ਭਾਵੇਂ ਸਰੀਰ ਦੇ ਟੋਟੇ ਟੋਟੇ ਕਿਉਂ ਨਾ ਕਰ ਦਿੱਤੇ ਜਾਣ, ਸੇਵਕ ਦੀ ਲਿਵ ਪ੍ਰਭੂ ਚਰਨਾਂ ਵਿਚ ਹੀ ਇਕਸਾਰ ਜੁੜੀ ਰਹਿੰਦੀ ਹੈ :—

***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨॥***
***ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥***
***ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ੪॥***
***ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥***
***ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥ ੬॥***

(ਅੰਗ ੭੫੭)

ਤੀਸਰੇ ਗੁਰਦੇਵ ਗੁਰੂ ਅਮਰਦਾਸ ਜੀ ਨੇ ਪ੍ਰੇਮਾ ਭਗਤੀ ਵਿਚ ਭਿੱਜੇ ਭਗਤਾਂ ਦੀ ਚਾਲ ਨਿਰਾਲੀ ਕਥਨ ਕੀਤੀ ਹੈ :—

***ਭਗਤਾ ਕੀ ਚਾਲ ਨਿਰਾਲੀ॥***
***ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥***

***ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥***
***ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥***
***ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥***
***ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥ ੧੪॥***

(ਅੰਗ ੯੧੮)

G_Mal

(81)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੜੇ ਸੁੰਦਰ ਬਚਨ ਹਨ। ਦਸਮੇਸ਼ ਜੀ ਫੁਰਮਾਉਂਦੇ ਦੇ ਹਨ ਕਿ ਮੈਂ ਸੱਚ ਆਖਦਾ ਹਾਂ, ਸਾਰੇ ਧਿਆਨ ਸਹਿਤ ਸੁਣੋ। ਜਿਸ ਮਨੁੱਖ ਨੇ ਕਰਮ-ਕਾਂਡ ਅਤੇ ਵਿਸ਼ੇ-ਭੋਗਾਂ ਦਾ ਰਾਹ ਛੱਡ ਕੇ ਪ੍ਰਭੂ ਨਾਲ ਪ੍ਰੇਮ ਕੀਤਾ, ਕੇਵਲ ਉਸ ਨੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ।

ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਪਵਿੱਤਰ ਬਚਨ ਹਨ :—

***ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ, ਬੈਠਿ ਰਹਿਓ ਬਕ ਧਯਾਨ ਲਗਾਇਓ॥***
***ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ, ਲੋਕ ਗਯਓ ਪਰਲੋਕ ਗਵਾਇਓ॥***
***ਬਾਸੁ ਕੀਓ ਬਿਖਿਆਨ ਸੋ ਬੈਠ ਕੈ, ਐਸੇ ਹੀ ਐਸੇ ਸੁ ਬੈਸ ਬਿਤਾਇਓ॥***
***ਸਾਚ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥ ੯॥***

(ਤ੍ਵਪ੍ਰਸਾਦਿ ਸ੍ਵਯੇ ਪਾ: ੧੦)

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਰਮ-ਕਾਂਡ ਦਾ ਖੰਡਨ ਕਰਦਿਆਂ ਫੁਰਮਾਉਂਦੇ ਹਨ ਕਿ ਐ ਮਨੁੱਖ ! ਕੀ ਹੋਇਆ ਜੇਕਰ ਤੂੰ ਦੋਵੇਂ ਅੱਖਾਂ ਮੀਟ ਕੇ, ਬਗਲ-ਸਮਾਧੀ ਲਾ ਕੇ (ਚਿਰੰਕਾਲ) ਬੈਠਾ ਰਿਹਾ। ਜੇਕਰ ਕੋਈ ਮਨੁੱਖ ਸੱਤਾਂ ਸਮੁੰਦਰਾਂ ਤੱਕ ਭਾਵ ਸਾਰੀ ਪ੍ਰਿਥਵੀ ਦੇ (ਤੀਰਥਾਂ 'ਤੇ) ਇਸ਼ਨਾਨ ਕਰਦਾ ਫਿਰਿਆ ਤਾਂ ਕੀ ਹੋਇਆ। ਅਜਿਹੇ ਮਨੁੱਖ ਦਾ ਇਹ ਲੋਕ ਤਾਂ ਕਰਮ-ਕਾਂਡਾਂ ਵਿਚ ਰੁਝ ਕੇ ਵਿਅਰਥ ਗਿਆ ਤੇ ਉਸ ਨੇ ਸਿਮਰਨ ਭਜਨ ਤੋਂ ਖੁੰਝ ਕੇ ਪ੍ਰਲੋਕ ਵੀ ਗਵਾ ਲਿਆ। ਹਜ਼ੂਰ ਕਹਿੰਦੇ ਹਨ, ਮੈਂ ਸੱਚ ਕਹਿੰਦਾ ਹਾਂ, ਸਾਰੇ ਸੁਣ ਲਉ। ਜਿਸ ਨੇ (ਪ੍ਰਭੂ) ਨਾਲ ਪ੍ਰੇਮ ਕੀਤਾ ਹੈ, ਉਸ ਨੇ ਹੀ ਪਰਮਾਤਮਾ ਨੂੰ ਪਾਇਆ ਹੈ।

ਭਾਈ ਗੁਰਦਾਸ ਜੀ ਨੇ ਗੁਰਸਿੱਖ ਦੀ ਗੁਰੂ ਨਾਲ ਪ੍ਰੀਤੀ ਦਾ ਕਥਨ ਕਰਦਿਆਂ ਆਪਣੀਆਂ ਵਾਰਾਂ ਵਿਚ ਇਹ ਦੁਨਿਆਵੀ ਪ੍ਰੀਤੀਆਂ ਦਾ ਕੁਝ ਜ਼ਿਕਰ ਇਸ ਤਰ੍ਹਾਂ ਕੀਤਾ ਹੈ :—

***ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ, ਮਿਲਿ ਹੋਨਿ ਸੁਖਾਲੇ।***

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

***ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।***
***ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ।***
***ਪੀਰ ਮੁਰੀਦਾ ਪਿਰਹੜੀ ਓਹੁ ਨਿਭਹੈ ਨਾਲੇ॥ ੪॥***

(ਵਾਰ ੨੭, ਪਉੜੀ ੪)

ਧਾਰਮਿਕ ਗ੍ਰੰਥਾਂ ਦੇ ਅੰਦਰ ਆਤਮਕ ਮਾਰਗ ਦੇ ਪਾਂਧੀਆਂ ਤੇ ਪ੍ਰਭੂ ਦੀ ਭਗਤੀ ਕਰਨ ਵਾਲਿਆਂ ਦਾ ਜਿੱਥੇ ਜ਼ਿਕਰ ਆਉਂਦਾ ਹੈ, ਉਥੇ ਪ੍ਰਭੂ ਦੀ ਭਗਤੀ ਵੀ ਨੌਂ ਪ੍ਰਕਾਰ ਦੀ ਕਥਨ ਕੀਤੀ ਹੈ :—

***ਸ੍ਰਵਣ ਸਿਮਰਨ, ਕੀਰਤਨ, ਪਾਦਸੇਵ ਅਰ ਧਾਨ।***
***ਦਾਸਾਂ ਸਖਪਣ ਬੰਦਨਾ ਸਰਬ ਨਿਬੇਦਨ ਜਾਣ।***

ਗੁਰਬਾਣੀ ਦਾ ਵੀ ਫ਼ੁਰਮਾਣ ਹੈ :— ਭਗਤ ਨਵੈ ਪ੍ਰਕਾਰਾ

ਜਿੱਥੇ ਨੌਂ ਤਰ੍ਹਾਂ ਦੀ ਭਗਤੀ ਹੈ, ਉਥੇ ਇਹ ਨੌਂ ਪ੍ਰਕਾਰ ਦੀ ਭਗਤੀ ਨਾਲੋਂ ਉੱਤਮ ਇਕ ਪ੍ਰੇਮਾ ਭਗਤੀ ਵੀ ਹੈ, ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਭੀ ਕੀਤਾ ਹੈ :—

***ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰਿ ਸੂਰਜੁ ਸੁਝੈ।***
***ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰਿ ਬੁਝੈ।***

(ਵਾਰ ੭, ਪਉੜੀ ੧੯)

***ਅਥਵਾ :— ਨਉ ਭਗਤੀ ਨਉ ਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵਲਾਈ।***
***ਨਉ ਗ੍ਰਿਹ ਸਾਧ ਗ੍ਰਿਹਸਤ ਵਿਚਿ ਪੂਰੇ ਸਤਿਗੁਰ ਦੀ ਵਡਿਆਈ।***

(ਵਾਰ ੭, ਪਉੜੀ ੯)

ਐਸੀ ਪ੍ਰੇਮਾ ਭਗਤੀ ਕਰਨ ਵਾਲੇ ਬੇਅੰਤ ਸੰਤ, ਭਗਤ, ਗੁਰਸਿੱਖ ਹੋਏ ਹਨ। ਜਿੱਥੇ ਭਗਤ ਸੈਣਿ ਜੀ ਦਾ ਜ਼ਿਕਰ ਆਉਂਦਾ ਹੈ :—

***ਪ੍ਰੇਮ ਭਗਤ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ॥***

ਉਥੇ ਭਾਈ ਗੁਰਦਾਸ ਜੀ ਨੇ ਭਗਤ ਜੈਦੇਵ ਜੀ ਜਿਨ੍ਹਾਂ ਦੇ ਸੰਬੰਧ ਵਿਚ ਗੁਰਬਾਣੀ ਦਾ ਫ਼ੁਰਮਾਣ ਹੈ :—

"ਜੈਦੇਵ ਤਿਆਗਿਓ ਅਹੰਮੇਵ" ਇਹਨਾਂ ਨੂੰ ਵੀ ਪ੍ਰੇਮਾ ਭਗਤੀ ਵਿਚ ਲੱਗਿਆ ਆਪਣੀਆਂ ਵਾਰਾਂ ਵਿਚ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦਰਸਾਇਆ ਹੈ :—

*ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ ਸਹਜ ਧੁਨਿ ਗਾਵੈ।*
*ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ।*
*ਅਖਰੁ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ।*
*ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ।*
*ਅਖਰ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ।*
*ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ।*
*ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ।*
*ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ।*
*ਸੰਤ ਅਨੰਤ ਨ ਭੇਦੁ ਗਣਾਵੈ॥ ੧੦॥* (ਵਾਰ ੧੦, ਪਉੜੀ ੧੦)

ਐਸੇ ਸੱਚੇ ਪ੍ਰਭੂ ਦੇ ਪ੍ਰੇਮ ਤੋਂ ਵਾਂਝਿਆ ਕਪਟ ਵਾਲੇ ਪ੍ਰੇਮ ਨੂੰ ਭਾਈ ਗੁਰਦਾਸ ਜੀ ਨੇ ਇਕ ਕਬਿੱਤ ਵਿਚ ਲਾਹਨਤ ਪਾਈ ਹੈ ਅਤੇ ਦੁਨਿਆਵੀ ਪ੍ਰੀਤੀ ਦਾ ਜ਼ਿਕਰ ਆਪ ਜੀ ਨੇ ਇਸ ਤਰ੍ਹਾਂ ਕੀਤਾ ਹੈ :—

*ਪ੍ਰੇਮ ਰਸ ਬਸਿ ਹੁਇ ਪਤੰਗ ਸੰਗਮ ਨ ਜਾਨੈ,*
*ਬਿਰਹ ਬਿਛੋਹ ਮੀਨ ਹੋਇ ਨ ਮਰਿ ਜਾਨੇ ਹੈ॥*
*ਦਰਸ ਧਿਆਨ ਜੋਤਿ ਮੈ, ਨ ਹੁਇ ਜੋਤੀ ਸਰੂਪ,*
*ਚਰਨ ਬਿਮੁਖ ਹੋਇ, ਪ੍ਰਾਨ ਠਹਿਰਾਨੇ ਹੈ॥*
*ਮਿਲਿ ਬਿਛੁਰਤ ਗਤਿ ਪ੍ਰੇਮ ਨ ਬਿਰਹ ਜਾਨੀ,*
*ਮੀਨ ਅਉ ਪਤੰਗ ਮੋਹਿ ਦੇਖਤ ਲਜਾਨੇ ਹੈ॥*
*ਮਾਨਸ ਜਨਮੁ ਧ੍ਰਿਗੁ, ਧੰਨੁ ਹੈ ਤ੍ਰਿਗਦ ਜੋਨਿ,*
*ਕਪਟ ਸਨੇਹ ਦੇਹ, ਨਰਕ ਨ ਮਾਨੇ ਹੈ॥ ੧੪॥*

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਪਰ ਪ੍ਰਭੂ ਦੇ ਸੱਚੇ ਪ੍ਰੇਮ ਵਿਚ ਜੋ ਗੁਰਮੁਖਿ ਭਿੱਜਿਆ ਹੋਇਆ ਹੈ, ਐਸੇ ਪ੍ਰੇਮਾ ਭਗਤੀ ਪਰਾਇਣ ਗੁਰਮੁਖਿ ਦੇ ਸਬੰਧ ਵਿਚ ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰੇਮੀ ਜਨ ਭਾਵੇਂ ਆਪਣੇ ਆਪ ਨੂੰ ਛੁਪਾ ਕੇ ਰੱਖੇ, ਪਰ ਸੰਸਾਰਿਕ ਲੋਕ ਉਸ ਦੇ ਦਰਸ਼ਨਾਂ ਦੇ ਚਾਹਵਾਨ, ਉਸ ਦੇ ਦਰ ਉੱਤੇ ਵਿਆਕੁਲ ਹੋ ਕੇ ਦਰਸ਼ਨਾਂ ਲਈ ਪੁਕਾਰਦੇ ਰਹਿੰਦੇ ਹਨ :—

*ਜੈਸੇ ਤਉ ਮਿਠਾਈ ਰਾਖੀਐ ਛੁਪਾਇ ਜਤਨ ਕੈ,*
*ਚੀਟੀ ਚਲਿ ਜਾਇ ਚੀਨਿ ਤਾਹਿ ਲਪਟਾਤ ਹੈ।*

I_S

)

*ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ,*
*ਪ੍ਰਗਟਿ ਪਤੰਗ ਤਾ ਮੈ ਸਹਜਿ ਸਮਾਤ ਹੈ।*
*ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ,*
*ਮਧੁਕਰ ਮਧੁ ਅਚਵਨ ਤਹ ਜਾਤ ਹੈ।*
*ਤੈਸੇ ਗੁਰਮੁਖਿ ਜਿਹ ਘਟਿ ਪ੍ਰਗਟਤ ਪ੍ਰੇਮ,*
*ਸਕਲ ਸੰਸਾਰ ਤਿਹਿ ਦੁਆਰ ਬਿਲਲਾਤ ਹੈ॥ ੪੧੦॥*

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

## ਪ੍ਰੇਮੀ ਦੀਆਂ ਨੌਂ ਨਿਸ਼ਾਨੀਆਂ

ਆਸ਼ਕ (ਪ੍ਰੇਮੀਆਂ) ਦੀਆਂ ਹਾਫ਼ਿਜ਼ ਨੇ ਨੌਂ ਨਿਸ਼ਾਨੀਆਂ ਦੱਸੀਆਂ ਹਨ :—

(੧) ਪ੍ਰੀਤਮ ਦੇ ਪ੍ਰੇਮ 'ਚ ਠੰਢੇ ਹਉਕੇ ਲੈਣੇ।

(੨) ਰੰਗ ਪੀਲਾ ਹੋ ਜਾਣਾ।

(੩) ਨੇਤਰਾਂ ਵਿਚੋਂ ਵੈਰਾਗ ਦਾ ਜਲ ਵਹਿਣਾ।

(੪) ਘੱਟ ਬੋਲਣਾ।

(੫) ਘੱਟ ਖਾਣਾ।

(੬) ਨੀਂਦ ਦਾ ਘੱਟ ਆਉਣਾ।

(੭) ਉਡੀਕ ਲੱਗੀ ਰਹਿਣੀ।

(੮) ਬੇਚੈਨੀ ਹੋਣੀ।

(੯) ਮੱਥੇ 'ਤੇ ਹੱਥ ਰੱਖ ਕੇ ਬੈਠਣਾ।

*ਆਸ਼ਕਾਂ ਰਾ ਨੌ ਨਿਸ਼ਾਨੀ ਐ ਪਿਸਰ,*
*ਆਹਿ ਸਰਦੋ, ਰੰਗ ਜ਼ਰਦੋ, ਚਸ਼ਮਤਰ।*
*ਕਮ ਗੁਫਤਨੋ, ਕਮ ਖ਼ੁਰਦਨੋ, ਖ਼ਵਾਬੇ ਹਰਾਮ,*
*ਇੰਤਜ਼ਾਰੀ, ਬੇਕਰਾਰੀ, ਦਸਤੇ ਸਰ।*

(ਹਾਫ਼ਿਜ਼)

ਗੁਰਵਾਕ ਹੈ :—

*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥*

(ਅੰਗ ੯੪)

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਸੰਤ ਅਗਸਤੀਨ ਤੋਂ ਕਿਸੇ ਨੇ ਪੁੱਛਿਆ ਸੀ ਕਿ ਮੈਨੂੰ ਸੰਖੇਪ ਰੂਪ ਵਿਚ ਇਹ ਸਮਝਾਉ ਕਿ ਧਰਮ ਦਾ ਸਾਰ ਕੀ ਹੈ ? ਪਾਪਾਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ ? ਪਾਪ ਤਾਂ ਅਨੇਕ ਹਨ, ਪਰ ਜੀਵਨ ਬੜਾ ਛੋਟਾ ਹੈ। ਇਸ ਲਈ ਮੈਨੂੰ ਕੋਈ ਐਸੀ ਕੁੰਜੀ ਦਿਉ ਜਿਸ ਨਾਲ ਮੇਰੇ ਸਾਰੇ ਮਸਲੇ ਹੱਲ ਹੋ ਜਾਵਣ। ਸੰਤ ਅਗਸਤੀਨ ਜੀ ਕਹਿੰਦੇ ਹਨ ਕਿ ਪਿਆਰਿਆ ! ਜੇ ਇਕੋ ਕੁੰਜੀ ਚਾਹੀਦੀ ਹੈ ਤਾਂ ਉਹ ਪ੍ਰੇਮ ਹੀ ਹੈ, ਕਿਉਂਕਿ ਜਿਸ ਨੇ ਪ੍ਰੇਮ ਕੀਤਾ, ਉਸ ਤੋਂ ਪਾਪ ਨਹੀਂ ਹੋ ਸਕੇਗਾ। ਮਨੁੱਖ ਕਿਸੇ ਦੀ ਚੋਰੀ ਕਰਦਾ ਹੈ ਤਾਂ ਉਸ ਨਾਲ ਇਸ ਦਾ ਪ੍ਰੇਮ ਨਹੀਂ। ਜਿਸ ਦੀ ਹੱਤਿਆ ਕਰਦਾ ਹੈ, ਉਸ ਨਾਲ ਇਸ ਦਾ ਪ੍ਰੇਮ ਨਹੀਂ ! ਸਿਰਫ ਪ੍ਰੇਮ ਦੀ ਕਮੀ ਵਿਚ ਹੀ ਮਨੁੱਖ ਸਾਰੇ ਪਾਪ ਕਰਦਾ ਹੈ। ਕਹਿੰਦੇ ਹਨ (ਕਰੁਣਾ) ਦਾ ਅਰਥ ਹੈ ਪ੍ਰੇਮ। ਜੀਸਸ ਦਾ ਬਚਨ ਸਾਫ ਹੈ- "**Love is God**" ਉਹ ਤਾਂ ਕਹਿੰਦੇ ਹਨ ਕਿ ਤੁਸੀਂ ਪ੍ਰਮਾਤਮਾ ਦੀ ਗੱਲ ਹੀ ਛੱਡ ਦਿਉ, ਪ੍ਰੇਮ ਹੀ ਪ੍ਰਮਾਤਮਾ ਹੈ। ਭਾਵੇਂ ਪ੍ਰੇਮ ਦੀ ਖੇਡ ਬੜੀ ਕਠਨ ਹੈ, ਕਿਉਂਕਿ ਸਤਿਗੁਰੂ ਜੀ ਤਾਂ ਸਿੱਖਾਂ ਨੂੰ ਕਹਿੰਦੇ ਹਨ ਕਿ ਜੇ ਤੈਂ ਪ੍ਰੇਮ ਦੀ ਖੇਡ ਖੇਡਣੀ ਹੈ ਤਾਂ ਸਿਰ ਨੂੰ ਤਲੀ 'ਤੇ ਰੱਖ ਕੇ ਆ-

***ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥***
***ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥***

(ਅੰਗ ੧੪੧੨)

## ਪ੍ਰੇਮ ਅਮੋਲਕ ਦਾਤ

ਪ੍ਰੇਮ ਮਾਇਆ ਨਾਲ ਨਹੀਂ ਖ਼ਰੀਦਿਆ ਜਾ ਸਕਦਾ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਬਚਨ ਹਨ :—

***ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥***
***ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥***

(ਅੰਗ ੧੩੬੩)

ਪ੍ਰੇਮ ਇਕ ਦ੍ਰਵਿਤਾ ਹੈ ਜਿਹੜਾ ਨਦੀ ਦੇ ਚੱਲਣ ਵਾਂਗ ਖਿਮਾ, ਦਯਾ ਤੇ ਸਦਾ ਮਾਫ਼ੀ ਵਿਚ ਵਿਚਰਦਾ ਹੈ। ਇਹਦਾ ਮਕਸਦ ਇਨਸਾਫ਼ ਬਖ਼ਸ਼ਣਾ ਅਤੇ ਪਿਆਰ ਕਰਨਾ ਹੈ। ਇਹ ਤਾਂ ਗੰਗਾ ਦੀ ਧਾਰਾ ਦੀ ਤਰ੍ਹਾਂ ਹੈ, ਜਿਸ ਵਿਚ ਸਭ ਝੂਠ ਦੀ ਮੈਲ ਲੱਥ ਜਾਂਦੀ ਹੈ।

ਪ੍ਰੇਮ ਨੂੰ ਵੀ ਉਹੀ ਸਮਝ ਸਕਦਾ ਹੈ, ਜਿਸ ਨੂੰ ਪੀੜਾ ਲੱਗੀ ਹੈ। ਸਤਿਗੁਰੂ ਜੀ ਦੇ ਪਵਿੱਤਰ ਬਚਨ ਹਨ :—

I_S

)

***ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥***

(ਅੰਗ ੪੪੯)

ਪ੍ਰੇਮੀ ਮਸਤੀ ਵਿਚ ਕਦੇ ਹੱਸ ਪੈਂਦੇ ਹਨ, ਕਦੇ ਰੋਣ ਲੱਗ ਪੈਂਦੇ ਹਨ :—

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***

(ਆਸ ਦੀ ਵਾਰ, ਅੰਗ ੪੭੩)

ਜਿਸ ਤਰ੍ਹਾਂ ਮਾਲੀ ਆਪਣੇ ਲਾਏ ਹੋਏ ਬੂਟੇ ਨੂੰ ਪਾਣੀ ਨਾ ਪਾਵੇ ਤਾਂ ਬੂਟਾ ਕੁਮਲਾ ਜਾਂਦਾ ਹੈ, ਇਵੇਂ ਪ੍ਰਭੂ ਦਾ ਬੂਟਾ ਵੀ ਅੱਖਾਂ ਦਾ ਜਲ ਮੰਗਦਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਕਥਨ ਹੈ :—

***ਸਾਖੇ ਉਮੀਦੇ ਆਸ਼ਿਕ, ਹਰਗਿਜ਼ ਸਮਰ ਨ ਗੀਰਦ।***
***ਅਜ਼ ਆਬੇ ਅਸ਼ਕਿ ਮੇਜ਼ਗਾ, ਤਾ ਸਬਜ਼ ਤਰ ਨ ਬਾਸ਼ਦ।***

(ਭਾਈ ਨੰਦ ਲਾਲ ਜੀ, ਗੁਰੂ ਚਿੰਤਨ, ਪੰਨਾ ੪੬)

ਮਿਲਾਪ ਦਾ ਫਲ ਤਦੋਂ ਲੱਗਦਾ ਹੈ, ਜਦੋਂ ਪ੍ਰੇਮ ਦੇ ਬੂਟੇ ਨੂੰ ਹੰਝੂਆਂ ਦੇ ਨਾਲ ਸਿੰਚੀਏ। ਪ੍ਰੇਮ ਦੇ ਨਿਕਲੇ ਹੰਝੂ ਸੁੱਕੇ ਹਿਰਦਿਆਂ ਨੂੰ ਹਰਾ-ਭਰਾ ਕਰ ਦਿੰਦੇ ਹਨ।

***ਦੋ ਚਸ਼ਮ ਮਨ ਕਿ ਦਰਯਾਇ ਅਜ਼ੀਮ ਉਲਸ਼ਾਨ ਅੋ ਗੋਇਆ।***
***ਜ਼ਹਰ ਅਸ਼ਕਮ ਬਵਦ ਸ਼ਾਦਾਬੀਏ ਸਰ ਬਾਗ਼ ਬਾਗ਼ ਈ ਜਾ॥***

(ਭਾਈ ਨੰਦ ਲਾਲ ਜੀ, ਗੁਰੂ ਚਿੰਤਨ, ਪੰਨਾ ੪੭)

## ਸਾਖੀ—ਬਿਦਰ ਦੇ ਪ੍ਰੇਮ ਦੀ

ਭਗਤ ਕਬੀਰ ਜੀ ਨੇ ਵੀ ਆਪਣੀ ਪਾਵਨ ਬਾਣੀ ਵਿਚ ਦੁਆਪਰ ਯੁੱਗ ਦੀ ਇਕ ਕਥਾ ਦਾ ਜ਼ਿਕਰ ਕੀਤਾ ਹੈ।

ਇਹ ਸ਼ਬਦ ਬਿਦਰ ਦੇ ਪਿਆਰ ਤੇ ਰਾਜਾ ਦੁਰਯੋਧਨ ਦੇ ਹੰਕਾਰ ਨੂੰ ਨਿਰੂਪਣ ਕਰਦਾ ਹੈ। ਬਿਦਰ ਰਾਜਾ ਬਚਿੱਤਰ ਧੀਰਜ ਦੀ ਟਹਿਲਣ ਸੁਦੇਸਨਾਂ ਦੀ ਕੁੱਖੋਂ ਬਿਆਸ ਰਿਸ਼ੀ ਦੇ ਘਰ ਜਨਮਿਆ ਸੀ। ਇਸ ਲਈ ਇਸ ਦਾ ਨਾਂਅ ਦਾਸੀ ਸੁਤ ਪ੍ਰਸਿੱਧ ਹੈ। ਜਿਵੇਂ ਕਿ ਗੁਰਬਾਣੀ ਵਿਚ ਵੀ ਅੰਕਿਤ ਹੈ :—

***ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥***

(ਅੰਗ ੩੪੫)

ਬਿਦਰ ਚੰਗਾ ਨੀਤੀਵੇਤਾ ਪੁਰਸ਼ ਸੀ ਤੇ ਇਸ ਦਾ ਸ੍ਰੀ ਕ੍ਰਿਸ਼ਨ ਜੀ ਨਾਲ ਚੰਗਾ ਪ੍ਰੇਮ ਸੀ। ਇਹ ਕੌਰਵਾਂ ਤੇ ਪਾਂਡਵਾਂ ਨੂੰ ਪਰਸਪਰ ਠੀਕ ਵਿਉਹਾਰ ਕਰਨ ਦੀ ਪ੍ਰੇਰਨਾ ਦਿੰਦਾ

ਰਹਿੰਦਾ ਸੀ। ਜਦੋਂ ਪਾਂਡਵਾਂ ਨੂੰ ਦੁਰਯੋਧਨ ਨੇ ਲਾਖ ਦੇ ਕਿਲ੍ਹੇ ਵਿਚ ਸਾੜਨ ਦੀ ਵਿਉਂਤ ਘੜੀ ਸੀ ਤਾਂ ਉਦੋਂ ਬਿਦਰ ਹੀ ਉਹਨਾਂ ਨੂੰ ਬਚਾਉਣ ਵਾਲਾ ਸੀ। ਜਦੋਂ ਦੁਸ਼ਾਸਨ ਦਰੋਪਤੀ ਨੂੰ ਬੇਪੱਤ ਕਰਨ ਲਈ ਰਾਜ ਸਭਾ ਵਿਚ ਲਿਆਇਆ, ਉਦੋਂ ਬਿਦਰ ਨੇ ਹੀ ਇਸ ਕੁਕਰਮ ਵਿਰੁੱਧ ਆਵਾਜ਼ ਉਠਾਈ ਸੀ। G_Ma

ਪਾਂਡਵ ਜਦੋਂ ਕੌਰਵਾਂ ਅੱਗੇ ਆਪਣਾ ਸਭ ਕੁਝ ਹਾਰ ਗਏ ਤਾਂ ਕ੍ਰਿਸ਼ਨ ਜੀ ਨੂੰ ਇਹਨਾਂ (84 'ਤੇ ਤਰਸ ਆਇਆ। ਆਪ ਜੀ ਪੰਜ ਪਿੰਡਾਂ ਦਾ ਰਾਜ ਪਾਂਡਵਾਂ ਨੂੰ ਦਿਵਾਉਣ ਲਈ ਰਾਜਾ ਦੁਰਯੋਧਨ ਪਾਸ ਗਏ। ਦੁਰਯੋਧਨ ਨੇ ਕੁਝ ਵੀ ਨਾ ਦੇਣ ਲਈ ਪਹਿਲਾਂ ਹੀ ਆਪਣਾ ਮਨ ਬਣਾਇਆ ਹੋਇਆ ਸੀ। ਜਦੋਂ ਉਸ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਮੇਰੇ ਪਾਸ ਇਸ ਮਨੋਰਥ ਲਈ ਆ ਰਹੇ ਹਨ ਤਾਂ ਉਹ ਹਾਥੀ ਘੋੜੇ ਦੇਖਣ ਦੇ ਬਹਾਨੇ ਰਾਜ ਸਭਾ ਵਿਚੋਂ ਉੱਠ ਕੇ ਬਾਹਰ ਚਲਾ ਗਿਆ। ਕ੍ਰਿਸ਼ਨ ਜੀ ਵੀ ਰਾਜੇ ਦੀ ਨੀਤੀ ਤਾੜ ਗਏ ਅਤੇ ਬਿਦਰ ਦੇ ਉੱਚ ਆਚਰਨ ਨੂੰ ਮੁੱਖ ਰਖਦਿਆਂ ਆਪ ਰਾਜਾ ਦੁਰਯੋਧਨ ਦੇ ਮਹਿਲ ਵਿਚ ਠਹਿਰਨ ਦੀ ਬਜਾਏ ਬਿਦਰ ਦੇ ਘਰ ਚਲੇ ਗਏ। ਉਸ ਨੇ ਬੜਾ ਆਦਰ ਕੀਤਾ ਅਤੇ ਸਾਗ ਆਦਿ ਨਾਲ ਸਾਦਾ ਭੋਜਨ ਬੜੇ ਪ੍ਰੇਮ ਨਾਲ ਛਕਾਇਆ। ਇਸ ਗੱਲ ਦਾ ਜਦੋਂ ਦੁਰਯੋਧਨ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਸਾਡੇ ਸ਼ਾਹੀ ਮਹਿਲਾਂ ਨੂੰ ਛੱਡ ਕੇ ਬਿਦਰ ਦੇ ਘਰ ਠਹਿਰੇ ਹਨ ਤਾਂ ਇਸ ਨੇ ਬੜਾ ਬੁਰਾ ਮਨਾਇਆ। ਭਾਈ ਸਾਹਿਬ ਲਿਖਦੇ ਹਨ :—

***ਆਇਆ ਸੁਣਿਆ ਬਿਦਰ ਦੇ, ਬੋਲੈ ਦੁਰਜੋਧਨੁ ਹੋਇ ਰੁਖਾ।***
***ਘਰ ਅਸਾਡੇ ਛਡਿ ਕੈ, ਗੋਲੇ ਦੇ ਘਰਿ ਜਾਹਿ ਕਿ ਸੁਖਾ।***

(ਵਾਰ ੧੦, ਪਉੜੀ ੭)

ਭਗਤ ਕਬੀਰ ਜੀ ਦਾ ਸ਼ਬਦ ਜੋ ਇਸ ਪ੍ਰਸੰਗ ਨੂੰ ਪ੍ਰਗਟ ਕਰਦਾ ਹੈ :—

***ਰਾਜਨ ਕਉਨੁ ਤੁਮਾਰੈ ਆਵੈ॥***
***ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ॥੧॥ ਰਹਾਉ॥***
***ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥***
***ਤੁਮਰੋ ਦੂਧੁ ਬਿਦਰ ਕੋ ਪਾਨ੍ਹੋ, ਅੰਮ੍ਰਿਤੁ ਕਰਿ ਮੈ ਮਾਨਿਆ॥ ੧॥***
***ਖੀਰ ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ॥***
***ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥੨॥੯॥***

(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੧੧੦੫)

ਹੇ ਰਾਜਨ (ਦੁਰਯੋਧਨ) ! ਤੇਰੇ ਪਾਸ ਕੌਣ ਆਵੇ ? ਭਾਵ (ਤੇਰੇ ਵਿਚ) ਪ੍ਰੇਮ ਨਹੀਂ ਹੈ। ਮੈਂ ਬਿਦਰ ਦਾ ਇਹੋ ਜਿਹਾ ਪਿਆਰ ਵੇਖਿਆ ਹੈ (ਜਿਸ ਕਰਕੇ) ਉਹ ਗ਼ਰੀਬ ਮੈਨੂੰ ਬਹੁਤ ਹੀ ਚੰਗਾ ਲੱਗਦਾ ਹੈ।

I_S

)

ਹੇ ਰਾਜਨ ! ਤੂੰ ਹਾਥੀ ਵੇਖ ਕੇ, ਇਸ ਭਰਮ ਕਰਕੇ ਹੀ ਪ੍ਰਮੇਸ਼ਰ ਨੂੰ ਭੁੱਲਿਆ ਪਿਆ ਹੈਂ, ਤੂੰ ਸ੍ਰੀ ਭਗਵਾਨ ਨੂੰ ਜਾਣਿਆ ਹੀ ਨਹੀਂ। ਇਸ ਲਈ ਹੇ ਰਾਜਨ ! ਇਕ ਪਾਸੇ ਤੇਰਾ ਦੁੱਧ ਪੀਣਾ ਮੈਂ ਛੱਡ ਦਿੱਤਾ ਹੈ ਅਤੇ ਦੂਜੇ ਪਾਸੇ ਬਿਦਰ ਦਾ ਪਾਣੀ ਮੈਂ ਅੰਮ੍ਰਿਤ ਕਰਕੇ ਮੰਨਿਆ ਹੈ, (ਭਾਵ ਪੀਤਾ ਹੈ)। ਹੇ ਰਾਜਨ ! ਬਿਦਰ ਦੇ ਘਰ ਦਾ ਸਾਗ ਮੈਨੂੰ ਖੀਰ ਦੇ ਸਮਾਨ ਰਸਦਾਇਕ ਲੱਗਾ ਹੈ, ਕਿਉਂਕਿ ਬਿਦਰ ਦਾ ਸੰਗ ਕਰਕੇ ਮੇਰੀ ਰਾਤ (ਪਰਮੇਸ਼ਰ ਦੇ) ਗੁਣ ਗਾਉਂਦਿਆਂ ਗੁਜ਼ਰੀ ਹੈ। ਕਬੀਰ ਦਾ ਮਾਲਕ ਅਨੰਦਮਈ ਚੋਜ ਕਰਨ ਵਾਲਾ ਹੈ। ਉਸ ਨੇ ਕਿਸੇ ਦੀ (ਉੱਚੀ-ਨੀਵੀਂ) ਜਾਤ ਨਹੀਂ ਮੰਨੀ। (ਭਾਵ ਪ੍ਰਭੂ ਜਾਤ-ਅਜਾਤ ਨਹੀਂ ਵੇਖਦਾ, ਉਹ ਤਾਂ ਭਾਉ-ਭਗਤ ਦਾ ਭੁੱਖਾ ਹੈ।)

ਪਰਮਾਤਮਾ ਦੀ ਪ੍ਰੀਤਿ ਦੇ ਬਰਾਬਰ ਕਿਸੇ ਪ੍ਰੀਤਿ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਸੱਚੀ ਪ੍ਰੀਤ ਕਰਨ ਵਾਲੇ ਨੂੰ ਹਰ ਥਾਂ 'ਤੇ ਹਰੀ ਦੇ ਦਰਸ਼ਨ ਹੁੰਦੇ ਹਨ। ਉਹ ਵਿਸਮਾਦੀ ਰੰਗ ਵਿਚ ਪ੍ਰਮੇਸ਼ਰ ਦੇ ਗੁਣ ਗਾਇਨ ਕਰਦਾ ਰਹਿੰਦਾ ਹੈ।

ਪੰਜਾਬੀ ਬਾਰਹ ਮਾਹਿਆਂ ਅੰਦਰ ਵੱਖ-ਵੱਖ ਕਵੀਆਂ ਨੇ ਅੱਸੂ ਦੇ ਮਹੀਨੇ ਨੂੰ ਇਸ ਤਰ੍ਹਾਂ ਆਪਣੀ ਕਾਵਿ-ਰਚਨਾ ਅੰਦਰ ਦਰਸਾਇਆ ਹੈ।

''ਬਾਰਾਂਮਾਹ ਭਾਈ ਚੰਦਾ ਸਿੰਘ'' ਰਾਹੀਂ ਕਵੀ ਨੇ ਅੱਸੂ ਮਹੀਨੇ ਬਾਰੇ ਆਪਣੇ ਵਿਚਾਰ ਇਸ ਤਰ੍ਹਾਂ ਕਥਨ ਕੀਤੇ ਹਨ :—

ਦੋਹਰਾ॥

***ਅੱਸੂ ਅਸੀਂ ਪਛਾਣਿਆ, ਗੁਰ ਪੂਰਣ ਅਵਤਾਰ।***
***ਗੁਰ ਧਰਮ ਚਲਾਇਆ ਜਗਤ ਵਿਚ, ਹੋਵਨ ਜੈ ਜੈ ਕਾਰ॥੧੬॥***

ਚੌਪਈ॥

***ਅੱਸੂ ਆਸ ਗੁਰਾਂ ਦੀ ਰੱਖੀ, ਨਿਤ ਮੈਂ ਦਰਸ਼ਨ ਦੇਖਾਂ ਅੱਖੀਂ।***
***ਸਤਿਗੁਰ ਨਾਮ ਪਦਾਰਥ ਦਿੱਤਾ, ਬੈਠ ਕਿਨਾਰੇ ਚੱਖੀਂ।***
***ਕੀ ਪਰਵਾਹ ਕਿਸੇ ਦੀ ਓਨਾਂ, ਗੁਰੂ ਜਿਨ੍ਹਾਂ ਦਾ ਪੱਖੀਂ।***
***ਸਤਿਗੁਰ ਬਿਰਦ ਤੁਮਾਰਾ ਕਹੀਏ ਲਾਜ ਬਿਰਦ ਕੀ ਰੱਖੀਂ।***
***ਬਿਰਦ ਬਿਚਾਰ ਕੇ।......*** (ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੭੪)

''ਬਾਰਾਂਮਾਹ ਮੂਸੇ ਮਿਸਕੀ ਕਾ'' ਵਿਚ ਮੂਸੇ ਮਿਸਕੀ ਨੇ ਅੱਸੂ ਮਹੀਨੇ ਬਾਰੇ ਇਸ ਤਰ੍ਹਾਂ ਕਥਨ ਕੀਤਾ ਹੈ :—

***ਅੱਸੂ ਸਾਸ ਸਰੀਰ ਲਾਧੇ ਦੇ, ਰੋਮ ਰੋਮ ਹਰਿ ਰਚਦਾ।***
***ਚਲਨਹਾਰ ਹਕੀਕਤ ਹਰ ਦਮ, ਲੈ ਕਰਿ ਤੋਸਾ ਚਲਦਾ।***

~~~~~~~~~~~~~~~~~~~~~~~~~
~~~~~~~~~~~~~~~~~~~~~~~~~

***ਜਾਲਨ ਹਠ ਤੇ ਤਪਨ ਭੱਠ ਘਟਿ ਵਿਚ, ਢਾਂਢਿ ਬਿਰਹੁ ਦਾ ਬਲਦਾ।***

***ਕਹੁ ਮੂਸਾ ਮਿਸਕੀ ਸੋਈ ਜਾਲਨ, ਪ੍ਰੇਮ ਤਿਨਾਂ ਤਨੁ ਮਲਦਾ ॥੭॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੧੨੯)

"ਬਾਰਾਂਮਾਹ ਵੈਰਾਗ" ਵਿਚ ਕਵੀ ਵਰਿਆਮ ਸਿੰਘ ਨੇ ਅੱਸੂ ਮਹੀਨੇ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ :—

G_Ma

(85

***ਅੱਸੂ ਆਸ ਕਰ ਏਕ ਨਾਮ ਦੀ, ਜੀਹਨੇ ਪਾਰ ਲੰਘੌਣਾ ਹੈ।***

***ਏਹੈ ਜਨਮ ਅਮੋਲਕ ਮੋਤੀ, ਬਾਰ ਬਾਰ ਨਹੀਂ ਔਣਾ ਹੈ।***

***ਜੇ ਤੂੰ ਕਰ ਲਏਂ ਨੇਕ ਕਮਾਈ, ਜਸ ਦੁਨੀਆਂ ਨੇ ਗੌਣਾ ਹੈ।***

***ਦੇਸ ਸੁਧਾਰਾ ਅੰਤ ਤੁਮਾਰਾ, ਪਲੰਘ ਉਜਾੜੀ ਡੌਹਣਾ ਹੈ॥੭॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੩੪੪)

ਦਸਮ ਗ੍ਰੰਥ ਅੰਦਰ ਆਏ ਬਾਰਹ ਮਾਹਾਂ ਵਿਚ ਅੱਸੂ ਦੇ ਮਹੀਨੇ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ :—

ਅੱਸੂ (ਕੁਆਰ) ਦਾ ਮਹੀਨਾ ਸੁਖਦਾਈ ਹੈ, ਪਰ ਪਤੀ ਪਾਸ ਨਾ ਹੋਣ ਕਾਰਨ ਬਿਰਹਨ ਨੂੰ ਸੁੱਖ ਕਿੱਥੋਂ ? ਚਿੱਟੇ-ਚਿੱਟੇ, ਪਤਲੇ-ਪਤਲੇ, ਪਰ ਪਾਣੀ ਤੋਂ ਵਿਰਵੇ ਬੱਦਲ ਆਕਾਸ਼ ਵਿਚ ਘੁੰਮਦੇ ਰਹਿੰਦੇ ਹਨ। ਕਦੇ ਉੱਚੇ ਹੋ ਅਟਾਰੀਆਂ ਨੂੰ ਛੂੰਹਦੇ ਤੇ ਕਦੀ ਸਰੋਵਰ ਵਿਚ ਪੈਂਦੇ ਦਿੱਸਦੇ ਹਨ। ਇਹ ਦ੍ਰਿਸ਼ ਵੇਖ ਕੇ ਦਿਲ ਮੂੰਹ ਨੂੰ ਆ ਜਾਂਦਾ ਹੈ। ਪ੍ਰੇਮ ਨਾਲ ਸਜੀ ਪ੍ਰੇਮਣ ਦੀ ਕਸਕ ਹੋਰ ਵੱਧ ਜਾਂਦੀ ਹੈ, ਪਰ ਉਸ ਦੇ ਮਨ ਵਿਚ ਖਿੱਚ ਨਹੀਂ ਪੈਂਦੀ :—

***ਮਾਸ ਕੁਆਰ ਚਢਯੋ ਬਲੁ ਧਾਰਿ, ਪੁਕਾਰ ਰਹੀ ਨ ਮਿਲੇ ਸੁਖਦਾਈ।***

***ਸੇਤ ਘਟਾ ਅਰੁ ਰਾਤਿ ਛਟਾ, ਸਰ ਤੁੰਗ ਅਟਾ ਸਿਮਕੈ ਦਰਸਾਈ।***

***ਨੀਰ ਬਿਹੀਨ ਫਿਰੈ ਨਭਿ ਛੀਨ, ਸੁ ਦੇਖਿ ਅਧੀਨ ਭਯੋ ਹੀਯ ਰਾਈ।***

***ਪ੍ਰੇਮ ਛਕੀ ਤਿਨ ਸੋਂ ਬਿਥਕਯੋ, ਟਸਕਯੋ ਨ ਹੀਯੋ ਕਸਕਯੋ ਨ ਕਸਾਈ॥੯੨੦॥***

(ਦਸਮ ਗ੍ਰੰਥ, ਅੰਗ ੩੭੭, ਸਤਿਬੀਰ ਸਿੰਘ ਬਾਰਹ ਮਾਹ ਤਿੰਨੇ, ਪੰਨਾ ੧੯)

ਜਗਤ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੁਖਾਰੀ ਰਾਗੁ ਦੇ ਬਾਰਹ ਮਾਹਾ ਅੰਦਰ, ਅੱਸੂ ਦੇ ਮਹੀਨੇ ਰਾਹੀਂ ਬਖ਼ਸ਼ਿਸ਼ ਕਰਦਿਆਂ ਕਿਹਾ ਹੈ ਕਿ :—

ਅੱਸੂ ਦੇ ਮਹੀਨੇ ਵਿਚ (ਜੀਵ-ਇਸਤ੍ਰੀ ਤਰਲੇ ਲੈਂਦੀ ਹੋਈ ਆਖਦੀ ਹੈ) ਹੇ (ਮੇਰੇ) ਪਿਆਰੇ ! (ਤੁਸੀਂ ਘਰ) ਆਉ (ਤੁਹਾਡੇ ਮਿਲਾਪ ਤੋਂ ਬਿਨਾ) ਜੀਵ-ਇਸਤ੍ਰੀ ਹਉਕੇ ਲੈ ਲੈ ਕੇ ਮਰ ਰਹੀ ਹੈ। (ਪਤੀ ਨੂੰ) ਤਾਂ ਹੀ ਮਿਲਿਆ ਜਾ ਸਕਦਾ ਹੈ (ਜੇ) ਪ੍ਰਭੂ (ਪਤੀ ਆਪ) ਮੇਲੇ, (ਪਰ ਜੀਵ-ਇਸਤਰੀ) ਦ੍ਵੈਤ ਭਾਵ ਵਿਚ (ਫਸ ਕੇ) ਕੁਰਾਹੇ ਪੈ ਗਈ ਹੈ। ਦ੍ਵੈਤ ਭਾਵ ਵਿਚ ਖੱਜਲ ਖੁਆਰ ਹੋ ਰਹੀ ਹੈ, ਤਾਂ ਹੀ ਪਤੀ (ਪਰਮਾਤਮਾ) ਨੇ ਛੱਡ ਦਿੱਤੀ ਹੈ। (ਜਿਵੇਂ) ਪਿਲਛੀ

ਤੇ ਸਰਕੜੇ ਨੂੰ (ਚਿੱਟੇ) ਫੁੱਲ (ਪੈ ਗਏ ਹਨ), ਤਿਵੇਂ (ਜੀਵ-ਇਸਤ੍ਰੀ ਦੇ ਕੇਸ ਵੀ ਚਿੱਟੇ ਹੋ ਗਏ ਹਨ ਭਾਵ ਬੁਢੇਪਾ ਆ ਗਿਆ ਹੈ)। ਅੱਗੇ ਗਰਮੀ ਦੀ ਰੁੱਤ (ਵਿਛੋੜੇ ਵਿਚ) ਮਸਾਂ ਕੱਟੀ ਸੀ, ਉਸ ਪਿਛੋਂ ਸਰਦੀ ਦੀ ਰੁੱਤ (ਆਈ ਹੈ, ਇਸ) ਕੌਤਕ ਨੂੰ ਵੇਖ ਕੇ (ਮੇਰਾ) ਮਨ ਡੋਲ ਰਿਹਾ ਹੈ।

ਸਭ ਪਾਸੇ ਦਰੱਖ਼ਤਾਂ ਦੀਆਂ ਸ਼ਾਖ਼ਾਂ ਹਰੀਆਂ ਹੋ ਰਹੀਆਂ ਹਨ। ਹਰਿਆਵਲ ਹੀ ਹਰਿਆਵਲ ਹੈ, ਧਰਤੀ ਬਨਾਸਪਤੀ ਸਰਸਬਜ਼ ਦਿੱਸਦੀ ਹੈ। ਕੁਦਰਤ ਦੇ ਰੰਗ ਵੇਖ ਕੇ ਇਹ ਆਸ ਬੱਝਦੀ ਹੈ ਕਿ ਜੋ ਫਲ ਸਹਿਜ ਨਾਲ ਪੱਕਦਾ ਹੈ, ਉਹ ਮਿੱਠਾ ਹੁੰਦਾ ਹੈ। ਗੁਰੂ ਜੀ ਇਸਤਰੀ ਦੇ ਰੂਪ ਵਿਚ ਬੇਨਤੀ ਕਰਦੇ ਹਨ ਕਿ ਹੇ ਪਿਆਰੇ ! ਅੱਸੂ ਦੇ ਮਹੀਨੇ ਵਿਚ ਤੁਸੀਂ ਆ ਮਿਲੋ ਕਿਉਂਕਿ ਸਤਿਗੁਰੂ ਵਿਚੋਲੇ ਹੋ ਗਏ ਹਨ।

***ਅਸੁਨਿ ਆਉ ਪਿਰਾ, ਸਾ ਧਨ ਝੂਰਿ ਮੁਈ॥***
***ਤਾ ਮਿਲੀਐ ਪ੍ਰਭ ਮੇਲੇ, ਦੂਜੈ ਭਾਇ ਖੁਈ॥***
***ਝੂਠਿ ਵਿਗੁਤੀ ਤਾਂ ਪਿਰ ਮੁਤੀ, ਕੁਕਹ ਕਾਹ ਸਿ ਫੁਲੇ॥***
***ਆਗੈ ਘਾਮ ਪਿਛੈ ਰੁਤਿ ਜਾਡਾ, ਦੇਖਿ ਚਲਤ ਮਨੁ ਡੋਲੇ॥***
***ਦਹ ਦਿਸਿ ਸਾਖ ਹਰੀ ਹਰੀਆਵਲ, ਸਹਜਿ ਪਕੈ ਸੋ ਮੀਠਾ॥***
***ਨਾਨਕ, ਅਸੁਨਿ ਮਿਲਹੁ ਪਿਆਰੇ, ਸਤਿਗੁਰ ਭਏ ਬਸੀਠਾ॥੧੧॥***

(ਅੰਗ ੧੧੦੮-੯)

ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗੁ ਦੇ ਬਾਰਹ ਮਾਹਾ ਅੰਦਰ ਅੱਸੂ ਦੇ ਮਹੀਨੇ ਰਾਹੀਂ ਇਸ ਤਰ੍ਹਾਂ ਬਖ਼ਸ਼ਿਸ਼ ਕੀਤੀ ਹੈ :—

## ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥

ਅੱਸੂ ਦੁਆਰਾ ਉਪਦੇਸ਼ ਹੈ ਕਿ ਪ੍ਰੇਮ ਇਤਨਾ ਉਮਡਿਆ ਹੈ, ਭਾਵ ਪ੍ਰੇਮ ਨੇ ਐਸਾ ਉਛਾਲਾ ਮਾਰਿਆ ਹੈ ਕਿ ਪਿਆਰੇ ਹਰੀ ਪ੍ਰਭੂ ਜੀ ਨੂੰ ਕਿਵੇਂ ਜਾ ਕੇ ਮਿਲੀਏ।

ਇਸ ਸੰਬੰਧ ਵਿਚ ਗੁਰਬਾਣੀ ਦੇ ਵੱਖ-ਵੱਖ ਪ੍ਰਮਾਣ ਹੇਠ ਲਿਖੇ ਅਨੁਸਾਰ ਹਨ :—

***੧. ਚਾਤ੍ਰਿਕੁ ਚਾਹਤ ਮੇਹੁ॥*** (ਅੰਗ ੮੩੮)

***੨. ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***

(ਅੰਗ ੭੦੮)

***੩. ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ***
***ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ॥***

(ਅੰਗ ੪੬੨)

~~~~~~~~~~~~~~~~~~~~~~~~~
~~~~~~~~~~~~~~~~~~~~~~~~~

੪. ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ॥

(ਅੰਗ ੧੨੮੪)

ਅਤੇ ਦੂਸਰਾ ਜ਼ਿਕਰ ਚਕਵੀ ਦਾ ਕੀਤਾ ਹੈ :— G_Mal

੧. ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ। (86)

(ਵਾਰ ੨੭, ਪਉੜੀ ੪)

੨. ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੀ॥ ਮਿਲੈ ਪਿਆਰੇ ਸਭ ਦੁਖ ਤਿਆਗੀ॥

(ਅੰਗ ੧੬੪)

੩. ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ॥

(ਅੰਗ ੪੫੫)

੪. ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ॥
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ॥

(ਅੰਗ ੧੨੭੩)

ਤੀਸਰੇ ਦ੍ਰਿਸ਼ਟਾਂਤ ਰਾਹੀਂ ਮੱਛੀ ਦਾ ਜਲ ਨਾਲ ਪ੍ਰੇਮ ਵਰਨਣ ਕੀਤਾ ਹੈ :—

੧. ਮੀਨੇ ਪ੍ਰੀਤਿ ਭਈ ਜਲਿ ਨਾਇ॥

(ਅੰਗ ੧੬੪)

੨. ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ॥

(ਅੰਗ ੧੧੨੨)

੩. ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥

(ਅੰਗ ੭੦੮)

੪. ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥

(ਅੰਗ ੬੫੮)

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥

(ਅੰਗ ੭੦੮)

ਇਸੇ ਤਰ੍ਹਾਂ ਦ੍ਰਿਸ਼ਟਾਂਤ ਹਰੀ ਦੇ ਸੱਚੇ ਪ੍ਰੇਮੀ ਗੁਰਸਿੱਖ, ਸੰਤ, ਭਗਤ ਦਾ ਦਿੱਤਾ ਹੈ :—

***੧. ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***

(ਅੰਗ ੭੦੮)

***੨. ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ॥***

(ਵਾਰ ੨੭, ਪਉੜੀ ੪)

***੩. ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥***

(ਅੰਗ ੬੯੩)

***੪. ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥***

(ਅੰਗ ੭੫੭-੫੮)

***੫. ਹਰਿ ਪ੍ਰੇਮ ਭਗਤ ਕੋ ਨੇਹਿ॥***

## ਸਾਖੀ—ਪਰੇਮੇ ਕੋੜ੍ਹੀ ਦੀ

ਇਕ ਅਮੀਰ ਸ਼ਾਹੂਕਾਰ ਦਾ ਇਕਲੌਤਾ ਪੁੱਤਰ ਸੀ। ਮਾਤਾ ਪਿਤਾ ਨੇ ਬੜੀਆਂ ਰੀਝਾਂ ਤੇ ਸੱਧਰਾਂ ਨਾਲ ਉਸ ਦੀ ਪਾਲਣਾ ਕੀਤੀ। ਬਹੁਤ ਪਿਆਰਾ ਹੋਣ ਦੇ ਕਾਰਣ ਨਾਮ ਹੀ ਉਸ ਦਾ ਪਰੇਮ ਚੰਦ ਰੱਖ ਦਿੱਤਾ। ਛੋਟੀ ਉਮਰ ਵਿਚ ਅਮੀਰ ਘਰਾਣੇ ਦੀ ਲੜਕੀ ਨਾਲ ਸ਼ਾਦੀ ਕਰ ਦਿੱਤੀ। ਸੰਤ ਕ੍ਰਿਪਾਲ ਸਿੰਘ ਜੀ ਸੱਤੋ ਵਾਲੀ ਗਲੀ ਨੇ ਅਮੀਰ ਭੰਡਾਰ ਵਿਚ ਇਸ ਦੀ ਪਹਿਲੀ ਸ਼ਾਦੀ ਦਾ ਜ਼ਿਕਰ ਕੀਤਾ ਹੈ, ਪਰ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਦੀ ਪਹਿਲੀ ਸ਼ਾਦੀ ਦਾ ਜ਼ਿਕਰ ਨਹੀਂ ਆਇਆ। ਸੀਂਹੇ ਦੀ ਪੁੱਤਰੀ ਨਾਲ ਸ਼ਾਦੀ ਕਰਨ ਦਾ ਹੀ ਜ਼ਿਕਰ ਆਇਆ ਹੈ। ਧਨ ਪਦਾਰਥ ਪਹਿਲਾਂ ਹੀ ਬੜਾ ਸੀ, ਫਿਰ ਸੁਹਰੇ ਘਰੋਂ ਵੀ ਆ ਗਿਆ। ਸਮੇਂ ਅਨੁਸਾਰ ਮਾਤਾ ਪਿਤਾ ਬੁੱਢੇ ਹੋ ਗਏ। ਸਾਵਣ ਮਹੀਨੇ ਦੇ ਡੱਡੂਆਂ ਅਤੇ ਮਿੱਠੇ ਉੱਤੇ ਮੱਖੀਆਂ ਵਾਂਗੂੰ ਖ਼ੁਸ਼ਾਮਦੀ ਲੋਕ ਤੇ ਯਾਰਾਂ ਦੋਸਤਾਂ ਦੀ ਢਾਣੀ ਹਮੇਸ਼ਾ ਪਾਸ ਹੀ ਬੈਠੀ ਰਿਹਾ ਕਰੇ। ਕੁਸੰਗਤ ਦੇ ਅਸਰ ਨੇ ਜੂਏ ਤੇ ਸ਼ਰਾਬ ਦੀ ਆਦਤ ਪ੍ਰਪੱਕ ਕਰ ਦਿੱਤੀ। ਸ਼ਰਾਬ ਦੇ ਆਸਰੇ ਹੋਰ ਵੀ ਬਹੁਤ ਸਾਰੇ ਔਗੁਣ ਆਉਣੇ ਸ਼ੁਰੂ ਹੋ ਗਏ।

ਸਰੀਰ 'ਤੇ ਕੁਸ਼ਟ ਦਾ ਰੋਗ ਸ਼ੁਰੂ ਹੋ ਗਿਆ। ਯਾਰ ਤੇ ਦੋਸਤ ਹੁਣ ਫ਼ਸਲ ਕੱਟਣ ਤੋਂ ਮਗਰੋਂ ਬਟੇਰਿਆਂ ਸਮਾਨ ਦੌੜ ਗਏ। ਹੌਲੀ-ਹੌਲੀ ਦੌਲਤ ਵੀ ਸਾਥ ਛੱਡ ਗਈ। ਪਰੇਮ ਚੰਦ ਤੋਂ ਇਕੱਲਾ ਪਰੇਮਾ ਰਹਿ ਗਿਆ। ਘਰ ਦੇ ਸੰਬੰਧੀ ਵੀ ਨਫ਼ਰਤ ਕਰਨ ਲੱਗ ਪਏ। ਘਰਵਾਲੀ ਨੂੰ ਜੇ ਕੋਈ ਬਚਨ ਕਹੇ ਤਾਂ ਅੱਗੋਂ ਉਹ ਚਾਰ ਸੁਣਾਵੇ।

ਇਕ ਸਮੇਂ ਕੋਈ ਮਖ਼ੌਲ ਦਾ ਬਚਨ ਕਹਿ ਬੈਠਾ, ਤਾਂ ਅੱਗੋਂ ਘਰਵਾਲੀ ਨੇ ਕਿਹਾ— ਤੂੰ ਕੀ ਬੋਲਣ ਨੂੰ ਮਰਦਾ ਹੈਂ, ਤੈਨੂੰ ਪਤਾ ਨਹੀਂ ਛੂਤ ਦੀ ਬੀਮਾਰੀ ਨਾਲ ਤੇਰਾ ਸਰੀਰ ਗਲਦਾ

ਜਾ ਰਿਹਾ ਹੈ। ਹੁਣ ਅਸੀਂ ਤੇਰੀ ਛੱਪਰੀ ਪਿੰਡੋਂ ਬਾਹਰ ਪਾ ਕੇ ਉਥੇ ਛੱਡ ਆਉਣਾ ਹੈ।

ਘਰਵਾਲੀ ਦੇ ਇਹ ਬਚਨ ਇਸ ਨੂੰ ਤੀਰਾਂ ਸਮਾਨ ਲੱਗੇ। ਮਨ ਵਿਚ ਸੋਚਿਆ ਕਿ ਹੋਰ ਯਾਰ ਦੋਸਤ ਤਾਂ ਪਹਿਲਾਂ ਹੀ ਚੋਪੜੀ ਪ੍ਰੀਤੀ ਕਰਨ ਵਾਲੇ ਸਨ, ਪਰ ਘਰਵਾਲੀ ਵੀ ਅੱਜ ਇਸ ਤਰ੍ਹਾਂ ਦਾ ਬੋਲ ਬੋਲਦੀ ਹੈ। ਇਸ ਜੀਵਨ ਨਾਲੋਂ ਤਾਂ ਮਰਨਾ ਹੀ ਚੰਗਾ ਹੈ। ਚੁੱਪ ਕੀਤਾ ਘਰੋਂ ਬਾਹਰ ਨਿਕਲਿਆ ਕਿ ਕਿਸੇ ਉਜਾੜ ਵਾਲੇ ਖੂਹ ਵਿਚ ਛਾਲ ਮਾਰ ਕੇ ਮਰ ਜਾਵਾਂ।

G_Ma (87

ਜੰਗਲ ਵਿਚ ਜਾ ਪੁੱਜਾ ਅਤੇ ਖੂਹ ਦੀ ਮੌਣ 'ਤੇ ਬੈਠ ਗਿਆ। ਪਾਸ ਹੀ ਇਕ ਰਸਤਾ ਸੀ। ਗੁਰੂ ਕੇ ਸਿੱਖ ਤੀਸਰੇ ਗੁਰੂ ਨਾਨਕ ਜੀ ਦੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਨੂੰ ਜਾ ਰਹੇ ਸਨ। ਇਸ ਨੇ ਸੋਚਿਆ ਕਿ ਇਹਨਾਂ ਨੂੰ ਲੰਘ ਜਾਣ ਦਿਆਂ ਫੇਰ ਛਾਲ ਮਾਰਾਂਗਾ, ਨਹੀਂ ਤਾਂ ਇਹ ਮੈਨੂੰ ਕੱਢ ਲੈਣਗੇ। ਜਦੋਂ ਸੰਗਤ ਪਾਸ ਪੁੱਜੀ ਤਾਂ ਇਹ ਸ਼ਬਦ ਪੜ੍ਹ ਰਹੀ ਸੀ-

***ਸਾਹਿਬੁ ਨਿਤਾਣਿਆ ਕਾ ਤਾਣੁ॥ ਨਿਮਾਣਿਆ ਕਾ ਮਾਣ ਸਾਹਿਬ॥***

ਵਾਰ-ਵਾਰ ਸੰਗਤ ਪੜ੍ਹ ਰਹੀ ਸੀ। ਇਸ ਤੁਕ ਨੇ ਇਸ ਦੇ ਤੜਫਦੇ ਮਨ ਨੂੰ ਸ਼ਾਂਤ ਕੀਤਾ। ਗਹੁ ਨਾਲ ਫੇਰ ਸੁਣਿਆ, ਮਨ ਫਿਰ ਗਿਆ। ਇਤਨੇ ਨੂੰ ਸੰਗਤ ਪਾਸ ਆ ਗਈ ਤਾਂ ਪ੍ਰੇਮੇ ਨੇ ਕਿਹਾ ਕਿ ਮੇਰੇ ਵਰਗੇ ਨਿਤਾਣਿਆਂ ਦੇ ਵੀ ਤਾਣ ਹਨ ? ਸੰਗਤ ਨੇ ਕਿਹਾ, ਹਾਂ।

ਪਰੇਮੇ ਨੇ ਫੁਟ ਫੁਟ ਕੇ ਸੰਗਤ ਅੱਗੇ ਆਪਣਾ ਦੁੱਖ ਪ੍ਰਗਟ ਕੀਤਾ। ਸੰਗਤ ਨੂੰ ਤਰਸ ਆ ਗਿਆ। ਇਸ ਨੂੰ ਨਾਲ ਲੈ ਕੇ ਗੋਇੰਦਵਾਲ ਵਿਖੇ ਪੁੱਜੇ ਅਤੇ ਹਜ਼ੂਰ ਦੇ ਦਰਬਾਰ ਤੋਂ ਬਾਹਰ ਹੀ ਛੱਡ ਦਿੱਤਾ, ਜਿਥੇ ਕੁਸ਼ਟੀ ਤੇ ਹੋਰ ਰੋਗ ਵਾਲੇ ਰੋਗੀ ਬੈਠੇ ਰਹਿੰਦੇ ਸਨ। ਗੁਰੂ ਦੇ ਲੰਗਰੋਂ ਇਨ੍ਹਾਂ ਨੂੰ ਪ੍ਰਸ਼ਾਦਾ ਏਥੇ ਹੀ ਪਹੁੰਚਦਾ ਸੀ। ਇਸ ਪਰੇਮੇ ਨੇ ਗੁਰੂ ਜੀ ਦੇ ਦੂਰੋਂ ਦਰਸ਼ਨ ਕੀਤੇ, ਧੂੜ ਮਸਤਕ ਨੂੰ ਲਾਈ ਤੇ ਮਸਤੀ ਵਿਚ ਗਾਵਣ ਲੱਗ ਪਿਆ-

***ਸੁਨੋਂ ਜਹਾਨਾ ਕਹੌ ਬਡੇਰ। ਮੇਰਾ ਗਇਆ ਕਲੋਟਾ ਲਧਾ ਫੇਰ॥***

ਹਰ ਸਮੇਂ ਇਹੋ ਹੀ ਪੜ੍ਹਦਾ ਰਹਿੰਦਾ ਹੈ। ਸਿੱਖ ਸੁਣ ਕੇ ਬੜੇ ਪ੍ਰਸੰਨ ਹੁੰਦੇ ਤੇ ਉਸ ਦੇ ਪਾਸੋਂ ਵਾਰ ਵਾਰ ਪੜ੍ਹਾਉਂਦੇ ਹਨ, ਕਿ ਫਿਰ ਕਹੁ, ਫਿਰ ਕਹੁ। ਸੁਣ ਕੇ ਸਿੱਖਾਂ ਨੂੰ ਤਰਸ ਆਉਂਦਾ ਹੈ ਤੇ ਹਜ਼ੂਰ ਪਾਸ ਬੇਨਤੀ ਕਰਦੇ ਹਨ ਕਿ ਮਹਾਰਾਜ ! ਇਸ ਗਰੀਬੜੇ ਦੁੱਖੀ ਪਰ ਕਿਰਪਾ ਕਰੋ, ਪਰ ਮਹਾਰਾਜ ਸੁਣ ਕੇ ਚੁੱਪ ਕਰ ਛੱਡਦੇ।

ਕਾਫ਼ੀ ਸਮਾਂ ਬਤੀਤ ਹੋ ਗਿਆ। ਅੱਜ ਮਿਹਰਾਂ ਦੇ ਸਾਈਂ ਤਰੁੱਠੇ, ਕਿਹਾ ਕਿ ਕੋਈ ਸਿੱਖ ਜਾਵੇ ਸਾਡੇ ਇਸ਼ਨਾਨ ਵਾਲੇ ਜਲ ਵਿਚ ਪਰੇਮੇ ਦਾ ਇਸ਼ਨਾਨ ਕਰਵਾ ਕੇ ਕਿਸੇ ਕੱਪੜੇ ਵਿਚ ਲਪੇਟ ਕੇ ਸਾਡੇ ਪਾਸ ਲਿਆਵੇ, ਉਸ ਸਿੱਖ ਦੀ ਮਨੋ ਕਾਮਨਾ ਪੂਰੀ ਹੋਵੇਗੀ।

ਹਜ਼ੂਰ ਦਾ ਬਚਨ ਸੁਣ ਕੇ ਇਸੇ ਤਰ੍ਹਾਂ ਹੀ ਕੀਤਾ ਗਿਆ। ਉਸ ਜਲ ਵਿਚ ਇਸ਼ਨਾਨ ਕਰਵਾ ਕੇ ਗੁਰੂ ਜੀ ਪਾਸ ਲੈ ਆਏ। ਉਸ ਵੇਲੇ ਮਹਾਰਾਜ ਨੇ ਸਿੰਘਾਸਨ ਤੋਂ ਉਠ ਕੇ ਆਪਣੇ

ਹੱਥੀਂ ਪ੍ਰੇਮੇ ਦਾ ਮੂੰਹ ਨੰਗਾ ਕੀਤਾ, ਜਦ ਹਜ਼ੂਰ ਦੀ ਦ੍ਰਿਸ਼ਟੀ ਪਈ ਤਾਂ ਸਰੀਰ ਕੰਚਨ ਵਰਗਾ ਸ਼ੁੱਧ ਹੋ ਗਿਆ।

ਸਿੱਖ ਦੇਖ ਕੇ ਹੈਰਾਨ ਹੋ ਗਏ। ਬੇਨਤੀ ਕੀਤੀ—ਮਹਾਰਾਜ ਜੀ ! ਇਹ ਤਾਂ ਹੁਣ ਲਾੜੇ ਵਰਗਾ ਬਣ ਗਿਆ ਹੈ। ਸਤਿਗੁਰੂ ਜੀ ਕਹਿਣ ਲੱਗੇ ਕਿ ਇਹ ਵੀ ਤੁਹਾਡਾ ਬਚਨ ਪੂਰਾ ਕਰ ਦਿੰਦੇ ਹਾਂ। "ਹੈ ਕੋਈ ਅਜਿਹਾ ਸਿੱਖ ਜੋ ਇਸ ਨੂੰ ਆਪਣੀ ਪੁੱਤਰੀ ਦਾ ਨਾਤਾ ਦੇ ਦੇਵੇ ? ਉਸ 'ਤੇ ਸਾਡੀ ਅਤਿਅੰਤ ਪ੍ਰਸੰਨਤਾ ਹੋਵੇਗੀ।"

ਇਹ ਗੱਲ ਸੁਣ ਕੇ ਸਾਰੇ ਸਿੱਖ ਘਬਰਾ ਗਏ ਪਰ ਇੱਕੋ ਸਿੱਖ ਨਿਤਰਿਆ ਜੋ ਉਪਲ ਗੋਤ ਦਾ ਸੀਂਹਾ ਖੱਤਰੀ ਸੀ। ਉਸ ਨੇ ਆਪਣੀ ਲੜਕੀ ਲਿਆ ਕੇ ਹਾਜ਼ਰ ਕਰ ਦਿੱਤੀ। ਹਜ਼ੂਰ ਨੇ ਉਸ ਬੱਚੀ ਦਾ ਪਰੇਮੇ ਨਾਲ ਅਨੰਦ ਕਾਰਜ ਕਰ ਦਿੱਤਾ ਤੇ ਸੀਂਹੇ ਨੂੰ ਨਿਹਾਲ ਕੀਤਾ।

ਸੀਂਹੇ ਦੀ ਘਰਵਾਲੀ ਜੋ ਲੰਗਰ ਵਿਚ ਸੇਵਾ ਕਰਦੀ ਸੀ, ਜਦ ਉਸ ਨੂੰ ਪਤਾ ਲੱਗਾ ਕਿ ਮੇਰੀ ਧੀ ਕੁਸ਼ਟੀ ਨਾਲ ਵਿਆਹ ਦਿੱਤੀ ਹੈ, ਤਾਂ ਉਸੀ ਵੇਲੇ ਉਹ ਦੌੜੀ ਆਈ। ਮਹਾਰਾਜ ਦੇ ਪਾਸ ਆ ਕੇ ਰੋਣ ਲੱਗ ਪਈ ਕਿ ਮੇਰੀ ਧੀ ਕਿਸ ਨਾਲ ਵਿਆਹ ਦਿੱਤੀ ਹੈ ?

ਇਹ ਗੱਲ ਸੁਣ ਕੇ ਹਜ਼ੂਰ ਨੇ ਕਿਹਾ ਕਿ ਇਹ ਲੜਕਾ ਹੁਣ ਸਾਡਾ ਪੁੱਤਰ ਹੋ ਚੁੱਕਾ ਹੈ। ਤੂੰ ਕੋਈ ਫ਼ਿਕਰ ਨਾ ਕਰ। ਅੱਜ ਤੋਂ ਤੇਰੀ ਧੀ ਦਾ ਨਾਮ "ਮੱਥੋ" ਤੇ ਇਸ ਦਾ ਨਾਮ "ਮੁਰਾਰੀ" ਰੱਖ ਦਿੱਤਾ ਹੈ। ਜੋ ਸਿੱਖ 'ਮੱਥੋ ਮੁਰਾਰੀ' ਦਾ ਜਾਪ ਕਰੇਗਾ, ਉਹ ਜਮਾਂ ਨੂੰ ਨਹੀਂ ਦੇਖੇਗਾ।

***ਮਥੋ ਮੁਰਾਰੀ ਸਿਮਰੈ ਨਾਮ। ਪੂਰਨ ਹੋਹਿ ਨਰਨ ਕੇ ਕਾਮ।***

(ਗੁਰਪ੍ਰਤਾਪ ਸੂ: ਗ੍ਰੰਥ, ਰਾਸ ੧, ਅੰਸੂ ੬੦)

ਕਹਿ ਕੇ ਮੰਜੀ ਬਖ਼ਸ਼ ਦਿੱਤੀ। ਧੰਨ ਹਨ ਗੁਰੂ ਅਮਰਦਾਸ ਜੀ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਨਾਲ ਕੁਸ਼ਟੀ ਕੁਸ਼ਟ ਰਹਿਤ ਹੋ ਕੇ ਸਿੱਖੀ ਦਾ ਪ੍ਰਚਾਰਕ ਬਣ ਗਿਆ।

ਸਿੱਖੀ ਪ੍ਰਚਾਰ ਨੂੰ ਜੱਥੇਬੰਦ ਕਰਨ ਲਈ ਗੁਰੂ ਅਮਰਦਾਸ ਜੀ ਨੇ ਦੇਸ਼ ਦੇ ਹਰ ਕੋਨੇ ਵਿਚ ੨੨ ਪ੍ਰਚਾਰ-ਮੰਜੀਆਂ ਕਾਇਮ ਕੀਤੀਆਂ। ਇਨ੍ਹਾਂ ੨੨ ਮੰਜੀਆਂ ਦੇ ਮੁਖੀਏ ਪ੍ਰਚਾਰਕਾਂ ਦੇ ਵਿਚ ਮੁਰਾਰੀ ਪ੍ਰਚਾਰਕ ਸੀ।

ਗੁਰਬਾਣੀ ਪ੍ਰਮਾਣ :

1. ***ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥
   ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥ ੧੫॥***

(ਅੰਗ ੩੨੨)

~~~~~~~~~~~~~~~~~~~~~~~~~
~~~~~~~~~~~~~~~~~~~~~~~~~

੨. ਪ੍ਰੇਮ ਭਗਤਿ ਪ੍ਰਭਿ ਲਾਗੀ॥ ਸੋ ਪਾਏ ਜਿਸੁ ਵਡਭਾਗੀ॥

(ਅੰਗ ੬੨੭)

੩. ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥

(ਅੰਗ ੧੩੬੩) G_Ma

੪. ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥ (88

ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ॥

ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥

(ਅੰਗ ੫੩-੫੪)

੫. ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ॥

ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ॥

(ਅੰਗ ੯੯੬)

ਸਲੋਕ ਮ: ੫ ॥

ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥

ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥ ੧ ॥

## ਮਨਿ ਤਨਿ ਪਿਆਸ ਦਰਸਨ ਘਣੀ
## ਕੋਈ ਆਣਿ ਮਿਲਾਵੈ ਮਾਇ॥

ਹੇ ਮਾਂ ! ਮੇਰੇ ਮਨ ਅਤੇ ਸਰੀਰ ਵਿਚ (ਪਿਆਰੇ ਪ੍ਰਭੂ) ਦੇ ਦਰਸ਼ਨਾਂ ਦੀ ਘਣੀ=ਬਹੁਤੀ ਪਿਆਸ ਲੱਗ ਰਹੀ ਹੈ, (ਹੈ ਕੋਈ ਐਸਾ ਸੰਤ ਜਨ) ਜੋ ਉਸ ਮਾਲਕ ਪ੍ਰਭੂ ਨੂੰ ਲਿਆ ਕੇ ਮੈਨੂੰ ਮਿਲਾ ਦੇਵੇ। ਯਥਾ :—

ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥

(ਅੰਗ ੭੦੩)

(ਅਥਵਾ) :—

ਦਰਸਨ ਕੀ ਪਿਆਸਾ ਘਣੀ ਚਿਤਵਤ ਅਨਿਕ ਪ੍ਰਕਾਰ॥ (ਅੰਗ ੪੩੧)

ਦਰਸ ਤੇਰੇ ਕੀ ਪਿਆਸ ਮਨਿ ਲਾਗੀ॥

ਸਹਜ ਅਨੰਦ ਬਸੈ ਬੈਰਾਗੀ॥ ੩ ॥

(ਅੰਗ ੩੮੯)

~~~~~~~~~~~~~~~~~~~~~~~~~
~~~~~~~~~~~~~~~~~~~~~~~~~

I_S

)

***ਮੇਰੈ ਮਨਿ ਤਨਿ ਪ੍ਰੇਮ ਪਿਰੰਮ ਕਾ, ਬਿਨੁ ਦਰਸਨ ਕਿਉ ਮਨ ਧੀਰ॥ ੧॥***

(ਅੰਗ ੫੬੪)

## ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥

ਪੂਰਨ ਸੰਤ ਜਨ, ਜਿਨ੍ਹਾਂ ਦੀ ਐਸੀ ਅਵਸਥਾ ਹੈ। ਯਥਾ :—

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ ੧॥***

(ਅੰਗ ੩੧੯)

ਐਸੇ ਸੰਤ ਜਨ ਉਹ ਵਾਹਿਗੁਰੂ ਜੀ ਨਾਲ ਪ੍ਰੇਮ ਲਾਉਣ ਵਿਚ ਸਹਾਇਕ ਹੁੰਦੇ ਹਨ, ਇਸ ਵਾਸਤੇ ਮੈਂ ਉਨ੍ਹਾਂ ਸੰਤਾਂ ਦੀ ਚਰਨੀਂ ਲੱਗਦਾ ਹਾਂ।

***ਯਥਾ:—ਸਾਧ ਤੇਰੇ ਕੀ ਚਰਨੀ ਪਾਉ॥***
***ਨਾਨਕ ਕੈ ਮਨਿ ਇਹੁ ਅਨੁਰਾਉ॥ ੧॥***

(ਅੰਗ ੨੮੪)

## ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥

ਹੇ ਭਾਈ ! ਪ੍ਰਭੂ ਮਿਲਾਪ ਤੋਂ ਬਿਨਾਂ ਕਿਵੇਂ ਸਦੀਵੀ ਰਹਿਣ ਵਾਲਾ ਅਟੱਲ ਸੁਖ ਪ੍ਰਾਪਤ ਹੋ ਸਕਦਾ ਹੈ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਦੂਜੀ ਸੁੱਖ ਵਾਲੀ ਥਾਂ ਹੈ ਹੀ ਨਹੀਂ। ਯਥਾ : —

***ਸੁਖੁ ਨਾਹੀ ਬਹੁਤੈ ਧਨਿ ਖਾਟੇ॥***
***ਸੁਖੁ ਨਾਹੀ ਪੇਖੇ ਨਿਰਤਿ ਨਾਟੇ॥***
***ਸੁਖੁ ਨਾਹੀ ਬਹੁ ਦੇਸ ਕਮਾਇ॥***
***ਸਰਬ ਸੁਖਾ ਹਰਿ ਹਰਿ ਗੁਣ ਗਾਇ॥***

(ਅੰਗ ੧੧੪੭)

***ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ॥***
***ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ॥***

(ਅੰਗ ੬੩੦)

## ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥

ਜਿਨ੍ਹਾਂ ਪ੍ਰੇਮੀ ਜਨਾਂ ਜਗਿਆਸੂਆਂ ਨੇ ਉਸ ਪਿਆਰੇ ਦੇ ਪ੍ਰੇਮ-ਰਸ ਨੂੰ ਚਖਿਆ ਹੈ, ਉਹ

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਪੂਰੀ ਤਰ੍ਹਾਂ ਤ੍ਰਿਪਤ ਹੋ ਗਏ। ਭਾਵ ਰੱਜ ਗਏ ਹਨ। ਉਨ੍ਹਾਂ ਦੀ ਐਸੀ ਅਵਸਥਾ ਹੋ ਗਈ ਹੈ। ਯਥਾ :—

*ਰਾਰਾ ਰਸੁ ਨਿਰਸ ਕਰਿ ਜਾਨਿਆ॥*
*ਹੋਇ ਨਿਰਸ ਸੁ ਰਸੁ ਪਹਿਚਾਨਿਆ॥*
*ਇਹ ਰਸ ਛਾਡੇ ਉਹ ਰਸੁ ਆਵਾ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥*

(ਅੰਗ ੩੪੨)



## ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥

ਉਹ ਹੰਕਾਰ ਤਿਆਗ ਕੇ ਭਾਵ—ਨਿੰਮ੍ਰਤਾ ਸਹਿਤ ਹੋ ਕੇ ਬੇਨਤੀ ਕਰਦੇ ਹਨ, ਕਿ ਹੇ ਪ੍ਰਭੂ ! ਸਾਨੂੰ ਆਪਣੇ ਲੜ ਲਾ ਲਵੋ (ਅਥਵਾ) ਆਪਣੀ ਸ਼ਰਣ ਰੂਪ ਅਤੇ ਸਿੱਖੀ ਰੂਪ ਲੜ ਨਾਲ ਲਾ ਲਵੋ ਜੀ। ਯਥਾ :—

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ*
*ਇਹੁ ਬਿਰਦੁ ਸੁਆਮੀ ਸੰਦਾ॥*

(ਅੰਗ ੫੪੪)

*ਸਰਣਿ ਪਰੇ ਕੀ ਰਾਖਹੁ ਸਰਮਾ॥* (ਅੰਗ ੧੨)

*ਨਾਨਕ ਤੁਮਰੇ ਬਾਲ ਗੁਪਾਲਾ॥* (ਅੰਗ ੨੬੦)

## ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥

ਬੇਨਤੀ ਸੁਣ ਕੇ ਜਿਹੜੀਆਂ ਜੀਵ ਰੂਪ ਇਸਤ੍ਰੀਆਂ ਉਸ ਪ੍ਰਭੂ ਪਤੀ ਨੇ ਆਪਣੇ ਨਾਲ ਮਿਲਾ ਲਈਆਂ ਹਨ, ਉਹ ਫਿਰ ਪ੍ਰਭੂ ਪਤੀ ਨਾਲੋਂ ਵਿਛੜ ਕੇ ਹੋਰ ਕਿਸੇ ਪਾਸੇ ਨਹੀਂ ਜਾਂਦੀਆਂ। ਯਥਾ :—

*ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥*

(ਅੰਗ ੨੪੯)

*ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ॥*

(ਅੰਗ ੭੭੮)

## ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥

ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਤੋਂ ਬਿਨਾਂ ਹੋਰ ਦੂਜਾ ਕੋਈ ਆਸਰਾ ਦੇਣ

ਵਾਲਾ ਨਹੀਂ ਹੈ, ਇਸ ਲਈ ਉਹ ਅਕਾਲ ਪੁਰਖ ਦੀ ਸ਼ਰਣਿ ਵਿਚ ਹੀ ਰਹਿੰਦੀਆਂ ਹਨ।

*ਸਤਿਗੁਰ ਆਇਓ ਸਰਣਿ ਤੁਹਾਰੀ॥*
*ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥ ੧॥ ਰਹਾਉ॥*
*ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥*

(ਅੰਗ ੭੧੩)

## ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥ ੮॥

ਅੱਸੂ ਦੇ ਮਹੀਨੇ ਵਿਚ ਉਹ ਹੀ ਜੀਵ ਰੂਪ ਇਸਤ੍ਰੀਆਂ ਸੁਖ ਸਹਿਤ ਵੱਸਦੀਆਂ ਹਨ, ਜਿਨ੍ਹਾਂ ਉੱਤੇ ਹਰੀ ਰਾਜੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਹੁੰਦੀ ਹੈ। ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਤਦ ਹੀ ਹੋਵੇਗੀ ਜੇ ਅਸੀਂ ਉਸ ਦੇ ਹੁਕਮ ਅਨੁਸਾਰ ਹੀ ਜ਼ਿੰਦਗੀ ਢਾਲਾਂਗੇ। ਇਸ ਸ਼ਬਦ ਅੰਦਰ ਪੰਚਮ ਗੁਰਦੇਵ ਦਾ ਬਖ਼ਸ਼ਿਸ਼ ਕੀਤਾ ਜੋ ਉਪਦੇਸ਼ ਸੁਣਿਆ ਹੈ, ਉਸ ਨੂੰ ਹਿਰਦੇ ਅੰਦਰ ਵਸਾਈਏ ਅਤੇ ਉਸ ਅਨੁਸਾਰ ਚਲਣ ਦਾ ਜਤਨ ਕਰੀਏ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



G_M

(9

# ਕਤਿਕਿ ਕਰਮ ਕਮਾਵਣੇ

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ
ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ
ਮਾਇਆ ਭੋਗ ॥ ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ
ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥ ਨਾਨਕ ਕਉ ਪ੍ਰਭ ਰਾਖਿ
ਲੇਹਿ ਮੇਰੇ ਸਾਹਿਬ ਬੰਦੀ ਮੋਚ ॥ ਕਤਿਕ ਹੋਵੈ ਸਾਧਸੰਗੁ ਬਿਨਸਹਿ
ਸਭੇ ਸੋਚ ॥੯॥ (ਅੰਗ ੧੩੫)

ਪਰਮ ਸਤਿਕਾਰ ਯੋਗ ਸਾਧ ਸੰਗਤ ਜੀ ! ਅੱਜ ਕੱਤਕ ਦੇ ਮਹੀਨੇ ਦੀ ਸੰਗਰਾਂਦ ਜਾਣ ਕਰ ਆਪ ਸੰਗਤਾਂ ਗੁਰੂ ਦਰਬਾਰ ਵਿਚ ਇਕੱਤ੍ਰ ਹੋਈਆਂ ਹੋ। ਵੀਚਾਰਾਂ ਦੀ ਪ੍ਰਾਰੰਭਤਾ ਤੋਂ ਪਹਿਲਾਂ ਆਓ ਰਸਨਾ ਪਵਿੱਤਰ ਕਰੀਏ, ਪ੍ਰੇਮ ਸਤਿਕਾਰ ਸਹਿਤ ਬੁਲਾਓ ਫਤਹਿ— ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਇਸ ਮਹੀਨੇ ਅੰਦਰ ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ਼ੁਭ ਕਰਮ ਕਰਨ ਦਾ ਸਾਨੂੰ ਉਪਦੇਸ਼ ਦਿੱਤਾ ਹੈ। ਕਿਹਾ ਹੈ ਕਿ ਹੇ ਮਨੁੱਖ ! ਮਾੜੇ ਕਰਮਾਂ ਦਾ ਫਲ ਤੈਨੂੰ ਦੁੱਖ ਮਿਲੇਗਾ ਫੇਰ ਕਿਸੇ ਨੂੰ ਦੋਸ਼ ਨ ਦੇਣਾ। ਫੇਰ ਤਾਂ "ਦੋਸ ਕਰੰਮਾ ਆਪਣਿਆ" ਹੀ ਹੋਵੇਗਾ।

## ਵਿਸ਼ਾ=ਕਤਿਕਿ ਕਰਮ ਕਮਾਵਣੇ

ਮਨੁੱਖਾ ਜਨਮ ਆਪਾਂ ਨੂੰ ਉੱਤਮ ਕਰਮ ਕਰਨ ਵਾਸਤੇ ਮਿਲਿਆ ਹੈ, ਪਰ ਜੇ ਮਨੁੱਖ ਮਾੜੇ ਕਰਮ ਕਰੇਗਾ ਤਾਂ ਉਸ ਨੂੰ ਉਸ ਦੇ ਆਪਣੇ ਕੀਤੇ ਮਾੜੇ ਕਰਮਾਂ ਦਾ ਫਲ ਭੋਗਣਾ ਪਵੇਗਾ। ਜੇ ਚੰਗੇ ਕਰਮ ਕਰੇਗਾ ਤਾਂ ਇਸ ਨੂੰ ਸੁੱਖ ਮਿਲੇਗਾ। ਜੇ ਮਾੜੇ ਕਰਮ ਕਰੇਗਾ ਤਾਂ ਇਸ ਨੂੰ ਦੁੱਖ ਮਿਲੇਗਾ। ਵੈਸੇ ਜੈਸੇ ਕਰਮ ਮਨੁੱਖ ਕਰਦਾ ਹੈ ਤੈਸਾ ਹੀ ਉਸ ਦਾ ਸੰਸਾਰ ਵਿਚ ਨਾਮ ਪੈ ਜਾਂਦਾ ਹੈ। ਦਸਮੇਸ਼ ਪਿਤਾ ਜੀ ਦਾ ਫ਼ੁਰਮਾਣ ਹੈ :—

***ਸਾਧ ਕਰਮ ਜੋ ਪੁਰਖ ਕਮਾਵੈ॥***
***ਨਾਮ ਦੇਵਤਾ ਜਗਤ ਕਹਾਵੈ॥***
***ਕੁਕ੍ਰਿਤ ਕਰਮ ਜੇ ਜਗ ਮੈ ਕਰਹੀ॥***
***ਨਾਮ ਅਸੁਰ ਤਿਨਕੋ ਸਭ ਧਰਹੀ॥***

(ਦਸਮ ਗ੍ਰੰਥ, ਬਚਿੱਤ੍ਰ ਨਾਟਕ, ਪਾ: ੧੦)

ਮਨੁੱਖੀ ਜਾਮੇ ਵਿਚ ਹੀ ਚੰਗੇ ਕਰਮ ਕਰਕੇ ਜੀਵਨ ਸਫਲਾ ਕੀਤਾ ਜਾ ਸਕਦਾ ਹੈ।

ਪੰਡਤ ਗੁਲਾਬ ਸਿੰਘ ਜੀ ਨੇ ਲਿਖਿਆ ਹੈ ਕਿ ਮਨੁੱਖ ਚਾਹੇ ਪੁੰਨ ਕਰਮ ਕਰਦਾ ਹੈ, ਚਾਹੇ ਪਾਪ ਕਰਦਾ ਹੈ, ਦੋਵੇਂ ਹੀ ਬੰਧਨ ਰੂਪ ਹਨ। ਇਕ ਮਨੁੱਖ ਨੂੰ ਲੋਹੇ ਦੀਆਂ ਬੇੜੀਆਂ ਨਾਲ ਬੰਨ੍ਹ ਦਿੱਤਾ ਜਾਵੇ ਅਤੇ ਦੂਜੇ ਮਨੁੱਖ ਨੂੰ ਸੋਨੇ ਦੀਆਂ ਬੇੜੀਆਂ (ਜ਼ੰਜੀਰਾਂ) ਨਾਲ ਬੰਨ੍ਹ ਦਿੱਤਾ ਜਾਵੇ, ਪਰ ਹਨ ਤਾਂ ਦੋਵੇਂ ਹੀ ਬੰਧਨ ਰੂਪ।

***ਪਾਪ ਕਰਮ ਹੈ ਲੋਹ ਕੀ ਪੁੰਨ ਸੁਵਰਨ ਕੀ ਜਾਨ॥***
***ਦੋਨੋ ਬੰਧਨ ਰੂਪ ਹੈ ਨਿਹਚੇ ਲੇਹੁ ਪਛਾਨ॥***

(ਮੋਖਸ਼ ਪੰਥ)

ਮਨੁੱਖੀ ਸਰੀਰ ਕਰਮ-ਜੂਨੀ ਹੈ, ਇਸ ਤੋਂ ਬਿਨਾਂ ਬਾਕੀ ਪਸ਼ੂ ਆਦਿ ਜੂਨਾਂ ਨੂੰ ਭੋਗ-ਜੂਨੀ ਮੰਨਿਆ ਹੈ। ਕਰਮ ਕਰਕੇ ਹੀ ਮਨੁੱਖ ਗੁਰੂ (ਪ੍ਰਮੇਸ਼ਰ) ਦੇ ਨੇੜੇ ਹੈ ਅਤੇ ਕਰਮ ਕਰਕੇ

ਹੀ ਦੂਰ ਹੋ ਜਾਂਦਾ ਹੈ। ਮਾੜੇ ਕਰਮ ਕਰਕੇ ਮਨੁੱਖ ਬੰਧਨਾਂ ਵਿਚ ਫਸ ਜਾਂਦਾ ਹੈ। ਚੰਗੇ ਕਰਮ ਕਰਕੇ ਜੀਵ ਦਾ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਕਰਮ ਇਕ ਬੀਜ ਹੈ, ਨੀਅਤ ਧਰਤੀ ਹੈ।

ਚੰਗਾ ਕਰਮ ਚੰਗਾ ਬੀਜ ਹੈ, ਮਾੜਾ ਕਰਮ ਭੈੜਾ ਬੀਜ ਹੈ। ਕਰਮ ਚੰਗਾ ਹੈ, ਨੀਅਤ ਚੰਗੀ ਨਹੀਂ ਤਾਂ ਬੀਜ ਕੱਲਰੀ ਧਰਤੀ ਵਿਚ ਜਾ ਪਿਆ। ਮਨੁੱਖ ਦੀ ਨੀਅਤ ਚੰਗੀ ਹੋਵੇ, ਕਰਮ ਚੰਗਾ ਨਾ ਹੋਵੇ ਤਾਂ ਇਸ ਪਾਸ ਚੰਗੀ ਧਰਤੀ ਤਾਂ ਹੈ, ਪਰ ਬੀਜ ਚੰਗਾ ਨਹੀਂ। ਵੇਖਣ ਵਿਚ ਆਇਆ ਹੈ ਕਿ ਚੰਗਾ ਬੀਜ ਤਾਂ ਕਈਆਂ ਪਾਸ ਹੁੰਦਾ ਹੈ, ਪਰ ਚੰਗੀ ਧਰਤੀ ਕਿਸੇ ਕਿਸੇ ਪਾਸ ਹੁੰਦੀ ਹੈ।

ਮਨੁੱਖ ਧਾਰਮਿਕ ਤੌਰ 'ਤੇ ਕੋਈ ਕਰਮ ਕਰਦਾ ਹੈ। ਗੁਰੂ ਨੂੰ ਮਸਤਕ ਟੇਕਣਾ ਇਕ ਚੰਗਾ ਕਰਮ (ਬੀਜ) ਹੈ, ਪਰ ਨੀਅਤ ਨਹੀਂ ਤਾਂ ਸਿਰ ਨਿਵਾਣਾ ਬੇਅਰਥ ਹੋ ਜਾਂਦਾ ਹੈ।

***ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥***

(ਆਸਾ ਦੀ ਵਾਰ, ਅੰਗ ੪੭੦)

***ਕਰਮ ਧਰਤੀ ਸਰੀਰੁ ਜੁਗ ਅੰਤਰਿ, ਜੋ ਬੋਵੈ ਸੋ ਖਾਤਿ॥***

(ਸਿਰੀਰਾਗੁ ਮ: ੧ ਪਹਰੇ ਘਰੁ ੧, ਅੰਗ ੭੮)

***ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥***

(ਗਉੜੀ ਵਾਰ ਮ: ੪, ਅੰਗ ੩੦੮)

ਜ਼ਮੀਨ ਵਿਚ ਸੁੱਟੇ ਬੀਜ ਨੇ ਸਮੇਂ ਅਨੁਸਾਰ ਉਗਣਾ ਹੈ। ਚਾਹੇ ਉਹ ਸਿੱਧਾ ਤੇ ਪੁੱਠਾ ਸੁੱਟਿਆ ਜਾਵੇ।

***ਸੀਧਾ ਪੁਠਾ ਉਗਵੈ ਬੀਜ ਪੜੈ ਜੋ ਖੇਤ॥***

ਬੀਜ ਲਈ ਜ਼ਮੀਨ ਹਰਾ ਕਰਨ ਤੇ ਫੈਲਾਅ ਦਾ ਆਧਾਰ ਹੈ, ਪਰ ਫੁੱਲ ਪੱਤਿਆਂ ਦੀ ਰੰਗਤ ਬੀਜ ਤੋਂ ਪੈਦਾ ਹੋਵੇਗੀ। ਜਿਸ ਤਰ੍ਹਾਂ ਦਾ ਬੀਜ ਹੋਵੇਗਾ, ਉਸ ਨੇ ਉਸੇ ਰੂਪ ਵਿਚ ਆ ਕੇ ਫੈਲਣਾ ਹੈ। ਇਸੇ ਤਰ੍ਹਾਂ ਕਰਮਾਂ ਦੀ ਧਰਤੀ ਭਾਵ ਸਰੀਰ ਵਿਚ, ਜਿਸ ਕਰਮ ਦਾ ਬੀਜ ਸੁੱਟਣਾ ਹੈ, ਉਸ ਨੇ ਉਸ ਰੰਗਤ ਭਾਵ ਵਾਸ਼ਨਾ ਅਨੁਸਾਰ ਹਰਾ ਹੋਣਾ ਹੈ। ਮਹਾਤਮਾ ਬੁੱਧ ਦੇ ਖ਼ਿਆਲ ਅਨੁਸਾਰ "ਸੁੱਟਿਆ ਗਿਆ ਬੀਜ ਕਦੇ ਨ ਕਦੇ ਜ਼ਰੂਰ ਪੁੰਗਰਦਾ ਹੈ। ਨੇਕੀ ਤੇ ਬਦੀ, ਪਿਆਰ ਅਤੇ ਘਿਰਣਾ ਸਭ ਕਰਮ ਫਲ ਦੀ ਆਸ਼ਾ ਵਾਲੇ ਮੁੜ ਫੁਟ ਪੈਂਦੇ ਹਨ। ਫਲ ਖੱਟੇ ਜਾਂ ਮਿੱਠੇ ਉਨ੍ਹਾਂ ਦੇ ਪੱਤੇ ਕਾਲੇ ਜਾਂ ਚਿੱਟੇ ਕਰਮਾਂ ਅਨੁਸਾਰ ਹੁੰਦੇ ਹਨ।"

ਕਰਮਾਂ ਨੇ ਲਿਖੇ ਅਨੁਸਾਰ ਫਲ ਦੇਣਾ ਹੈ, ਉਹ ਹਰ ਹਾਲਤ ਵਿਚ ਮਿਲ ਜਾਣਾ ਹੈ-

***ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥***

(ਬਾਰਹ ਮਾਹਾ, ਅੰਗ ੧੩੪)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

***ਜੋ ਕਿਛ ਲੇਖੁ ਲਿਖਯੋ ਬਿਧਨਾ ਸੋ ਪਾਈਅਤ ਮਿਸਰ ਜੂ ਸ਼ੋਕ ਨਿਵਾਰੋ॥***

(ਦਸਮ ਗ੍ਰੰਥ)

ਲੇਖਾਂ ਨੂੰ ਕਰਮ ਨਹੀਂ ਲਿਖਦੇ। ਕਰਮਾਂ ਪਰ ਹੁਕਮੀ ਦਾ ਅੰਕਸ਼ ਹੋਣ 'ਤੇ ਹੁਕਮੀ ਲਿਖਦਾ ਹੈ :—

ıI_S

)

***ਨਾਨਕ ਹੁਕਮੀ ਲਿਖੀਐ ਲੇਖੁ॥***

(ਵਾਰ ਆਸਾ ਮ: ੧, ਅੰਗ ੪੬੬)

ਇਨ੍ਹਾਂ ਲੇਖਾਂ ਦੇ ਲਿਖਣ ਲਈ ਕਿਸੇ ਕਾਗ਼ਜ਼, ਸਿਆਹੀ ਤੇ ਕਲਮ ਦੀ ਲੋੜ ਨਹੀਂ ਪੈਂਦੀ।

***ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥***

(ਮਲਾਰ ਵਾਰ ਮ: ੧, ਅੰਗ ੧੨੮੦)

***ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ॥***

(ਅੰਗ ੨੬੧)

ਗੁਰੂ ਜੀ ਕਰਮ ਨੂੰ ਤਾਂ ਮੰਨਦੇ ਹਨ, ਪਰ ਇਸ ਨੂੰ ਅਟੁੱਟ ਤੇ ਬਲਵਾਨ ਨਹੀਂ ਮੰਨਦੇ। ਇਹ ਦੋ ਤਾਕਤਾਂ ਕੇਵਲ ਹੁਕਮੀ ਦੇ ਹੁਕਮ ਵਿਚ ਹਨ, ਜਿਨ੍ਹਾਂ ਦਾ ਨਿਰਣਾ ਬਾਣੀ ਵਿਚ ਥਾਂ-ਥਾਂ ਮਿਲਦਾ ਹੈ। ਕਰਮ ਆਪਣੇ ਆਪ ਵਿਚ ਮੁਰਦਾ ਹਨ ਤੇ ਹੁਕਮ ਸੱਤਾ ਅਨੁਸਾਰ ਹਰਕਤਸ਼ੀਲ ਅਤੇ ਹੁਕਮ ਅਧੀਨ ਹਨ, ਪਰ ਫਿਰ ਵੀ ਸਰੀਰ ਦੇਣ ਲਈ ਦਾਤਾ ਹਨ। ਕਰਮ ਸਰੀਰ ਵਿਚ ਜ਼ਮੀਨ ਦੇ ਬੀਜ ਵਾਂਗ ਟਿਕਿਆ ਰਹਿੰਦਾ ਹੈ।

***ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥***
***ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ॥੨੩॥***

(ਸਲੋਕੁ ਸ਼ੇਖ ਫਰੀਦ, ਅੰਗ ੧੩੭੯)

ਭੁੱਲ ਦਾ ਸ਼ਿਕਾਰ ਜ਼ਿਮੀਂਦਾਰ, ਦਾਖਾਂ ਖਾਣ ਦੀ ਇੱਛਾ ਨਾਲ ਕਿੱਕਰ ਬੀਜ ਕੇ ਉਸ ਦੇ ਫਲ ਤੁੱਕਿਆਂ ਵਿਚੋਂ, ਦਾਖਾਂ ਦਾ ਸੁਆਦ ਨਹੀਂ ਲੈ ਸਕਦਾ। ਇਸੇ ਤਰ੍ਹਾਂ ਉੱਨ ਕੱਤਣ ਦੇ ਬਦਲੇ ਰੇਸ਼ਮ ਮਿਲਣਾ ਔਖਾ ਹੈ। ਇਲਾਹੀ ਸੁੱਖ ਦੀ ਇੱਛਾ ਰੱਖਦਿਆਂ ਗਿਰਾਵਟ ਦੇ ਕੰਮ, ਉਹ ਸੁੱਖ ਨਹੀਂ ਦੇ ਸਕਦੇ :—

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥***

(ਅੰਗ ੧੩੪)

***ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥***

(ਅੰਗ ੧੩੪)

ਮਨੁੱਖ ਦੀ ਖ਼ਾਹਿਸ਼ ਕੁਝ ਕਰਨ 'ਤੇ ਨਿਰਭਰ ਕਰਦੀ ਹੈ। ਚਾਹੇ ਕੁਝ ਅਤੇ ਉਸ ਲਈ ਕਰੇ ਕੁਝ ਤਾਂ ਇਸ ਨਾਲ ਸਫਲਤਾ ਨਹੀਂ ਹੈ। ਜੋ ਕਰਨਾ ਹੈ, ਉਸ ਨੇ ਹੀ ਹੋਣਾ ਹੈ। ਗੁਰੂ ਸਾਹਿਬ ਨਤੀਜਾ ਵੀ ਕਰਮਾਂ 'ਤੇ ਛੱਡ ਰਹੇ ਹਨ :—

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥*** G_Ma

(ਗਉੜੀ ਮ: ੧, ਅੰਗ ੧੫੭) (92

ਕਰਮਾਂ ਨੇ ਸਰੀਰ ਰਾਹੀਂ ਅਵੱਸ਼ ਹੋ ਜਾਣਾ ਹੈ, ਇਸੇ ਲਈ ਇਹ ਸਰੀਰ ਜਾਂ ਦੁਨੀਆਂ ਕਰਮਾਂ ਦੀ ਧਰਤੀ ਕਹੀ ਹੈ।

ਸਰੀਰ ਧਾਰ ਕੇ ਕੀਤੇ ਗਏ ਜਾਂ ਕੀਤੇ ਜਾ ਰਹੇ, ਚੰਗੇ ਮਾੜੇ ਸੰਸਾਰਕ ਅਮਲ ਕਰਮ ਹਨ। ਕਰਮ ਹੀ ਕ੍ਰਿਆ ਤੇ ਇਸ ਤੋਂ ਸੂਖਸ਼ਮ ਪ੍ਰਭਾਵ ਸੰਸਕਾਰ ਬਣਦੇ ਹਨ। ਜੇਕਰ ਜੀਵ ਚੰਗੇ ਕਰਮ ਕਰਦਾ ਹੈ ਤਾਂ ਉਸ ਦੇ ਬਦਲੇ ਵਿਚ ਮਨੁੱਖਾ ਦੇਹ ਦੀ ਪ੍ਰਾਪਤੀ ਤੇ ਮਾੜਿਆਂ ਕਰਮਾਂ ਨਾਲ ਕਈ ਹੋਰ ਜੂਨਾਂ ਮਿਲਦੀਆਂ ਹਨ।

ਕਰਮ-ਬੀਜ ਚਟਿਆਈ ਜਾਂ ਮੇਂਗੀ ਵਾਂਗ ਹਨ। ਬੀਜ ਦਾ ਸਥੂਲ ਅੰਕੁਰ ਸਰੀਰ ਹੈ। ਬੀਜ ਦੇ ਅੰਦਰ ਪੁੰਗਰਨ ਦੀ ਸੱਤਾ ਵਾਹਿਗੁਰੂ ਦਾ ਹੁਕਮ ਹੈ। ਸੱਤਾ-ਹੀਣ ਬੀਜ ਉੱਗਣ, ਵੱਧਣ ਤੇ ਫੁਲਣ ਤੋਂ ਅਸਮਰੱਥ ਹੁੰਦਾ ਹੈ। ਕਰਮਾਂ ਨਾਲ ਸਰੀਰ ਮਿਲਦਾ ਹੈ ਤੇ ਸਰੀਰ ਵਿਚ ਕਰਮ ਹੁੰਦੇ ਹਨ। ਕਰਮ ਕੀਤੇ ਬਗ਼ੈਰ, ਉਹ ਵੱਧ ਫੁਲ ਨਹੀਂ ਸਕਦੇ।

ਸਰੀਰ ਰਾਹੀਂ ਕੁਝ ਹੋਣ 'ਤੇ ਉਹ ਫੈਲਦੇ ਹਨ। ਇਸ ਲਈ ਕਰਮ ਅਮਿਟ ਜਾਂ ਅਟੁੱਟ ਨਹੀਂ। ਅਮਿਟ ਤਾਂ ਕੀਤੇ ਕਰਮਾਂ ਅਨੁਸਾਰ ਕਰਤਾਰ ਦੇ ਲਿਖੇ ਲੇਖ ਹਨ :—

## ਤਿੰਨ ਤਰ੍ਹਾਂ ਦੇ ਕਰਮ

ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਅੰਦਰ ਕਰਮਾਂ ਦਾ ਨਿਰਣਾ ਇਸ ਪ੍ਰਕਾਰ ਦਿੱਤਾ ਹੈ। ਵਿਦਵਾਨਾਂ ਨੇ ਕਰਮ ਦੇ ਤਿੰਨ ਭੇਦ ਥਾਪੇ ਹਨ :—

(ੳ) ਕ੍ਰਿਯਾਮਾਣ—ਜੋ ਹੁਣ ਕੀਤੇ ਜਾ ਰਹੇ ਹਨ, ਇਸ ਕ੍ਰਿਯਾਮਾਣ ਕਰਮ ਦੇ ਦੋ ਭੇਦ ਹਨ—ਇਕ ਨਿਤਯ, ਜੋ ਰੋਜ਼ ਕਰੀਦਾ ਹੈ, ਜੈਸੇ ਇਸ਼ਨਾਨ, ਜਪੁ ਪਾਠ ਆਦਿ, ਦੂਜਾ ਨੈਮਿਤਕ ਜੋ ਕਿਸੇ ਖ਼ਾਸ ਸਬੱਬ ਕਰਕੇ ਕਰੀਦਾ ਹੈ, ਜੈਸੇ ਗੁਰਪੁਰਬ 'ਤੇ ਉਤਸਵ ਅਤੇ ਮਰਨੇ ਪਰਨੇ ਆਦਿ ਸਮਿਆਂ ਪੁਰ ਕੀਤੇ ਪਾਠ ਦਾਨ, ਯੱਗ ਆਦਿਕ ਕਰਮ।

(ਅ) ਪ੍ਰਾਰਬਧ—ਜਿਨ੍ਹਾਂ ਅਨੁਸਾਰ ਇਹ ਵਰਤਮਾਨ ਦੇਹ ਪ੍ਰਾਪਤ ਹੋਈ ਹੈ।

(ੲ) ਸੰਚਿਤ—ਉਹ ਜੋ ਜਨਮਾਂ ਦੇ ਬਾਕੀ ਚਲੇ ਆਉਂਦੇ ਹਨ, ਜਿਨ੍ਹਾਂ ਦਾ ਭੋਗ ਅਜੇ ਨਹੀਂ ਭੋਗਿਆ। (ਮਹਾਨ ਕੋਸ਼)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

ਗੁਰ-ਇਤਿਹਾਸ ਅੰਦਰ ਕਵੀ ਸੰਤੋਖ ਸਿੰਘ ਜੀ ਨੇ ਕਰਮਾਂ ਦਾ ਨਿਰਣਾ ਇਸ ਤਰ੍ਹਾਂ ਦਿੱਤਾ ਹੈ :—

I_S

)

*ਸਭਿ ਸਿੱਖਨ ਬੂਝੇ ਕਰ ਜੋਰ।*
*ਪ੍ਰਾਨੀ ਕਰਮ ਬੰਧ ਪਰ ਘੋਰ।*
*ਤਿਨ ਕੋ ਨਿਰਨਾ ਕਰਹੁ ਸੁਨਾਵਨ।*
*ਜਿਸ ਕੇ ਜਾਨਹਿ ਕਰਹਿ ਬਚਾਵਨ॥ ੨॥*
*ਸ੍ਰੀ ਮੁਖ ਤੇ ਸਭਿਹੂੰਨਿ ਉਚਾਰਾ।*
*ਦਇਆ ਸਿੰਘ ਮਮ ਰੂਪ ਉਦਾਰਾ।*
*ਕਰਹੁ ਪ੍ਰਸ਼ਨ ਜੇਤਿਕ ਰੁਚਿ ਹੋਇ।*
*ਉਤਰ ਕਹੈ ਸਕਲ ਹੀ ਸੋਇ॥ ੩॥*

(ਸ੍ਰੀ ਗੁਰਪ੍ਰਤਾਪ ਸੂਰਜ, ਰੁੱਤ ੫, ਅੰਸੂ ੪੧)

ਇਕ ਸਮੇਂ ਦਾ ਜ਼ਿਕਰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਆਰੇ ਖ਼ਾਲਸੇ ਨੂੰ ਰਹਿਤ ਮਰਯਾਦਾ ਦੱਸ ਰਹੇ ਸਨ। ਕੁਝ ਗੁਰਮੁਖਾਂ ਨੇ ਕਰਮਾਂ ਸਬੰਧੀ ਪ੍ਰਸ਼ਨ ਕੀਤਾ ਕਿ ਹਜ਼ੂਰ ! ਕਰਮ-ਜਾਲ ਵਿਚ ਬਧੇ ਹੋਏ ਜੀਵ ਲਈ ਕਰਮ ਕੀ ਹਨ ਤੇ ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ ? ਗੁਰੂ ਜੀ ਨੇ ਕਿਹਾ ਕਿ ਤੁਹਾਡੇ ਪ੍ਰਸ਼ਨ ਦਾ ਉੱਤਰ ਮੇਰਾ ਹੀ ਸਰੂਪ ਭਾਈ ਦਇਆ ਸਿੰਘ ਜੀ ਦੇਣਗੇ। ਗੁਰੂ ਜੀ ਸਭਾ ਵਿਚੋਂ ਚਲੇ ਜਾਂਦੇ ਹਨ ਤੇ ਭਾਈ ਸਾਹਿਬ ਹੁਕਮ ਮੰਨ ਕੇ ਕਰਮਾਂ ਦਾ ਨਿਰਣਾ ਕਰਨ ਲੱਗੇ :—

*ਅੰਤਸ ਕਰਨ ਅਗਿਆਨ ਦ੍ਵੈ ਚੇਤਨ ਆਤਮ ਤੀਨ॥*
*ਹਵੈ ਇਕੱਤ੍ਰ ਧਾਰਹਿ ਕਰਮ ਧਰੈ ਨ ਹ੍ਵੈ ਇਕ ਹੀਨ॥ ੧੧॥*

ਭਾਵ ਇਹ ਹੈ ਕਿ ਜਦ ਇਹ ਤਿੰਨ ਇਕੱਠੇ ਹੋਣਗੇ ਤਾਂ ਹੀ ਅੰਤਸ਼ਕਰਣ ਕਰਮ ਬੀਜ ਨੂੰ ਆਪਣੇ ਅੰਦਰ ਟਿਕਾਅ ਸਕਦਾ ਹੈ। ਇਸ ਉੱਤੇ ਇਕ ਦ੍ਰਿਸ਼ਟਾਂਤ ਘਟਾਇਆ ਜਾਂਦਾ ਹੈ :—

*ਇਸ ਕੋ ਕਹੋਂ ਸਹਤ ਦ੍ਰਿਸਟਾਂਤ।*
*ਸੁਨਹੁ ਖਾਲਸਾ ਹੈ ਜਿਸ ਭਾਂਤ।*
*ਸਤਿਗੁਣ ਰੂਪ ਮ੍ਰਿਤਕਾ ਆਹਿ।*
*ਅੰਤਹਕਰਣ ਪਿੰਡ ਹੈ ਤਾਹਿ॥ ੧੨॥*
*ਆਤਮ ਚੇਤਨ ਰੂਪ ਅਕਾਸ।*
*ਅਰੁ ਅੱਗਯਾਨ ਰੂਪ ਜਲ ਰਾਸ।*

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

ਮ੍ਰਿਤਕਾ ਪਿੰਡ ਮਿਲੈ ਜਲ ਸੰਗ।
ਤਬਿ ਘਟ ਰੂਪ ਬਨਹਿ ਸਰਬੰਗ॥ ੧੩ ॥
ਅੰਤਰ ਲਏ ਗਗਨ ਕੋ ਹੋਇ।
ਕਰਮ ਅਨਾਜ ਧਰੇ ਤਬਿ ਸੋਇ।
ਤੀਨਹੁ ਮਿਲਿ ਕਰ ਘਟਾ ਸੁਧਾਰੇ।
ਸਮਰਥ ਹੋਇ ਪਦਾਰਥ ਧਾਰੇ॥ ੧੪ ॥
ਤੀਨਹੁ ਨਿਜ ਨਿਜ ਹ੍ਵੈ ਕਰ ਨਿਆਰੇ।
ਧਰਨ ਪਦਾਰਥ ਸਕਤ ਨ ਧਾਰੇ।
ਤਿਸ ਪ੍ਰਕਾਰ ਇਕ ਆਤਮ ਜੋਇ।
ਕਰਮ ਧਰੈ ਸਮਰਥ ਨਹਿ ਸੋਇ॥ ੧੫ ॥

(ਸ੍ਰੀ ਗੁਰਪ੍ਰਤਾਪ ਸੂਰਜ, ਰੁੱਤ ੫, ਅੰਸੂ ੪੧)

ਸੰਚਿਤ, ਕਿਰੇਮਾਨ, ਪ੍ਰਾਰਬਧ—ਇਹ ਜਿਵੇਂ—ਸਤੋ ਗੁਣ ਰੂਪ ਮਿੱਟੀ, ਅੰਤਸ਼ਕਰਣ ਮਿੱਟੀ ਦਾ ਢੇਲਾ, ਆਤਮ ਚੇਤਨ ਰੂਪ ਅਕਾਸ਼ ਤੇ ਸਾਰਾ ਅਗਿਆਨ ਜਲ ਰੂਪ ਹੈ। ਮਿੱਟੀ ਦੇ ਪੇੜੇ ਤੇ ਪਾਣੀ ਦੇ ਮੇਲ ਤੋਂ ਘੜਾ ਬਣਦਾ ਹੈ। ਓਹੀ ਘੜਾ ਪੁਲਾੜ ਸਹਿਤ ਆਪਣੇ ਸਹੀ ਰੂਪ ਵਿਚ ਦਿੱਸਦਾ ਹੈ। ਮਿੱਟੀ, ਜਲ ਤੇ ਅਕਾਸ਼ ਦੇ ਇਕੱਠੇ ਹੋਏ ਬਿਨਾਂ ਘੜੇ ਦੀ ਹੋਂਦ ਨਹੀਂ। ਘੜਾ ਬਣਨ ਤੇ ਉਸ ਵਿਚ ਬੀਜ ਰੱਖਿਆ ਜਾਂਦਾ ਹੈ। ਇਸੇ ਤਰ੍ਹਾਂ ਅੰਤਸ਼ਕਰਣ ਨੂੰ ਚਾਹੇ ਘੜਾ ਕਹੋ, ਚਾਹੇ ਤਰਕਸ਼, ਉਹ ਬੀਜ ਕਰਮ, ਉਹ ਤੀਰ ਕਰਮ ਧਾਰਨ ਕਰਦਾ ਹੈ, ਪਰ ਇਕ ਵਿਚ ਚੀਜ਼ ਧਾਰਨ ਦੀ ਸਮਰੱਥਾ ਨਹੀਂ। ਇਸ ਲਈ ਤਿੰਨਾਂ ਦੇ ਮੇਲ ਵਿਚ ਹੀ ਬਰਕਤ ਹੈ।

ਤਿੰਨ ਤਰ੍ਹਾਂ ਦੇ ਤੀਰਾਂ ਦਾ ਅੰਤਸ਼ਕਰਣ ਰੂਪ ਭੱਥੇ ਨਾਲ ਸੰਬੰਧ ਹੈ। ਚੇਤਨ ਆਤਮ ਦਾ ਅਕਸ, ਅਭਾਸ ਕਰਕੇ ਪ੍ਰਤਿਬਿੰਬ ਤੇ ਅੰਤਸ਼ਕਰਣ, ਅਗਿਆਨ ਦੇ ਅੰਸ਼ ਸਹਿਤ ਜਾਂ ਇਉਂ ਕਹੋ ਕਿ ਇਨ੍ਹਾਂ ਤਿੰਨਾਂ ਦੇ ਇਕੱਠ ਵਿਚ ਭੱਥੇ ਦੀ ਤਰ੍ਹਾਂ ਕਰਮ ਬੀਜ ਟਿਕਦੇ ਹਨ। ਭਾਵੇਂ ਅੰਤਹਕਰਣ ਜੜ੍ਹ ਰੂਪ ਹੈ, ਪਰ ਚੇਤਨ ਦੀ ਸੱਤਾ ਬਿਨਾਂ ਇਹ ਕਰਮ ਧਾਰਨ ਨਹੀਂ ਕਰ ਸਕਦਾ :—

ਅੰਤਹਿ ਕਰਣ ਰੂਪ ਤਰਕਸ ਮਹਿ।
ਕਰਮ ਬਾਣੀ ਬਾਸਾ ਨਿਤ ਪ੍ਰਤਿ ਲਹਿ।
ਜੋ ਤਰਕਸ ਤੇ ਤੀਰ ਨਿਕਾਰਾ।
ਐਚਿ ਧਨੁਖ ਛੂਟਿ ਚਲਯੋ ਅਗਾਰਾ॥ ੧੭ ॥
ਅਪਨੋ ਬੇਗਸੁ ਸਭਿ ਹੀ ਕਰਕੈ।

~~~~~~~~~~~~~~~~~~~~~~~~~
~~~~~~~~~~~~~~~~~~~~~~~~~

ll_S

·)

*ਨਿਸਫਲ ਹੋਤਿ ਰਹੈ ਧਰ ਪਰਿਕੈ।*
*ਪਰਾਰਬਧ ਹੈ ਯਾਂਕੋ ਨਾਮ।*
*ਦੇ ਫਲ ਸਭਿ ਕੋ ਹੋਇ ਵਿਰਾਮ॥ ੧੮॥*
*ਥਿਰ ਤਰਕਸ ਮਹਿ ਜੇਤਿਕ ਬਾਨ।*
*ਤਿਨਕੋ ਸੰਚਿਤ ਨਾਮ ਬਖਾਨ।*
*ਧਨੁਸ਼ ਜੇਹ ਸੋ ਜੋਰਯੋ ਜੋਇ।*
*ਨਾਮ ਸੁ ਕਿਰੇਮਾਨ ਤਿਸ ਹੋਇ॥੧੯॥*
*ਜਿਨ ਕਰਮਨਿ ਕੋ ਦਿਯੋ ਸਰੀਰ।*
*ਪਰਾਰਬਧ ਸੋ ਜਾਨਹੁ ਧੀਰ।*
*ਅਨਿਕ ਜਨਮ ਕੇ ਕਰੇ ਇਕੱਤ੍ਰ।*
*ਸੋ ਸੰਚਿਤ ਹੈ ਨਾਮ ਬਚਿਤ੍ਰ॥ ੨੦॥*

## ਪ੍ਰਾਰਬਧ-

ਭੱਥੇ ਵਿਚੋਂ ਤੀਰ ਕੱਢ ਕੇ ਧਨੁੱਖ ਦੇ ਚਿੱਲੇ ਨਾਲ ਜੋੜ ਕੇ ਛੱਡਣ 'ਤੇ ਉਹ ਅੱਗੇ ਜਾਂਦਾ ਹੋਇਆ ਕਮਜ਼ੋਰ ਪੈ ਕੇ ਗਿਰਦਾ ਹੈ। ਇਸੇ ਤਰ੍ਹਾਂ ਪ੍ਰਾਰਬਧ ਰੂਪ ਤੀਰ ਫਲ ਦੇ ਕੇ ਸ਼ਾਂਤ ਹੋ ਜਾਂਦਾ ਹੈ।

ਸੰਚਿਤ—ਸਾਰੇ ਤੀਰਾਂ ਦੇ ਭੱਥੇ ਵਿਚ ਟਿਕਣ ਵਾਂਗ ਹੀ ਸੰਚਿਤ ਕਰਮ ਹਨ।

ਕਿਰੇਮਾਨ—ਧਨੁੱਖ ਦੇ ਚਿੱਲੇ ਨਾਲ ਜੋੜਨ ਤੋਂ ਹੀ ਸੰਚਿਤ ਕਿਰੇਮਾਨ ਦਾ ਰੂਪ ਬਣਦੇ ਹਨ। ਦਰਅਸਲ ਅਭਿਮਾਨ ਸਹਿਤ ਰੋਜ਼ ਕੀਤੇ ਜਾ ਰਹੇ ਚੰਗੇ ਮਾੜੇ ਕਰਮ ਹੀ ਕਿਰੇਮਾਨ ਹਨ। ਇਸ ਕਿਰੇਮਾਨ ਦੇ ਹੀ ਤਿੰਨ ਨਾਮ ਹਨ। ਪਹਿਲੀ ਹਾਲਤ ਵਿਚ ਕਿਰੇਮਾਨ, ਦੂਜੀ ਵਿਚ ਸੰਚਿਤ ਤੇ ਤੀਜੀ ਵਿਚ ਪ੍ਰਾਰਬਧ ਕਹੀਦੇ ਹਨ। ਜਿਸ ਤਰ੍ਹਾਂ ਇਕ ਸਮਾਂ ਭਵਿਖਤ, ਫਿਰ ਵਰਤਮਾਨ ਤੇ ਤੀਜਾ ਰੂਪ ਭੂਤ ਕਾਲ ਹੈ।

## ਪ੍ਰਾਰਬਧ ਦੇ ਤਿੰਨ ਫਲ-

ਜਾਤਿ, ਆਯੂ ਤੇ ਭੋਗ।

(ੳ) ਜੜ—ਜੰਗਮ, ਦੇਵ ਦੈਂਤ ਤੇ ਮਨੁੱਖ ਆਦਿ ਪ੍ਰਾਣਾਧਾਰੀ ਦੇਹਾਂ ਵਿਚ ਨਾਨਾਂ ਜਾਤਾਂ ਹੀ ਜਾਤ ਫਲ ਹੈ।

(ਅ) ਇਕ ਨਿਮਖ ਤੋਂ ਅੱਗੇ ਦਾ ਸਾਰਾ ਜੀਵਨ, ਆਯੂ, ਇਹ (ਪ੍ਰਾਰਬਧ ਦਾ) ਇਕ ਫਲ ਹੈ।

(ੲ) ਦੁੱਖ ਸੁੱਖ ਦਾ ਸਰੂਪ ਅਨੁਭਵ ਕਰਨਾ, ਵਡਿਆਈ, ਛੁਟਿਆਈ ਤੇ ਸੁੰਦਰਤਾ ਆਦਿ ਦਾ ਨਾਮ ਭੋਗ ਹੈ ਜੋ ਸਭ ਨੂੰ ਆਪਣੇ ਵਿਚ ਬੰਨ੍ਹ ਲੈਂਦਾ ਹੈ :—

*ਦ੍ਵੈ ਜਿ ਕਰਮ ਸੰਚਿਤਿ ਕ੍ਰਿਆਮਾਨ॥*
*ਆਤਮ ਗਿਆਨੀ ਕੇ ਹੋਇ ਹਾਨ॥ .. ॥ ੨੭॥*




ਸੰਚਿਤ ਕਰਮ ਭੱਥੇ ਦੇ ਬਾਣ ਵਤ ਹੈ, ਕਿਉਂਕਿ ਉਹ ਭੱਥੇ ਵਿਚ ਤੇ ਆਪਣੇ ਵੱਸ ਵਿਚ ਹੈ। ਭੱਥੇ ਤੋਂ ਬਾਹਰ ਜੋ ਚਿੱਲੇ ਵਿਚ (ਕਿਰੇਮਾਨ) ਉਹ ਵੀ ਚਲਣ ਤੋਂ ਰੋਕਿਆ ਜਾ ਸਕਦਾ ਹੈ। ਜੋ ਪ੍ਰਾਰਬਧ ਤੀਰ ਚਿੱਲੇ 'ਚੋਂ ਨਿਕਲ ਚੁੱਕਾ ਹੈ, ਉਹ ਰੁਕ ਨਹੀਂ ਸਕਦਾ, ਓਹ ਸਭ ਨੂੰ ਇਕੋ ਜਿਹਾ ਫਲ ਦਿੰਦਾ ਹੈ। ਜਿਵੇਂ-ਅਨਾਜ ਪੂਰਤ ਮੰਦਰ ਅੱਗ ਦਾ ਝੁਲਸਿਆ ਫਿਰ ਅੰਕੁਰ ਨਹੀਂ ਦੇ ਸਕਦਾ। ਉਸ ਵਿਚ ਉੱਗਣ ਦੀ ਸੱਤਾ ਖ਼ਤਮ ਹੋ ਜਾਂਦੀ ਹੈ, ਇਸੇ ਤਰ੍ਹਾਂ ਸੰਚਿਤ ਕਰਮ ਨੂੰ ਗਿਆਨੀ ਪੁਰਖ ਗਿਆਨ ਅਗਨ ਦੇ ਪ੍ਰਭਾਵ ਨਾਲ ਖ਼ਤਮ ਕਰਦਾ ਹੈ। ਫਿਰ ਉਹ ਕਰਮ ਨਾ ਉੱਗਣ ਵਤ ਜਨਮ ਦਾਤਾ ਨਹੀਂ ਹੁੰਦਾ। ਗਿਆਨ ਕਰ ਕੇ ਹੀ ਅੰਤਸ਼ਕਰਣ (ਮਨ, ਬੁਧ, ਚਿਤ, ਹੰਕਾਰ) ਦੇ ਅਸਰ ਪਾਊ ਭਾਵਾਂ ਦਾ ਅੰਤ ਕਰਕੇ ਅਤੇ ਚਿਤ ਸੱਤ ਰੂਪ ਹੋ ਕੇ ਪੂਰਨ ਸ਼ਾਂਤ ਹੋ ਜਾਂਦਾ ਹੈ।

ਮਿਸਾਲ ਦੇ ਤੌਰ 'ਤੇ ਜਿਵੇਂ ਰੋਟੀ ਖਾਣਾ ਇਕ ਕ੍ਰਿਆ ਹੈ, ਇਹ ਜਾਣੋਂ ਪ੍ਰਾਰਬਧ ਹੈ। ਇਸ ਕ੍ਰਿਆ ਤੋਂ ਸਰੀਰ ਪੁਸ਼ਟ ਹੁੰਦਾ ਹੈ। ਇਹ ਪੁਸ਼ਟੀ ਹੀ ਪ੍ਰਾਰਬਧ ਦੇ ਰੂਪ ਵਿਚ ਕਿਰੇਮਾਨ ਬਣ ਗਈ ਹੈ। ਜੇ ਉਹੀ ਭੋਜਨ ਕੋਈ ਰੋਗੀ ਪੁਰਸ਼ ਖਾਏ ਤਾਂ ਉਹ ਪੁਸ਼ਟ ਨਹੀਂ ਹੁੰਦਾ। ਇਸ ਤਰ੍ਹਾਂ ਗਿਆਨੀ ਦੇ ਪ੍ਰਾਰਬਧ ਅਨੁਸਾਰ ਕੀਤੇ ਕਰਮ ਕਿਰੇਮਾਨ ਨਹੀਂ ਹੁੰਦੇ। ਭਾਵ ਉਹ ਕਰਮ-ਬੰਧਨ ਦਾ ਕਾਰਨ ਨਹੀਂ ਬਣਦੇ। ਜਿਹੜੀ ਕ੍ਰਿਆ ਹਉ ਸਹਿਤ ਹੈ, ਉਹ ਉੱਗਣ ਵਾਲੀ ਤੇ ਬੰਨ੍ਹਣ ਵਾਲੀ ਹੈ।

## ਗੁਰਬਾਣੀ ਅੰਦਰ ਕਰਮ ਸ਼ਬਦ

ਕਰਮ-ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਈ ਅਰਥਾਂ ਵਿਚ ਆਇਆ ਹੈ ਜੋ ਇਸ ਪ੍ਰਕਾਰ ਹੈ :—

(੧) ਜੋ ਕੀਤਾ ਜਾਵੇ, ਕੰਮ, ਕਾਰਜ ਜਾਂ ਕੰਮ ਕਰਨ ਵਾਸਤੇ ਪ੍ਰੇਰਣਾ।

*ਕਰਮ ਕਰਤ ਹੋਵੈ ਨਿਹਕਰਮ।*

(ਰਾਗੁ ਗਉੜੀ ਸੁਖਮਨੀ ਮ: ੫, ਅੰਗ ੨੭੪)

*ਜੇਹੇ ਕਰਮ ਕਮਾਇ ਤੇਹਾ ਹੋਇਸੀ॥*

(ਰਾਗੁ ਸੂਹੀ ਮ: ੧, ਅੰਗ ੭੩੦)

***ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥***

(ਅੰਗ ੧੩੫)

(੨) ਕਰਮ-ਸ਼ਬਦ ਬਖ਼ਸ਼ਿਸ਼, ਮਿਹਰ, ਕਿਰਪਾ ਆਦਿ ਅਰਥਾਂ ਵਿਚ ਭੀ ਆਇਆ ਹੈ—

_S

***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥***

(ਅੰਗ ੨੬੮)

***ਸਹਜ ਸੂਖ ਆਨੰਦ ਨਿਧਾਨ॥***
***ਰਾਖਨਹਾਰ ਰਖਿ ਲੇਇ ਨਿਦਾਨ॥***
***ਦੂਖ ਦਰਦ ਬਿਨਸੇ ਭੈ ਭਰਮ॥***
***ਆਵਣ ਜਾਣ ਰਖੇ ਕਰਿ ਕਰਮ॥*** (ਅੰਗ ੧੮੩)

(੩) ਕਰਮ-ਸ਼ਬਦ "ਕਰਮ-ਕਾਂਡ" ਵਿਖਾਵੇ ਦੇ ਪਖੰਡ ਪੂਰਬਕ ਕੀਤੇ ਕਰਮਾਂ ਦੇ ਅਰਥਾਂ ਵਿਚ ਭੀ ਆਇਆ ਹੈ :—

***ਕਰਮ ਕਾਂਡ ਬਹੁ ਕਰਹਿ ਅਚਾਰ॥***
***ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥*** (ਅੰਗ ੧੬੨)

***ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥***
***ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥***

(ਅੰਗ ੭੪੭)

***ਤੀਰਥ ਨਾਇ ਨ ਉਤਰਸਿ ਮੈਲੁ॥***
***ਕਰਮ ਧਰਮ ਸਭਿ ਹਉਮੈ ਫੈਲੁ॥***
***ਲੋਕ ਪਚਾਰੈ ਗਤਿ ਨਹੀ ਹੋਇ॥***
***ਨਾਮ ਬਿਹੂਣੇ ਚਲਸਹਿ ਰੋਇ॥***

(ਅੰਗ ੮੯੦)

(੪) ਕਰਮ-ਸ਼ਬਦ "ਕਰਮ ਭੂਮਿ" ਕਰਮ ਧਰਤੀ, ਅਰਥਾਂ ਵਿਚ ਭੀ ਆਇਆ ਹੈ—

***ਕਰਮ ਭੂਮਿ ਮਹਿ ਬੋਅਹੁ ਨਾਮੁ॥***

(ਅੰਗ ੧੭੬)

(੫) ਕਰਮ-ਸ਼ਬਦ "ਕਰਮ ਪੇਡ" ਕਰਕੇ ਭੀ ਆਇਆ ਹੈ—

***ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥***
***ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥***

(ਅੰਗ ੧੧੬੮)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

(੬) ਕਰਮ-ਸ਼ਬਦ "ਕਰਮ-ਕਾਰੀ" ਭਾਵ ਕਰਮ ਕਰਨ ਵਾਲੇ ਨੂੰ ਕਿਹਾ ਹੈ—

***ਸੁਣਿ ਪੰਡਿਤ ਕਰਮਾ ਕਾਰੀ॥***

(ਅੰਗ ੬੩੫)

(੭) ਕਰਮ-ਸ਼ਬਦ "ਕਰਮਿ ਬਿਧਾਤਾ" ਕਰਮਾਂ ਦਾ ਫਲ ਪਰਦਾਤਾ ਅਰਥਾਂ ਵਿਚ ਭੀ ਆਇਆ ਹੈ— G_Ma (95

***ਗੁਰਮੁਖਿ ਜਾਤਾ ਕਰਮਿ ਬਿਧਾਤਾ***

(ਅੰਗ ੧੦੫੪)

(੮) ਕਰਮ-ਸ਼ਬਦ "ਕਰਮ ਖੰਡ" ਕਰਕੇ ਭੀ ਆਇਆ ਹੈ—

***ਕਰਮ ਖੰਡ ਕੀ ਬਾਣੀ ਜੋਰੁ॥***

(ਅੰਗ ੮)

(੯) ਕਰਮ-ਸ਼ਬਦ (ਮਹਾਨ ਕੋਸ਼ ਭਾਸ਼ਾ ਵਿਭਾਗ ਦੇ ਪੰਨਾ ੩੦੩ ਅਨੁਸਾਰ) ਡਿੰਘ, ਕਦਮ ਆਦਿ ਮਿਣਤੀ ਦੇ ਅਰਥਾਂ ਵਿਚ ਭੀ ਆਇਆ ਹੈ—

***ਮੁਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥ ੩॥***

(ਅੰਗ ੧੩੬੪)

ਇਸ ਪ੍ਰਕਾਰ 'ਕਰਮ' ਸ਼ਬਦ ਉਪਰੋਕਤ ਗੁਰਬਾਣੀ ਦੀਆਂ ਪੰਗਤੀਆਂ ਵਿਚ ਵੱਖ-ਵੱਖ ਅਰਥਾਂ ਵਿਚ ਆਇਆ ਹੈ। ਆਪ ਨੇ ਪੜ੍ਹ ਵੀ ਲਿਆ ਹੈ। ਹੁਣ ਆਪਾਂ 'ਕਰਮ' ਸ਼ਬਦ ਜੋ ਕੰਮ, ਕਾਰਜ, ਕਰਮ ਕਰਨ ਆਦਿ ਅਰਥਾਂ ਵਿਚ ਆਇਆ ਹੈ, ਉਸ ਦਾ ਗੁਰਬਾਣੀ ਅਨੁਸਾਰ ਵੀਚਾਰ ਕਰੀਏ।

## ਗੁਰਬਾਣੀ ਅਨੁਸਾਰ ਕਰਮ

ਗੁਰੂ ਜੀ ਕਰਮ ਨੂੰ ਅਟੁੱਟ ਬਲਵਾਨ ਨਹੀਂ ਮੰਨਦੇ, ਸਗੋਂ ਤਬਦੀਲ (Change) ਹੋਣ ਵਾਲਾ ਭਾਵ ਬਾਅਦ ਨੂੰ ਪ੍ਰਾਪਤ ਹੋਣ ਵਾਲਾ, ਖਿਨ ਭੰਗਰ ਤੇ ਆਦਿ ਅੰਤ ਵਾਲਾ ਮੰਨਦੇ ਹਨ :—

***ਜਬ ਕਛੁ ਨ ਸੀਓ ਤਬ ਕਿਆ ਕਰਤਾ,***
***ਕਵਨ ਕਰਮ ਕਰਿ ਆਇਆ॥***
***ਅਪਨਾ ਖੇਲੁ ਆਪਿ ਕਰਿ ਦੇਖੈ,***
***ਠਾਕੁਰਿ ਰਚਨੁ ਰਚਾਇਆ॥ ੧॥***

(ਸੂਹੀ ਮ: ੫, ਅੰਗ ੭੪੮)

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਅਰਥਾਤ :— ਜਦ ਇਹ ਸਰੀਰ ਤੇ ਸੰਸਾਰ ਆਦਿ ਕੋਈ ਚੀਜ਼ ਕਾਇਮ ਨਹੀਂ ਸੀ ਤਦੋਂ ਇਹ ਜੀਵ ਕੀ ਕਰਦਾ ਸੀ (ਕੀ ਕਰਨਾ ਸੀ) ਤੇ ਕਿਨ੍ਹਾਂ ਕਰਮਾਂ ਕਰਕੇ ਸਰੀਰ ਵਿਚ ਆਇਆ ਹੈ ? ਇਸ ਭਾਵ ਨੂੰ ਕਬੀਰ ਸਾਹਿਬ ਹੋਰ ਸਪੱਸ਼ਟ ਕਰ ਰਹੇ ਹਨ :—

I_S

)

***ਕਰਮ ਬਧੁ ਤੁਮ ਜੀਉ ਕਹਤ ਹੌ***

***ਕਰਮਹਿ ਕਿਨਿ ਜੀਉ ਦੀਨੁ ਰੇ॥***

(ਰਾਗੁ ਗੋਂਡ ਕਬੀਰ ਜੀ, ਅੰਗ ੮੭੦)

ਅੱਜ ਤੁਸੀਂ ਜੀਵ ਨੂੰ ਕਰਮਾਂ ਨਾਲ ਜਕੜਿਆ ਹੋਇਆ ਦੱਸ ਰਹੇ ਹੋ, ਪਰ ਇਹ ਵੀ ਦੱਸ ਦਿਉ ਕਿ ਕਰਮਾਂ ਨੂੰ ਕਿਸ ਨੇ ਜਿੰਦ ਦਿੱਤੀ ਹੈ ? ਜਾਂ ਕਰਮਾਂ ਵਿਚ ਬੰਨ੍ਹਣ ਦੀ ਸ਼ਕਤੀ ਕਿਸ ਨੇ ਦਿੱਤੀ ਹੈ ? ਫਿਰ ਕਰਮਾਂ ਦੇ ਵੱਸ ਜੀਵ ਨੂੰ ਕਿਸ ਨੇ ਕੀਤਾ ਹੈ ? ਭਾਵ ਸਪੱਸ਼ਟ ਹੈ ਕਿ ਜੀਵ ਨੂੰ ਇਸ ਗੇੜ ਵਿਚ ਬੰਨ੍ਹ ਲੈਣ ਦੀ ਤਾਕਤ, ਕਰਮ ਵਿਚ ਓਦੋਂ ਤੋਂ ਕਾਇਮ ਹੋਈ ਹੈ, ਜਦ ਤੋਂ ਇਸ ਨੇ ਕਰਮ ਕੀਤੇ ਹਨ। ਕਰਮ ਕੀਤੇ ਜਾਣ ਕਰ ਕੇ ਪ੍ਰੇਰ ਕੇ ਬੰਨ੍ਹ ਸਕਦੇ ਹਨ।

ਗੁਰਮਤਿ ਵਿਚ ਕਰਮ ਅਨਾਦੀ ਤੇ ਸੁਤੰਤਰ ਹੋਂਦ (Independent Reality) ਵਾਲੇ ਨਹੀਂ, ਬਲਕਿ ਆਦਿ ਅੰਤ ਵਾਲੇ ਹਨ। ਕਰਮ ਨੂੰ ਜੀਵ ਸਰੀਰ ਵਿਚ ਕਰਦਾ ਹੈ। ਸਰੀਰ ਨਾ ਹੋਣ 'ਤੇ ਕਰਮ ਨਹੀਂ ਹੁੰਦਾ। ਕਰਮ ਦਾ ਸੰਬੰਧ ਸਰੀਰ ਨਾਲ ਹੈ। ਦੇਹ ਧਾਰ ਕੇ ਕਰਨ ਤੋਂ ਕਰਮ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ। ਇਸ ਲਈ ਕਰਮ ਆਦਿ ਵਾਲਾ ਹੈ। ਜਿਸ ਦਾ ਆਦਿ ਹੈ, ਉਸ ਦਾ ਅੰਤ ਵੀ ਆਵੱਸ਼ਯ ਹੈ। ਜਿਸ ਦੀ ਪੈਦਾਇਸ਼ ਹੈ, ਉਸ ਦਾ ਵਿਨਾਸ਼ ਵੀ ਹਰ ਹਾਲਤ ਕਾਇਮ ਹੈ :—

***ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥***

(ਸਲੋਕ ਮ: ੯, ਅੰਗ ੧੪੨੮)

ਉਹ ਆਪਣੇ ਹੁਕਮ ਵਿਚ ਪੈਦਾ ਕਰਕੇ, ਹੁਕਮ ਵਿਚ ਹੀ ਰੱਖਦਾ ਤੇ ਹੁਕਮ ਵਿਚ ਹੀ ਸਭ ਜੀਅ ਜੰਤ ਨੂੰ ਵੇਖ ਰਿਹਾ ਹੈ। ਜੋ ਪੁਰਖ ਹਉਮੈ ਰਹਿਤ ਹੋ ਜਾਂਦਾ ਹੈ, ਉਹ ਉਸ ਲੇਖੇ ਵਿਚ ਪੈ ਕੇ ਦਰ ਪ੍ਰਵਾਨ ਹੁੰਦਾ ਹੈ-

***ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥***

***ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ॥ ੧॥***

(ਸਾਰੰਗ ਕੀ ਵਾਰ ਮ: ੪, ਅੰਗ ੧੨੪੩)

ਕਰਮਾਂ ਦੀ ਸੱਤਾ ਕੁਛ ਨਹੀਂ ਹੈ। ਇਸ ਦਾ ਮਾਲਕ, ਫਲ ਪ੍ਰਦਾਤਾ, ਅੰਤਰਜਾਮੀ, ਪ੍ਰੇਰਨ ਵਾਲਾ ਪ੍ਰਭੂ ਹੁਕਮੀ ਹੈ, ਜੋ ਆਪਣੀ ਜਾਂਚ ਪੜਤਾਲ ਦੁਆਰਾ ਕਰਮ ਵਿਚ ਸੱਤਾ ਤੇ

ਕਰਮ ਕਰਨ ਨਾਲ ਦੇਹ ਵਿਚ ਹੁਕਮ ਰਾਹੀਂ ਫਲ ਦਿੰਦਾ ਹੈ।

***ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥***

(ਸਾਰੰਗ ਵਾਰ ਮ: ੧, ਅੰਗ ੧੨੪੧)

G_Mal

(96)

ਜਦ ਹੁਕਮੀ ਆਪਣੇ ਹੁਕਮ ਨਾਲ ਤੋਰਦਾ ਹੈ ਤਾਂ ਕਰਮਾਂ ਅਨੁਸਾਰ ਕਲਮ ਚਲਦੀ ਹੈ। ਹੁਕਮ ਬੇ-ਥੱਵਾ ਨਹੀਂ, ਸਗੋਂ ਜੀਵਾਂ ਦੇ ਕਰਮਾਂ ਨੂੰ ਵੇਖ ਕੇ ਚਲਦਾ ਹੈ। ਕਈ ਬੁਧਾਦਿ ਮੱਤ ਮੰਨਦੇ ਹਨ ਕਿ ਜੀਵਾਂ ਨੂੰ ਕਰਮਾਂ ਦਾ ਫਲ ਸੁੱਤੇ ਹੀ ਮਿਲ ਜਾਂਦਾ ਹੈ, ਪਰ ਗੁਰਮਤਿ ਵਿਚ ਕਰਮਾਂ ਨੂੰ ਆਪਣੇ ਆਪ ਹੀ ਫਲ ਦੇਣ ਦੇ ਸਮਰੱਥ ਨਹੀਂ ਮੰਨਿਆ। ਕਰਮਾਂ ਨੂੰ ਜਾਂਚ ਕੇ ਉਨ੍ਹਾਂ ਦਾ ਫਲ ਹਰੀ ਦੇ ਹੁਕਮ ਦੇ ਵਸ ਮੰਨਿਆ ਹੈ।

ਇਸ ਤੋਂ ਜ਼ਾਹਰ ਹੈ ਕਿ ਕਰਮ ਆਦਿ ਹਰ ਚੀਜ਼ ਉਸ ਦੇ ਹੁਕਮ ਅਧੀਨ ਹੈ :—

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥***

(ਜਪੁ ਜੀ ਸਾਹਿਬ)

ਸਭ ਚੀਜ਼ਾਂ ਤੇ ਥਾਵਾਂ ਵਿਚ ਉਸ ਦੇ ਹੁਕਮ ਦੀ ਮਹਾਨਤਾ ਹੈ। ਗੁਰੂ ਸਾਹਿਬ ਨੇ ਹੁਕਮੀ ਦੇ ਹੁਕਮ ਨੂੰ ਮੁਖ ਨਿਰੂਪਣ ਕੀਤਾ ਹੈ। ਬਾਕੀ ਚੀਜ਼ਾਂ ਅਨੁਸਾਰ ਜਾਂ ਅਧੀਨ ਦੱਸੀਆਂ ਹਨ :—

***ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥***

(ਸਾਰੰਗ ਕੀ ਵਾਰ ਮ: ੪, ਅੰਗ ੧੨੪੩)

ਸਭ ਨੂੰ ਹੁਕਮ ਨਾਲ ਸਾਜ ਕੇ ਰੱਖਿਆ ਕਰਦਾ ਤੇ ਵੇਖ ਰਿਹਾ ਹੈ। ਹਰ ਚੀਜ਼ ਨਾਸ਼ਵਾਨ ਤੇ ਹਦੂਦ ਵਿਚ ਹੈ, ਪਰ ਸੱਚਾ ਮਾਲਕ ਤੇ ਉਸ ਦਾ ਹੁਕਮ ਪ੍ਰਣੰਮ ਰਹਿਤ ਅਨੰਤ ਹੈ। ਉਹ ਆਪਣੇ ਆਪ ਸੱਚਾ ਹੈ, ਅਰ ਉਸ ਦਾ ਹੁਕਮ ਵੀ ਉਸ ਦੇ ਨਾਲ ਸੱਚਾ ਹੈ :—

***ਸਚੇ ਤੇਰੇ ਕਰਣੇ ਸਰਬ ਬੀਚਾਰ॥.....***

***ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥***

(ਵਾਰ ਆਸਾ ਮ: ੧, ਅੰਗ ੪੬੩)

***ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ॥***

(ਵਾਰ ਮਾਝ ਮ: ੧, ਅੰਗ ੧੪੪)

ਹੁਕਮੀ ਨਾਲ ਹੁਕਮ ਮਹਾਨਤਾ ਰੱਖਦਾ ਹੈ। ਉਸ ਨੂੰ ਕੋਈ ਕਥਨ ਨਹੀਂ ਕਰ ਸਕਦਾ ਅਤੇ ਨਾ ਹੀ ਕਿਸੇ ਰਾਹੀਂ ਕਥਿਆ ਜਾ ਸਕਦਾ ਹੈ :—

***ਹੁਕਮੁ ਨ ਕਹਿਆ ਜਾਈ॥***

(ਜਪੁ ਜੀ ਸਾਹਿਬ)

ਕਰਮ ਭਾਵੇਂ ਹੁਕਮ ਅਧੀਨ ਟੁੱਟ ਭਜ ਤੇ ਮਿਟਣ ਵਾਲੇ ਹਨ ਪਰ ਹੁਕਮ ਅਚੱਲ, ਅਟੁੱਟ ਤੇ ਸੁਤੰਤਰ ਹੈ। ਹੁਕਮੀ ਦਾ ਹੁਕਮ ਹੀ ਕਰਮ ਨੂੰ ਅਸਰਦਾਰ ਸੱਤਾ ਦਿੰਦਾ ਹੈ, ਜਿਸ ਨਾਲ ਉਹ ਫਲਦਾਇਕ ਹੁੰਦੇ ਹਨ, ਪਰ ਬਿਨਾਂ ਹੁਕਮ ਤੋਂ ਨਿਰੋਲ ਕਰਮ ਕੁਝ ਨਹੀਂ ਹਨ।

ਗੁਰੂ ਪੁਰਖ ਵਿਚ ਇਹ ਸਮਰੱਥਾ ਕਾਇਮ ਹੈ। ਉਹ ਕਰਤਾਰ ਦੀ ਕੀਤੀ ਹੋਈ ਨੂੰ ਕਿਸੇ ਢੰਗ ਵਿਚ ਭੁਗਤਾ ਵੀ ਦਿੰਦਾ ਹੈ, ਜਿਵੇਂ ਸੂਲੀ ਤੋਂ ਸੂਲ ਲਗਾ ਕੇ ਉਸ ਦੇ ਐਡੇ ਦੋਸ਼ ਨੂੰ ਖ਼ਤਮ ਕਰ ਦਿੱਤਾ, ਕਿਉਂਕਿ "ਗੁਰ ਪ੍ਰਮੇਸਰੁ ਏਕੋ ਜਾਨ" ਦੀ ਵਿਵੱਸਥਾ ਉਸ ਵਿਚ ਕਾਇਮ ਹੈ। ਗੁਰੂ ਪੁਰਖ ਸ਼ਕਤੀਵਾਨ ਪ੍ਰਮੇਸ਼ਰ ਰੂਪ ਹੈ। ਉਹ ਲੇਖ ਲਿਖੇ ਦੇ ਕਰਮ ਨੂੰ ਨਰਮ ਕਰਕੇ ਭੁਗਤਾ ਵੀ ਦਿੰਦਾ ਹੈ ਤੇ ਨਵੇਂ ਲੇਖ ਵੀ ਘੜ ਸਕਦਾ ਹੈ। ਜੇ ਉਹ ਚਾਹੇ ਤਾਂ ਕਰਮ ਦੀ ਸੱਤਾ ਨੂੰ ਨਸ਼ਟ ਵੀ ਕਰ ਸਕਦਾ ਹੈ। ਉਸ ਦੇ ਸ਼ਬਦ ਵਿਚ ਅਨੇਕਾਂ ਕਰਮਾਂ ਦੇ ਪ੍ਰਭਾਵ ਨੂੰ ਮੇਟਣ ਦਾ ਬਲ ਹੈ :—

***ਰਾਮਾਨੰਦ ਸੁਆਮੀ ਰਮਤ ਬ੍ਰਹਮ॥***
***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ੩॥ ੧॥***

(ਬਸੰਤੁ ਰਾਮਾਨੰਦ, ਅੰਗ ੧੧੯੫)

## ਸਾਖੀ—ਸਕੇਤ ਮੰਡੀ ਦੇ ਰਾਜੇ ਦੀ

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥***

(ਰਾਮਕਲੀ ਮ: ੧, ਦ: ਓਅੰ., ਅੰਗ ੯੩੭)

ਇਕ ਸਮੇਂ ਭਾਈ ਕਲਿਆਣਾ ਸੁਕੇਤ ਦੇ ਪਹਾੜੀ ਰਾਜੇ ਨੂੰ ਗੁਰੂ ਦਰਸ਼ਨਾਂ ਲਈ ਲੈ ਕੇ ਆਇਆ। ਗੁਰੂ ਜੀ ਉਸ ਸਮੇਂ ਉਪਰੋਕਤ ਬਾਣੀ ਦੀ ਤੁੱਕ ਪੜ੍ਹ ਰਹੇ ਸਨ। ਰਾਜੇ ਨੇ ਸੋਚਿਆ ਜੇ ਰੱਬ ਦਾ ਲਿਖਿਆ ਨਹੀਂ ਮਿਟ ਸਕਦਾ ਤਾਂ ਗੁਰੂ ਪੁਰਖ ਦੀ ਸ਼ਰਨ ਤੇ ਗੁਰੂ ਧਾਰਨ ਦੀ ਕੀ ਲੋੜ ਹੈ ? ਰਾਜੇ ਦੀ ਭਾਵਨਾ ਪ੍ਰਗਟ ਹੋਣ 'ਤੇ ਗੁਰੂ ਜੀ ਨੇ ਉੱਤਰ ਦਿੱਤਾ :—

***ਸਤਿਗੁਰ ਭਨਿਯੋ ਮਿਟੈ ਜੇ ਨਾਹੀ॥***
***ਤਊ ਕਰਤ ਗੁਰ ਆਛੋ ਤਾਹੀ॥***
***ਸੰਕਟ ਕਾਟਹਿ ਸੁਖ ਕੌ ਦੇਯ॥***
***ਆਪਨੋ ਜਾਨਿ ਬਚਾਇ ਸੁ ਲੇਯ॥ ੧੦॥...***
***ਲਿਖਿਆ ਪ੍ਰਭੁ ਕੋ ਸੋ ਭੀ ਰਹੈ॥***
***ਭੈਗਤਿ ਹੀ ਕਲਯਾਨ ਸੁ ਲਹੈ॥ ੧੧॥***

(ਗੁਰ ਪ੍ਰਤਾਪ ਸੂਰਜ ਗ੍ਰੰਥ)

ਰਾਜੇ ਨੇ ਕਿਹਾ ਮਹਾਰਾਜ ! ਕੀ ਦੋਨੋਂ ਗੱਲਾਂ ਹੋ ਨਹੀਂ ਸਕਦੀਆਂ ? ਗੁਰੂ ਜੀ ਨੇ ਦੋ ਤਿੰਨ ਦਿਨ ਰਹਿਣ ਲਈ ਕਿਹਾ। ਰਾਜਾ ਰਾਤ ਨੂੰ ਸੁੱਤਾ ਤਾਂ ਉਸ ਨੇ ਸੁਪਨਾ ਦੇਖਿਆ ਕਿ ਇਹ ਸਾਰੀ ਉਮਰ ਭੋਗ ਕੇ ਮਰ ਗਿਆ ਤੇ ਚੰਡਾਲ ਦੇ ਘਰ ਜਨਮ ਲਿਆ। ਵੱਡਾ ਹੋ ਕੇ ਸ਼ਾਦੀ ਹੋਈ, ਕਈ ਬਾਲ ਬੱਚੇ ਹੋਏ, ਸਭ ਵਿਆਹ ਵਰ ਦਿੱਤੇ। ਆਖ਼ਿਰ ਇਸ ਦੀ ਮੌਤ ਹੋ ਗਈ। G_Ma
ਭਾਈਚਾਰੇ ਨੇ ਬਾਹਰ ਦਫ਼ਨਾ ਦਿੱਤਾ। ਇਤਨੇ ਸਮੇਂ ਨੂੰ ਜਾਗ ਆਈ ਤੇ ਸੁਪਨਾ ਟੁੱਟ ਗਿਆ। (97
ਬੜਾ ਪ੍ਰੇਸ਼ਾਨ ਤੇ ਹੈਰਾਨ ਹੋਇਆ। ਏਧਰ ਦੂਜੇ ਦਿਨ ਗੁਰੂ ਜੀ ਰਾਜੇ ਨੂੰ ਸ਼ਿਕਾਰ ਦੇ ਬਹਾਨੇ ਜੰਗਲ ਵਿਚ ਲੈ ਗਏ। ਜੰਗਲ ਵਿਚੋਂ ਇਕ ਹਿਰਨ ਦੌੜਿਆ, ਰਾਜੇ ਨੇ ਘੋੜਾ ਉਸ ਦੇ ਮਗਰ ਕੀਤਾ। ਸ਼ਿਕਾਰ ਤਾਂ ਰਾਜੇ ਨੇ ਮਾਰ ਲਿਆ, ਪਰ ਬਹੁਤ ਕੋਹਾਂ 'ਤੇ ਦੂਰ ਚਲਾ ਗਿਆ। ਇਕ ਬ੍ਰਿਛ ਦੀ ਠੰਡੀ ਥਾਵੇਂ ਬੈਠ ਗਿਆ। ਉਧਰ ਲਾਗਲੇ ਪਿੰਡ ਦੇ ਚੰਡਾਲ ਦਾ ਲੜਕਾ ਇਸ ਨੂੰ ਵੇਖ ਕੇ ਘਰ ਦੱਸਣ ਦੌੜਿਆ। ਸਾਰਾ ਪ੍ਰਵਾਰ ਬੱਚੇ, ਲੋਕ ਇਕੱਠੇ ਹੋ ਕੇ ਆ ਗਏ। ਉਸ ਵਿਧਵਾ ਨੇ ਸਿਆਣ ਲਿਆ ਤੇ ਰੌਲਾ ਪਾਇਆ ਕਿ ਤੁਸੀਂ ਮੌਤ ਦਾ ਢੰਗ ਰਚ ਕੇ ਅੱਜ ਸ਼ਾਹੀ ਕੱਪੜੇ ਪਾ ਕੇ ਇਥੇ ਆ ਬੈਠੇ ਹੋ, ਘਰ ਅਤੇ ਸੂਰਾਂ ਦੀ ਸੰਭਾਲ ਕੌਣ ਕਰੇਗਾ ? ਲੋਕ ਵੀ ਹੈਰਾਨ ਹੋ ਗਏ। ਝਗੜਾ ਵੱਧ ਗਿਆ। ਏਨੇ ਚਿਰ ਨੂੰ ਗੁਰੂ ਜੀ ਆ ਪਹੁੰਚੇ ਅਤੇ ਉਹਨਾਂ ਨੇ ਆ ਕੇ ਇਸ ਢੰਗ ਨਾਲ ਇਸ ਨੂੰ ਨਵਿਰਤ ਕੀਤਾ ਕਿ ਭਾਈ, ਤੁਹਾਡਾ ਬੰਦਾ ਜਿੱਥੇ ਦੱਬਿਆ ਹੈ, ਉਸ ਥਾਂ ਵਿਚੋਂ ਨਿਕਲ ਆਵੇ ਤਾਂ ਫਿਰ ਝਗੜਾ ਖ਼ਤਮ ਹੈ ਨਾ ? ਉਹ ਮੰਨ ਗਏ। ਜਦ ਕਬਰ ਪੁੱਟੀ ਤਾਂ ਰਾਜੇ ਦੇ ਮੁਹਾਂਦਰੇ ਦਾ ਮੁਰਦਾ ਨਿਕਲ ਆਇਆ। ਸਾਰੇ ਘਰ ਨੂੰ ਚਲੇ ਗਏ। ਗੁਰੂ ਜੀ ਵਾਪਸ ਆ ਗਏ।

ਅਗਲੇ ਦਿਨ ਸਭਾ ਵਿਚ ਰਾਜਾ ਆਇਆ ਅਤੇ ਮੱਥਾ ਟੇਕ ਕੇ ਹੈਰਾਨੀ ਵਿਚ ਬੈਠ ਗਿਆ। ਗੁਰੂ ਜੀ ਨੇ ਪੁੱਛਿਆ, ਰਾਜਨ ! ਚਿਹਰਾ ਰੌਣਕ ਰਹਿਤ ਕਿਉਂ ਹੈ ? ਉੱਤਰ ਦਿੱਤਾ—ਗੁਰੂ ਜੀ ! ਤੁਸੀਂ ਜਾਣੀ ਜਾਣ ਹੋ, ਮੈਂ ਕੀ ਕਹਾਂ ? ਜੇ ਸੁਪਨੇ ਦਾ ਦ੍ਰਿਸ਼ ਦੇਖਦਾ ਹਾਂ ਤਾਂ ਇਹ ਸਾਰੀ ਘਟਨਾ ਦਰੁਸਤ ਹੈ। ਮੇਰਾ ਚੰਡਾਲ ਘਰ ਜਨਮ ਹੋਣ ਤੇ ਇਹ ਮੇਰਾ ਸਾਰਾ ਪ੍ਰਵਾਰ ਤੇ ਪਿੰਡ ਦੇ ਲੋਕ ਸਾਰੇ ਜਾਣੂ ਹਨ। ਜੇ ਜਾਗ੍ਰਤ ਅਵੱਸਥਾ ਵਿਚ ਦੇਖ ਕੇ ਸੋਚਦਾ ਹਾਂ ਤਾਂ ਮੈਂ ਸੁਕੇਤ ਦਾ ਰਾਜਾ ਹਰੀ ਸੈਨ ਹਾਂ। ਆਪ ਜੀ ਕ੍ਰਿਪਾ ਕਰਕੇ ਰਾਹੇ ਪਾਵੋ ਜੀ।

ਸਤਿਗੁਰੂ ਅਰਜਨ ਦੇਵ ਜੀ ਨੇ ਫੁਰਮਾਣ ਕੀਤਾ ਕਿ ਤੈਨੂੰ ਗੁਰਬਾਣੀ ਦੇ ਆਸ਼ੇ 'ਤੇ ਸ਼ੰਕਾ ਹੋ ਗਈ ਸੀ ਕਿ ਰੱਬ ਦੀ ਲਿਖੀ ਨੂੰ ਜਦ ਕੋਈ ਮੇਟ ਨਹੀਂ ਸਕਦਾ ਤਾਂ ਗੁਰੂ ਪੁਰਖ ਦੀ ਕੀ ਲੋੜ ਹੈ ? ਤੇਰੀ ਨਿਰਾਸਤਾ ਤੇ ਹੀਨਤਾ ਭਾਵ ਨੂੰ ਦੇਖ ਕੇ ਸਾਨੂੰ ਤੇਰਾ ਭਵਿਸ਼ ਦੇਖਣਾ ਪਿਆ। ਤੂੰ ਠੀਕ ਹੀ ਮਰ ਕੇ ਚੰਡਾਲ ਦੇ ਘਰ ਜੰਮਣਾ ਸੀ। ਇਸ ਨੂੰ ਅਸੀਂ ਤਰਸ ਖਾ ਕੇ ਇਕ ਪਿੰਡ ਵਿਚ ਪ੍ਰਤੱਖ ਘਟ ਰਹੀ ਜੀਵਨ ਘਟਨਾ ਨਾਲ ਤੇਰਾ ਹੋਣ ਵਾਲਾ ਚੰਡਾਲ ਜਨਮ ਸੁਪਨੇ ਵਿਚ ਹੀ ਉਸ ਚੰਡਾਲ ਜਨਮ ਨਾਲ ਮੇਲ ਕੇ ਪ੍ਰਤੱਖ ਦਿਖਾ ਦਿੱਤਾ ਹੈ। ਸਾਰੇ ਸਮੇਂ ਨੂੰ ਇਕ ਰਾਤ ਵਿਚ ਹੀ ਲੰਘਾ ਕੇ ਜੀਵਨ ਭਰ ਦੀ ਫ਼ਿਲਮ ਵਾਂਗ ਕੁਝ ਘੰਟਿਆਂ ਵਿਚ ਖ਼ਤਮ ਕਰਕੇ

ਇਹ ਜ਼ਾਹਰ ਕੀਤਾ ਹੈ ਕਿ ਗੁਰੂ ਪੁਰਖ ਇਸ ਢੰਗ ਨਾਲ ਚੰਡਾਲ ਪ੍ਵਾਰ ਦੇ ਜੀਵਨ ਦੀ ਤਰ੍ਹਾਂ ਸੁਪਨੇ ਵਿਚ ਵੀ ਜੀਵਨ ਲੰਘਾ ਕੇ ਆਪਣੇ ਸੇਵਕ ਦੀ ਸੰਭਾਲ ਕਰਦਾ ਹੈ ਤੇ ਪ੍ਰਭੂ ਦੀ ਕਰਣੀ ਨੂੰ ਵੀ ਸਹੀ ਰੱਖਦਾ ਹੈ।

I_S

)

***ਲਿਖਿਆ ਪ੍ਰਭ ਕੋ, ਕੋ ਨਹਿ ਖੋਵਤ॥***
***ਤਉ ਸਹਾਇਕ ਸਤਿਗੁਰ ਹੋਵਤ॥ ੩੮॥***

(ਗੁ. ਪ੍ਰ. ਸੂ. ਰਾਸਿ ੨, ਅੰਸੂ ੩੩-੩੪)

ਵਿਸ਼ੇਸ਼ਕ ਦਰਸ਼ਨ ਅਨੁਸਾਰ ਕਰਮ ਦਾ ਸਾਧਾਰਨ ਅਰਥ ਕ੍ਰਿਆ ਅਥਵਾ ਕੰਮ ਹੈ। ਹੋਰ ਦਰਸ਼ਨ ਕਰਮ ਨੂੰ ਅਧਿਆਤਮਕ ਤਤ੍ਵ (The real nature of the human soul) ਮੰਨਦੇ ਹਨ, ਜਿਸ ਨੂੰ ਆਤਮਾ (soul) ਦੁਨੀਆਂ ਵਿਚ ਵਾਹਨ ਖਿੱਚ ਕੇ ਦੂਜੀ ਥਾਂ ਲੈ ਜਾਂਦਾ ਹੈ। ਦਰਅਸਲ ਇਹ ਮਨੁੱਖ ਦੇ ਮਨ ਵਿਚ ਸੰਸਕਾਰ ਦੇ ਰੂਪ ਵਿਚ ਕੰਮ ਕਰਦਾ ਹੈ, ਜਿਸ ਕਰਕੇ ਇਸ ਦੀ ਵਰਤੋਂ ਕਾਰਯ-ਕਾਰਣ ਦੇ ਸੁਮੇਲ ਅਰਥ ਵਿਚ ਕੀਤੀ ਜਾਂਦੀ ਹੈ। ਇਸ ਤੋਂ ਚੰਗੇ ਮਾੜੇ ਕਰਮ ਦੀ ਉਪਜ ਹੁੰਦੀ ਹੈ, ਜਿਸ ਤੋਂ ਜਨਮਾਂਤਰ ਰੂਪ ਸਥਿਤ ਹੁੰਦਾ ਹੈ।

(ਹਿੰਦੂ ਧਰਮ ਕੋਸ਼—ਡਾ. ਪਾਂਡੇ, ਪੰਨਾ ੧੫੫)

## ਸਾਖੀ—ਮਾਈ ਸੁਲੱਖਣੀ ਕਿ ਦੇਸਾਂ

ਇਤਿਹਾਸ ਵਿਚ ਜ਼ਿਕਰ ਹੈ ਕਿ ਗੁਰੂ ਕਰਮ ਕੱਟਣ ਨੂੰ ਸਮਰੱਥ ਹੈ। ਇਕ ਦਿਨ ਦਾ ਜ਼ਿਕਰ ਹੈ ਕਿ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਇਕ ਬੀਬੀ ਨੇ ਆ ਕੇ ਬੇਨਤੀ ਕੀਤੀ। ਇਸ ਮਾਤਾ ਦਾ ਨਾਮ ਸੁਲੱਖਣੀ ਸੀ। ਉਸ ਨੇ ਕਿਹਾ ਕਿ ਸਤਿਗੁਰੂ ਜੀ ! ਮੈਨੂੰ ਪੁੱਤਰ ਦੀ ਦਾਤ ਬਖ਼ਸ਼ੋ, ਮੈਂ ਯਤਨ ਕਰਕੇ ਹਾਰ ਗਈ ਹਾਂ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਤੇਰੇ ਭਾਗਾਂ ਵਿਚ ਪੁੱਤਰ ਨਹੀਂ ਲਿਖਿਆ :—

***ਪੁਤ੍ਰ ਨਹੀ ਉਪਜਤਿ ਹੈ ਮੇਰੇ।***
***ਹਾਰੀ ਕਰਿ ਉਪਚਾਰ ਘਨੇਰੇ॥..੩੦॥***
***ਸ੍ਰੀ ਹਰਿ ਗੋਬਿੰਦ ਸੁਨਤਿ ਉਚਾਰਾ॥***
***ਲਿਖਯੋ ਨਹੀ ਸੁਤ ਤੋਹਿ ਲਿਲਾਰਾ॥..੩੧॥***

ਇਹ ਸੁਣ ਕੇ ਉਹ ਬੀਬੀ ਉਦਾਸ ਹੋ ਗਈ। ਇਕਾਂਤ ਵਿਚ ਜਾ ਕੇ ਸੋਚੀਂ ਪੈ ਗਈ। ਇਸ ਪਾਸੇ ਲੰਘਦੇ ਭਾਈ ਗੁਰਦਾਸ ਜੀ ਨੇ ਪੁੱਛਿਆ—ਕਿਉਂ ਮਾਈ, ਏਨਾ ਉਦਾਸ ਤੇ ਚਿੰਤਤ ਹੋ ਰਹੀ ਹੈਂ, ਕੀ ਗੱਲ ਹੈ ? ਉਸ ਨੇ ਸਾਰਾ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਗੁਰੂ ਜੀ ਪਾਸ ਮੈਂ ਬੜੀ ਆਸ ਤੇ ਉਤਸ਼ਾਹ ਨਾਲ ਆਈ ਸੀ। ਉਨ੍ਹਾਂ ਨੇ ਕਿਹਾ ਕਿ ਤੇਰੇ ਭਾਗ ਵਿਚ ਪੁੱਤ੍ਰ ਨਹੀਂ

ਹੈ। ਉਸ ਦੀ ਲਾਚਾਰੀ ਦੀ ਦਸ਼ਾ ਦੇਖ ਸੁਣ ਕੇ ਭਾਈ ਸਾਹਿਬ ਨੇ ਉਸ ਨੂੰ ਪੁੱਤ੍ਰ ਲੈਣ ਦੀ ਜੁਗਤੀ ਦੱਸੀ ਕਿ ਅਗਲੇ ਦਿਨ ਆਸਾ ਰੱਖ ਕੇ ਅਤੇ ਨਾਲ ਕਲਮ-ਦੁਆਤ ਲੈ ਕੇ ਆਈਂ। ਜਦ ਗੁਰੂ ਜੀ ਕਹਿਣ ਕਿ ਪੁੱਤ੍ਰ ਤਾਂ ਤੇਰੇ ਭਾਗਾਂ ਵਿਚ ਨਹੀਂ ਹੈ ਤਾਂ ਤੂੰ ਕਲਮ ਦੁਆਤ ਅੱਗੇ ਕਰਕੇ ਕਹੀਂ ਕਿ- G_Ma

*ਲਿਖਨਹਾਰ ਇਤ ਉਤ ਤੁਮ ਸਾਰੇ॥* (98
*ਤਾਹਿ ਨ ਲਿਖਯੋ ਜੋ ਭਾਗ ਹਮਾਰੇ॥ ੩੫॥*
*ਕ੍ਰਿਪਾ ਕਰਹੁ ਤਬਿ ਅਬਿ ਲਿਖਿ ਦੀਜੈ॥*
*ਸਰਨਾਗਤਿ ਲਖਿ ਆਸੁ ਪੁਰੀਜੈ॥..੩੬॥*

ਗੁਰੂ ਜੀ ਨੇ ਅਗਲੇ ਦਿਨ ਸ਼ਿਕਾਰ 'ਤੇ ਜਾਣ ਦੀ ਤਿਆਰੀ ਕੀਤੀ। ਘੋੜੇ 'ਤੇ ਸਵਾਰ ਹੋ ਕੇ ਜਦ ਪਿੰਡ ਦੀ ਹੱਦ ਲੰਘ ਰਹੇ ਸਨ ਤਾਂ ਅੱਗੋਂ ਓਹੀ ਬੀਬੀ ਆ ਗਈ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਬੀਬੀ ਨੇ ਇਹ ਸੱਦ ਪੜ੍ਹਦਿਆਂ ਬੇਨਤੀ ਕੀਤੀ :—

*ਸਸੀਏ ਦਾੜ੍ਹੀਏ ਚਿਟੀਏ ਪਗੇ। ਅਰਜ ਕਰੇਂਦੀ ਹਾਂ ਸਤਿਗੁਰ ਅੱਗੇ।*
*ਨਾਮ ਸੁਲੱਖਣੀ ਵੱਸਦੀ ਹਾਂ ਚੱਬੇ। ਅਫਲ ਜਾਂਦੀ ਨੂੰ ਇਕ ਫਲ ਲੱਗੇ।*

(ਪੰਥ ਪ੍ਰਕਾਸ਼)

ਉਸ ਨੇ ਬੇਨਤੀ ਕੀਤੀ ਤਾਂ ਉੱਤਰ ਵਿਚ ਗੁਰੂ ਜੀ ਨੇ ਕਿਹਾ—ਪੁੱਤ੍ਰ ਤੇਰੇ ਲੇਖ ਵਿਚ ਨਹੀਂ ਹੈ। ਤਾਂ ਉਸ ਬੀਬੀ ਨੇ ਕਲਮ ਦੁਆਤ ਅੱਗੇ ਕਰ ਕੇ ਕਿਹਾ, ਗੁਰੂ ਜੀ ! ਏਥੇ ਓਥੇ ਦੇ ਲਿਖਣਹਾਰ ਤੁਸੀਂ ਹੀ ਹੋ। ਕ੍ਰਿਪਾ ਕਰ ਦਿਉ। ਸਾਹਿਬ ਨੇ ਮੁਸਕਰਾਉਂਦੇ ਹੋਏ ਕਿਹਾ, ਤੇਰੇ ਪੁੱਤ੍ਰ ਹੋਵੇਗਾ :—

*ਭੇ ਪ੍ਰਸੰਨ ਗੁਰ ਲਿਖਨਿ ਸੁ ਲਾਗੇ॥*
*ਗਹੀ ਕਲਮ ਹਯ ਚਾਲਤਿ ਆਗੇ॥ ੪੪॥*
*ਕਰਨਿ ਇਕਾਂਗ ਚਹਯੋ ਕਰ ਹਾਲਾ॥*
*ਸਾਤਾ ਲਿਖਯੋ ਗਯੋ ਤਿਸ ਕਾਲਾ॥*

(ਗੁ. ਪ੍ਰ. ਸੂ., ਰਾਸਿ ੬, ਅੰਸੂ ੫੪, ਕਵਿ ਸੰਤੋਖ ਸਿੰਘ)

ਜਦ ਗੁਰਾਂ ਨੇ ਹਿੰਦਸੇ ਵੱਲ ਦੇਖਿਆ ਤਾਂ ਸਾਤਾ ਲਿਖਿਆ ਗਿਆ ਸੀ। ਖ਼ੁਸ਼ ਹੋ ਕੇ ਕਿਹਾ, ਸੁਲੱਖਣੀ ! ਤੇਰੇ ਘਰ ੭ ਪੁੱਤਰ ਹੋਣਗੇ। ਬਹੁਤ ਪ੍ਰਸੰਨਤਾ ਵਿਚ ਉਹ ਧੰਨਵਾਦ ਕਰਦੀ ਹੋਈ ਘਰ ਨੂੰ ਗਈ। ਕਵਿ ਸੰਤੋਖ ਸਿੰਘ ਨੇ ਮਾਈ ਦਾ ਨਾਮ ਦੇਸਾਂ ਲਿਖਿਆ ਹੈ, ਪਰ ਗਿਆਨੀ ਗਿਆਨ ਸਿੰਘ ਨੇ ਨਾਮ ਸੁਲੱਖਣੀ ਲਿਖਿਆ ਹੈ। ਕਵਿ ਸੰਤੋਖ ਸਿੰਘ ਜੀ ਨੇ ਸੁਲੱਖਣੀ ਦਾ ਪ੍ਰਸੰਗ ਦਸਮ ਪਾਤਸ਼ਾਹ ਦੇ ਇਤਿਹਾਸ ਵਿਚ ਇਸ ਤਰ੍ਹਾਂ ਦਿੱਤਾ ਹੈ :—

I_S

)

ਗੁਰੂ ਗੋਬਿੰਦ ਸਿੰਘ ਜੀ ਸਾਹਿਬ ਚੌਧਰੀ ਡੱਲੇ ਪਾਸ ਤਲਵੰਡੀ ਸਾਬੋ ਕੇ (ਜ਼ਿਲ੍ਹਾ ਬਠਿੰਡਾ) ਤਖ਼ਤ ਸ੍ਰੀ ਦਮਦਮਾ ਸਾਹਿਬ ਗਏ ਸਨ। ਉਸ ਸਮੇਂ ਵੀ ਇਕ ਸਿੱਖ ਦੀ ਇਸਤ੍ਰੀ ਸੁਲੱਖਣੀ ਨੇ, ਗੁਰੂ ਜੀ ਦੇ ਸ਼ਿਕਾਰ ਨੂੰ ਚੜ੍ਹਨ ਲੱਗਿਆਂ ਸੱਦ ਦਿੱਤੀ-

***ਬਿਨੈ ਕਰੇਂਦੀ ਵੈ ਸਤਿਗੁਰ ਗੋਬਿੰਦ ਸਿੰਘ ਅੱਗੇ।***
***ਸੋਹਣੀ ਦਾਹੜੀ ਬੀਬੀ ਪੱਗੇ।***
***ਗੋਤ ਵੜਾਇਚ ਪਿੰਡ ਹੈ ਚੱਬੇ।***
***ਖ਼ਾਲੀ ਚੱਲੀ ਜੇ ਇਕ ਫਲ ਲੱਗੇ।***

ਗੁਰੂ ਜੀ ਨੇ ਇਹ ਦੋਹਾ ਸੁਣ ਕੇ 'ਫਿਰ ਕਹੋ' ਦੀ ਆਵਾਜ਼ ਦਿੱਤੀ। ਉਸ ਨੇ ਮੁੜ ਕੇ ਕਿਹਾ, ਗੁਰੂ ਜੀ ਖ਼ੁਸ਼ ਹੋਏ ਤੇ ਕਿਹਾ, ਕਿਥੋਂ ਆਏ ਹੋ ? ਉਸ ਨੇ ਉੱਤਰ ਵਿਚ ਬੇਨਤੀ ਕੀਤੀ, ਸਾਹਿਬ ਜੀ ! ਮੇਰਾ ਪਿੰਡ ਮਾਝੇ ਵਿਚ ਚੱਬਾ ਹੈ। ਅੰਮ੍ਰਿਤਸਰ ਤੋਂ ਦੱਖਣ ਪਾਸੇ ਤਿੰਨ ਕੋਹਾਂ 'ਤੇ ਤਰਨ ਤਾਰਨ ਦੀ ਸੜਕ ਉੱਤੇ ਕਾਇਮ ਹੈ।

ਗੁਰੂ ਜੀ ਨੇ ਉਸ ਬੀਬੀ ਦਾ ਸਿਦਕ, ਭਰੋਸਾ ਤੇ ਪ੍ਰੇਮ ਤੱਕਿਆ। ਫਿਰ ਉਹ ਦੂਰੋਂ ਚੱਲ ਕੇ ਆਈ ਸੀ, ਜਿਸ ਕਰ ਕੇ ਉਸ ਦੇ ਨਵੇਂ ਲੇਖ ਦੀ ਘਾੜਤ ਘੜਦਿਆਂ ਸਿੱਖ ਨੂੰ ਕਲਮ ਦੁਆਤ ਲਿਆਉਣ ਲਈ ਕਿਹਾ। ਗੁਰਸਿੱਖ ਨੇ ਲੇਖਣੀ ਪੇਸ਼ ਕੀਤੀ। ਕਾਗ਼ਜ਼ ਹੱਥ ਵਿਚ ਲੈ ਕੇ ਲਿਖਦਿਆਂ ਕਿਹਾ :—

***ਗੁਰ ਬੋਲੇ ਇਕ ਸੁਤ ਤੋਹਿ ਦਯੋ॥***
***ਕਾਗਤ ਪਿਖਤਿ ਸਿਖ ਲਖਿ ਲਯੋ॥***
***ਮਹਾਰਾਜ ਏ ਸਾਤਾ ਭਯੋ॥***
***ਮੁਖ ਤੇ ਕਹੌ ਏਕ ਸੁਤ ਦਯੋ॥ ੧੦॥***
***ਸੁਨਿ ਪ੍ਰਭੁ ਕਹਯੋ ਸਪਤ ਹੀ ਹੋਹਿ॥***
***ਆਇ ਦੂਰ ਤੇ ਜਾਚਯੋ ਮੋਹਿ॥***
***ਲੇ ਕਾਗਤ ਇਸਤ੍ਰੀ ਹਰਖਾਈ॥***
***ਕਰਿ ਬੰਦਨ ਕੋ ਸਦਨ ਸਿਧਾਈ॥ ੧੧॥***

(ਗੁ. ਪ੍ਰ. ਸੂ., ਐਨ ੧, ਅੰਸੂ ੨੧)

ਸਮਾਂ ਪਾ ਕੇ ਉਸ ਦੇ ਘਰ ੭ ਪੁੱਤਰ ਹੋਏ। ਗੁਰੂ ਜੀ ਦਾ ਬਹੁਤ ਸ਼ੁਕਰਾਨਾ ਕੀਤਾ।

"ਬਾਰਾਂਮਾਹ ਬਿਸ਼ਨ ਦਾਸ ਗਹਿਰ ਗੰਭੀਰੀਆ" ਵਿਚ ਕਵੀ ਨੇ ਕੱਤਕ ਮਹੀਨੇ ਬਾਰੇ ਇਸ ਤਰ੍ਹਾਂ ਵਿਚਾਰ ਪ੍ਰਗਟ ਕੀਤੇ ਹਨ :—

*ਕੱਤਕ ਕਿਰਤ ਕਰੌ ਨਰ ਅਪਨੀ,*
*ਜਿਸ ਕਾਰਜ ਕੌ ਆਇਆ ਕਿਉ ਬਿਸਰਾਇਆ।*
*ਉਸ ਬਿਨ ਤੇਰਾ ਕੌਇ ਨ ਬੇਲੀ,*
*ਅੰਤ ਸਮਾਂ ਜਬ ਆਇਆ ਪਕੜ ਚਲਾਇਆ।*
*ਮਰਘਟ ਲੌ ਬਿਬਹਾਰ ਬਨਾ ਹੈ,*
*ਆਗੇ ਕਾਮ ਨ ਆਇਆ ਫਿਰ ਪਛਤਾਇਆ।*
*ਬਿਸ਼ਨ ਦਾਸ ਸ੍ਰਿਸ਼ਟੀ ਕਾ ਕਰਤਾ,*
*ਤੇਰੇ ਦਿਲ ਨ ਭਾਇਆ ਜਿਨ ਤੂਹ ਜਾਇਆ। ੯।*

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੪੪)

"ਬਾਰਾਂਮਾਹ ਵੈਰਾਗ" ਵਿਚ ਕਵੀ ਵਰਿਆਮ ਸਿੰਘ ਜੀ ਨੇ ਕੱਤਕ ਮਹੀਨੇ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ :—

*ਕੱਤਕ ਕਿਸਮਤ ਮਾੜੀ ਤੇਰੀ, ਪਾਪ ਘਨੇਰੇ ਕਰਦਾ ਹੈਂ।*
*ਵਿਸ਼ਿਆਂ ਖ਼ਾਤਰ ਫਿਰੇਂ ਭੌਂਕਦਾ, ਸਿਰ 'ਤੇ ਮੇਹਣੇ ਜਰਦਾ ਹੈਂ।*
*ਨਾਲ ਹੱਥਾਂ ਦੇ ਫੂਕਣ ਤੈਨੂੰ, ਜੀਹਦੀ ਖ਼ਾਤਰ ਮਰਦਾ ਹੈਂ।*
*ਦੇਸ਼ ਸੁਧਾਰ ਮੁਸਾਫ਼ਰ ਕਹਿੰਦਾ, ਤੂੰ ਮੂਰਖ ਨਾ ਡਰਦਾ ਹੈਂ। ੮।*

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੩੪੪)

"ਬਾਰਾਂਮਾਹ ਮੋਤੀ ਰਾਮ" ਵਿਚ ਕਵੀ ਮੋਤੀ ਰਾਮ ਜੀ ਨੇ ਕੱਤਕ ਮਹੀਨੇ ਬਾਰੇ ਇਸ ਤਰ੍ਹਾਂ ਬਿਆਨ ਕੀਤਾ ਹੈ :—

*ਕੱਤਕ ਕਿਸਮਤ ਭਲੀ ਉਹਨਾਂ ਦੀ, ਜਿਨ੍ਹਾਂ ਨਾਮ ਜਪ ਲੀਤਾ ਈ।*
*ਸੋਈ ਅਮਰ ਜਗਤ ਵਿਚ ਹੋਵੇ, ਜਿਨ੍ਹਾਂ ਭਜਨ ਉਸ ਦਾ ਕੀਤਾ ਈ।*
*ਰਾਮ ਨਾਮ ਦਾ ਪ੍ਰੇਮ ਪਿਆਲਾ, ਭਰ ਕੇ ਕਦੀ ਨਾ ਪੀਤਾ ਈ।*
*ਮੋਤੀ ਰਾਮ ਤੂੰ ਸਮਝ ਪਿਆਰੇ, ਜਨਮ ਅਕਾਰਥ ਕੀਤਾ ਈ। ੮।*

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੯੩)

"ਬਾਰਾਂਮਾਹ ਮੁਹੰਮਦੀ" ਵਿਚ ਕਵੀ ਮਿਲਖੀ ਰਾਮ ਨੇ ਕੱਤਕ ਮਹੀਨੇ ਨੂੰ ਇਸ ਤਰ੍ਹਾਂ ਵਰਨਣ ਕੀਤਾ ਹੈ :—

*ਕੱਤਕ ਕਰਮ ਚੰਗਾ ਨ ਕੋਈ, ਆਖ਼ਰ ਮੈਂ ਪਛਤਾਵਾਂਗੀ।*
*ਵਕਤ ਹਸ਼ਰ ਦੇ ਅੱਲ੍ਹਾ ਨੱਬੀ ਨੂੰ, ਕੀ ਮੈਂ ਮੁਖ ਦਿਖਾਵਾਂਗੀ।*

***ਜਦੋਂ ਹਿਸਾਬ ਹੋਵੇਗਾ ਮੇਰਾ, ਕੋਲ ਖਲੀ ਸ਼ਰਮਾਵਾਂਗੀ।***
***ਮਿਲਖੀ ਖੋਟੇ ਅਮਲਾਂ ਵਾਲੀ, ਦੋਜ਼ਖ਼ ਦੇ ਵਿਚ ਜਾਵਾਂਗੀ।੮।***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੩੪੭)

ਦਸਮ ਗ੍ਰੰਥ ਅੰਦਰ, ਕੱਤਕ ਚੜ੍ਹਦੇ ਹੀ ਅਕਾਸ਼ ਨੂੰ ਨਿਰਮਲ ਉੱਜਲ ਇਸ ਤਰ੍ਹਾਂ ਦੱਸਿਆ ਹੈ, ਜਿਸ ਤਰ੍ਹਾਂ ਵੱਟੀ ਤੇ ਦੀਪਕ ਦੇ ਮੇਲ ਤੋਂ ਰੌਸ਼ਨੀ ਹੁੰਦੀ ਹੈ। ਪਰ ਮਦਮਸਤ ਮਨੁੱਖ ਤੇ ਇਸਤ੍ਰੀਆਂ ਇਸ ਪ੍ਰਕਾਸ਼ ਵਿਚ ਜੂਆ ਆਦਿ ਖੇਲਣ ਵਿਚ ਜੀਵਨ ਅਜਾਈਂ ਬਤੀਤ ਕਰਦੇ ਹਨ। ਮਾਇਆਧਾਰੀ ਲੋਕ ਘਰਾਂ ਨੂੰ ਚਿੱਤਰਕਾਰੀ ਕਰਕੇ ਇਸ ਮਹੀਨੇ ਵਿਚ ਸੰਵਾਰਨ ਦੇ ਵਿਚ ਲੱਗ ਰਹੇ ਹਨ। ਪਰ ਸਾਡਾ ਪਿਆਰਾ ਕਿਧਰੇ ਹੋਰ ਦੇ ਵਿਚ ਚਿੱਤ ਲਗਾਈ ਬੈਠਾ ਹੈ, ਉਸ ਨੂੰ ਮਿਲੇ ਬਿਨਾਂ ਚੈਨ ਨਹੀਂ ਹੈ।

***ਕਾਂਤਿਕ ਮੈ ਗ੍ਰਿਹਿ ਦੀਪ ਪ੍ਰਕਾਸਤ, ਤੈਸੇ ਆਕਾਸ ਮੈ ਉਜਲਤਾਈ।***
***ਜੂਪ ਜਹਾ ਤਹਾ ਫੈਲ ਰਹਯੋ, ਸਿਗਰੇ ਨਰ ਨਾਰਿਨ ਖੇਲ ਮਚਾਈ।***
***ਚਿਤ੍ਰ ਭਇ ਘਰ ਆਂਛਨ ਦੇਖਿ, ਗਚੇ ਤਹ ਕੇ ਅਰੁ ਚਿਤ੍ਰ ਭਰਮਾਈ॥***
***ਆਯੋ ਨਹੀ ਮਾਨ ਭਾਯੋ ਤਹੀ ਟਸਕਯੋ ਨ ਹੀਯੋ ਕਸਕਯੋ ਨ ਕਸਾਈ॥੯੨੧॥***

(ਦਸਮ ਗ੍ਰੰਥ, ਅੰਗ ੩੭੭, ਸਤਿਬੀਰ ਸਿੰਘ ਬਾਰਾਂਮਾਹ ਤਿੰਨੇ ਪੰਨਾ)

ਜਗਤ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤੁਖਾਰੀ ਰਾਗੁ ਵਿਚ ਇਸ ਮਹੀਨੇ ਨੂੰ ਇਸ ਤਰ੍ਹਾਂ ਦਰਸਾਇਆ ਹੈ :—

ਕੱਤਕ ਮਹੀਨੇ ਦੁਆਰਾ ਗੁਰਦੇਵ ਉਪਦੇਸ਼ ਦਿੰਦੇ ਹਨ ਕਿ ਜੋ ਪ੍ਰਭੂ ਨੂੰ ਚੰਗਾ ਲੱਗਾ, ਉਸ ਅਨੁਸਾਰ ਜੀਵ ਨੇ ਆਪਣੇ ਕੀਤੇ ਕਰਮਾਂ ਦਾ ਫਲ ਪਾਇਆ। ਗਿਆਨ ਰੂਪੀ ਦੀਵਾ ਸਹਿਜ ਨਾਲ ਬਲਦਾ ਹੈ ਜੋ ਤੱਤ ਵੀਚਾਰ ਨਾਲ ਜਗਾਇਆ ਜਾਂਦਾ ਹੈ। ਦੀਵੇ ਵਿਚ ਪ੍ਰੇਮ ਦਾ ਤੇਲ ਹੋਵੇ ਤਾਂ ਜੀਵ-ਇਸਤਰੀ ਦਾ ਪਤੀ ਪਰਮਾਤਮਾ ਨਾਲ ਮੇਲ ਹੁੰਦਾ ਹੈ। ਫਿਰ ਜੀਵ-ਇਸਤਰੀ ਚਾਅ ਨਾਲ ਖਿੜਦੀ (ਪ੍ਰਸੰਨ) ਹੁੰਦੀ ਹੈ। ਅਵਗਣਾਂ (ਪਾਪਾਂ) ਦੀ ਮਾਰੀ ਹੋਈ ਜੀਵ-ਇਸਤਰੀ ਨਾ ਜੀਵਤ ਭਾਵ ਤੋਂ ਮਰਦੀ ਹੈ, ਨਾ ਜੀਵਨ ਮਨੋਰਥ ਵਿਚ ਸਫਲ ਹੁੰਦੀ ਹੈ। ਹਾਂ, ਜੇ ਗੁਣਾਂ ਨਾਲ ਇਸ ਨੇ ਆਪਣੀ ਹਉਮੈ ਮਾਰ ਲਈ ਹੈ ਤਾਂ ਪਾਪਾਂ ਵੱਲੋਂ ਮਰ ਜਾਏਗੀ ਭਾਵ ਮੁਕਤ ਹੋ ਜਾਵੇਗੀ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਪ੍ਰਭੂ ਨਾਮ ਤੇ ਭਗਤੀ ਦੇਂਦਾ ਹੈ, ਉਹ ਆਪਣੇ ਹਿਰਦੇ ਸਰੂਪੀ ਘਰ ਵਿਚ ਟਿੱਕ ਗਏ ਹਨ ਅਤੇ ਅਜੇ ਤੱਕ ਵੀ ਉਨ੍ਹਾਂ ਦੇ ਹਿਰਦੇ ਵਿਚ ਮਿਲਣ ਦੀ ਆਸ ਲੱਗੀ ਹੋਈ ਹੈ। ਹੇ ਪ੍ਰਭੂ ! ਕਿਰਪਾ ਕਰਕੇ ਆਪਣੇ ਦਰ ਦੇ ਕਿਵਾੜ ਖੋਲ੍ਹ ਦਿਉ। ਤੁਹਾਡੇ ਦਰਸ਼ਨ ਤੋਂ ਬਿਨਾਂ ਇਕ ਘੜੀ ਦਾ ਵਿਛੋੜਾ ਵੀ ਇਉਂ ਪ੍ਰਤੀਤ ਹੋ ਰਿਹਾ ਹੈ ਜਿਵੇਂ ਕਿ ਛੇ ਮਹੀਨੇ ਬਤੀਤ ਹੋ ਗਏ ਹੋਣ।

*ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥*
*ਦੀਪਕੁ ਸਹਜਿ ਬਲੈ ਤਤਿ ਜਲਾਇਆ॥*
*ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥*
*ਅਵਗੁਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥*
*ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥*
*ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥੧੨॥*

(ਅੰਗ ੧੧੦੯)

G_Mal_

(100)

ਪੰਚਮ ਗੁਰਦੇਵ ਹੁਣ ਇਸ ਮਹੀਨੇ ਰਾਹੀਂ ਮਾਂਝ ਰਾਗੁ ਅੰਦਰ ਉਪਦੇਸ਼ ਦਿੰਦੇ ਹਨ :

## ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗ॥

ਕੱਤਕ ਦੇ ਮਹੀਨੇ ਦੁਆਰਾ ਹਜ਼ੂਰ ਉਪਦੇਸ਼ ਦਿੰਦੇ ਹਨ, ਕਿ ਜੋ ਮਨੁੱਖ ਨੇ ਕਰਮ ਕਰਨੇ ਹਨ, (ਫੇਰ ਉਨ੍ਹਾਂ ਕੀਤੇ ਕਰਮਾਂ ਅਨੁਸਾਰ ਹੀ ਮਨੁੱਖ ਨੂੰ ਦੁੱਖ ਜਾਂ ਸੁੱਖ ਮਿਲਦਾ ਹੈ)। ਇਸ ਲਈ ਕਿਸੇ ਨੂੰ ਦੋਸ਼ ਦੇਣਾ ਠੀਕ ਨਹੀਂ ਕਿਉਂਕਿ ਇਹ ਤੇਰੇ ਕੀਤੇ ਕਰਮਾਂ ਦਾ ਹੀ ਫਲ ਤੈਨੂੰ ਮਿਲਿਆ ਹੈ।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ੨੧॥*

(ਅੰਗ ੪੩੩)

*ਸੁਖੁ ਦੁਖੁ ਪੁਰਬ ਜਨਮ ਕੇ ਕੀਏ॥*
*ਸੋ ਜਾਣੈ ਜਿਨਿ ਦਾਤੈ ਦੀਏ॥*
*ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ*
*ਸਹੁ ਅਪਣਾ ਕੀਆ ਕਰਾਰਾ ਹੇ॥* (ਅੰਗ ੧੦੩੦)

## ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥

ਪ੍ਰਮੇਸ਼ਰ ਤੋਂ ਭੁਲਿਆਂ ਮਨੁੱਖ ਨੂੰ ਹਰ ਪ੍ਰਕਾਰ ਦੇ ਰੋਗ ਆ ਚਿੰਬੜਦੇ ਹਨ। ਕਿਉਂਕਿ ਸੁਖ ਅਨੰਦ ਉਥੇ ਪ੍ਰਾਪਤ ਹੁੰਦਾ ਹੈ ਜਿਥੇ ਪ੍ਰਭੂ, ਵਾਹਿਗੁਰੂ ਜੀ ਦੀ ਯਾਦ ਮਨ ਵਿਚ ਵਸੀ ਹੈ। ਬਿਪਤਾ ਉਥੇ ਹੈ ਜਿਥੇ ਉਸ ਦੀ ਯਾਦ ਭੁੱਲ ਗਈ। ਯਥਾ :—

*ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ॥*
*ਕੋਟਿ ਅਨੰਦ ਜਹ ਹਰਿ ਗੁਨ ਗਾਹੀ॥*

(ਅੰਗ ੧੯੭)

~~~~~~~~~~~~~~~~~~~~~~~~
~~~~~~~~~~~~~~~~~~~~~~~~

*ਜੈ ਤਨਿ ਬਾਣੀ ਵਿਸਰਿ ਜਾਇ॥*

*ਜਿਉ ਪਕਾ ਰੋਗੀ ਵਿਲਲਾਇ॥* (ਅੰਗ ੬੬੧)

*ਖਸਮੁ ਵਿਸਾਰਿ ਕੀਏ ਰਸ ਭੋਗ॥*

*ਤਾਂ ਤਨਿ ਉਠਿ ਖਲੋਏ ਰੋਗ॥*

(ਅੰਗ ੧੨੫੬)

## ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥

ਜਿਹੜੇ ਮਨੁੱਖ ਪ੍ਰਭੂ ਤੋਂ ਬੇਮੁਖ ਹੋਏ ਹਨ, ਉਨ੍ਹਾਂ ਨੂੰ ਜਨਮਾਂ-ਜਨਮਾਂ ਦੇ ਵਿਛੋੜੇ ਆ ਲੱਗਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦਾ ਅਨੰਦ ਸਾਹਿਬ ਅੰਦਰ ਸੁੰਦਰ ਫੁਰਮਾਣ ਹੈ :—

*ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*

*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥*

*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਪਾਏ॥*

*ਫਿਰਿ ਮੁਕਤਿ ਪਾਇ ਲਾਗਿ ਚਰਨੀ ਸਤਿਗੁਰੂ ਸਬਦੁ ਸੁਣਾਏ॥*

*ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥*

(ਅਨੰਦੁ ਸਾਹਿਬ)

*ਹਰਿ ਪਦ ਬਿਮੁਖ ਤਿਨ ਨਹਿ ਬਿਸ੍ਰਾਮ॥*

*ਆਬ ਗਉਨ ਬਹੁ ਜੀਨਿ ਭ੍ਰਮਾਮ॥*

(ਸਰਬਲੋਹ ਪ੍ਰਕਾਸ਼ ਅੰਗ ੧੦੨੧)

## ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥

ਜਿਤਨੇ ਵੀ ਮਾਇਆ ਦੇ ਰੰਗ ਰਸ ਭੋਗੀਦੇ ਹਨ, ਉਹ ਸਾਰੇ ਦੇ ਸਾਰੇ ਖਿਨ ਵਿਚ ਭਾਵ ਥੋੜੇ ਸਮੇਂ ਵਿਚ ਹੀ ਕੌੜੇ=ਦੁਖਦਾਈ ਹੋ ਜਾਂਦੇ ਹਨ।

*ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥*

*ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ॥*

(ਅੰਗ ੬੪੧)

*ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥*

*ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥*

(ਅੰਗ ੧੩੭੮)

## ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥

ਅਜੇਹੀ ਹਾਲਤ ਵਿਚ ਕੋਈ ਵਿਚੋਲਗੀ ਨਹੀਂ ਕਰ ਸਕਦਾ, ਇਸ ਲਈ ਹੇ ਜੀਵ ! ਤੂੰ ਹਰ ਰੋਜ਼ ਕਿਸੇ ਕੋਲ ਜਾ ਕੇ ਕਿਉਂ ਰੋਂਦਾ ਕੁਰਲਾਉਂਦਾ ਹੈਂ ?

G_Ma

(101

***ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ॥***
***ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥***

(ਅੰਗ ੪੬੯)

ਉਥੇ ਸੱਚੇ ਦੀ ਦਰਗਾਹ ਅੰਦਰ ਵਿਚੋਲਗੀ ਕਰਨ ਵਾਲੇ ਤਾਂ ਇਕ ਗੁਰੂ ਸਾਹਿਬ ਜੀ ਹੀ ਹਨ :—

***ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈ ਡੀਠ॥***
***ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠ॥***

(ਅੰਗ ੯੫੭)

## ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥

ਮਨੁੱਖ ਦੇ ਕੀਤੇ ਕਰਮਾਂ ਅਨੁਸਾਰ ਧੁਰ ਰੱਬੀ ਦਰਗਾਹ ਤੋਂ ਚੰਗਾ-ਮੰਦਾ, ਦੁੱਖ-ਸੁੱਖ, ਸੰਜੋਗ-ਵਿਜੋਗ ਜੋ ਕਰਮਾਂ ਦਾ ਫਲ ਲਿਖਿਆ ਗਿਆ ਹੈ, ਉਹ ਭੋਗਣਾ ਹੀ ਪੈਂਦਾ ਹੈ ਅਤੇ ਉਸ ਵਿਚ ਆਪਣਾ ਕੀਤਾ ਹੋਇਆ ਕੁਝ ਨਹੀਂ ਹੋ ਸਕਦਾ।

***ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ॥***

(ਅੰਗ ੫੯੮)

***ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥***
***ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥***

(ਅੰਗ ੧੩੭੭)

ਇਥੋਂ ਤੱਕ ਇਸ ਸ਼ਬਦ ਅੰਦਰ ਕਰਮਾਂ ਦੀ ਗੱਲ ਕੀਤੀ ਹੈ। ਹੁਣ ਅੱਗੇ ਚੰਗੇ ਕਰਮਾਂ ਕਰਕੇ ਪ੍ਰਭੂ-ਮਿਲਾਪ ਤੇ ਗੁਰੂ-ਬਖ਼ਸ਼ਿਸ਼ ਅਤੇ ਉਸ ਪ੍ਰਭੂ ਅੱਗੇ ਅਰਦਾਸ ਕਰਨੀ ਦੱਸੀ ਹੈ। ਨਾਲ ਹੀ ਸਾਧ ਦੀ ਮਹਿਮਾ ਦਰਸਾਈ ਹੈ।

## ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥

ਜੇਕਰ ਵੱਡੇ ਭਾਗਾਂ ਨਾਲ ਇਸ ਮਨੁੱਖ ਨੂੰ ਪ੍ਰਭੂ ਪ੍ਰਮਾਤਮਾ ਮਿਲ ਪਵੇ ਤਾਂ (ਪ੍ਰਭੂ ਬਖ਼ਸ਼ਿਸ਼ ਨਾਲ) ਮਨੁੱਖ ਦੇ ਸਾਰੇ ਜਨਮਾਂ ਜਨਮਾਂਤਰਾਂ ਦੇ ਪਏ ਹੋਏ ਵਿਛੋੜੇ ਦੂਰ ਹੋ ਜਾਂਦੇ ਹਨ।

*ਵਡੈ ਭਾਗਿ ਭੇਟੇ ਗੁਰਦੇਵਾ॥*
*ਕੋਟਿ ਪਰਾਧ ਮਿਟੇ ਹਰਿ ਸੇਵਾ॥*

(ਅੰਗ ੬੮੩)

I_S
)

## ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥

ਨਾਨਕ ਗੁਰੂ ਜੀ ਬੇਨਤੀ ਕਰਨੀ ਦੱਸਦੇ ਹਨ ਕਿ ਹੇ ਪ੍ਰਭੂ ! ਹੇ ਬੰਦੀ ਛੋੜ ਮਾਲਕ ! ਮੈਨੂੰ ਵਿਛੋੜੇ ਦੇ ਦੁੱਖਾਂ ਤੋਂ ਰੱਖ ਲੈ, ਕਿਉਂਕਿ :—

*ਬਹੁਤ ਜਨਮ ਬਿਛੁਰੇ ਥੇ ਮਾਧਉ*
*ਇਹੁ ਜਨਮੁ ਤੁਮ੍ਹਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ*
*ਚਿਰ ਭਇਓ ਦਰਸਨੁ ਦੇਖੇ॥ ੨ ॥*

(ਅੰਗ ੬੯੪)

*ਬੰਧਨ ਕਾਟਨਹਾਰੁ ਸੁਆਮੀ॥*
*ਜਨ ਨਾਨਕੁ ਸਿਮਰੈ ਅੰਤਰਜਾਮੀ॥*

(ਅੰਗ ੬੮੪)

## ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥ ੯॥

ਕੱਤਕ (ਮਹੀਨੇ ਦਾ ਉਪਦੇਸ਼ ਇਹ ਹੈ ਕਿ) ਜੋ ਪੂਰਨ ਪੁਰਖ ਸਾਧੂ ਜਨਾਂ ਦੀ ਸੰਗਤ ਪ੍ਰਾਪਤ ਹੋ ਜਾਵੇ ਤਾਂ ਸਾਰੇ ਫ਼ਿਕਰ ਚਿੰਤਾ ਤੇ ਦੁੱਖ ਨਾਸ਼ ਹੋ ਜਾਂਦੇ ਹਨ। ਪਰ ਇਹ ਸੰਗਤ ਤਾਂ ਹੀ ਪ੍ਰਾਪਤ ਹੁੰਦੀ ਹੈ। ਯਥਾ :—

*ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥*
*ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ॥*

(ਅੰਗ ੭੧)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

G_M

(1

# ਮੰਘਿਰਿ ਮਾਹਿ ਸੋਹੰਦੀਆ

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥ ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥ ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥ ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥ ੧੦ ॥

(ਅੰਗ ੧੩੫)

ਪਰਮ ਸਤਿਕਾਰ ਯੋਗ ਗੁਰੂ ਸਵਾਰੀ ਸਾਧ ਸੰਗਤ ਜੀ ! ਕੱਲ੍ਹ ਕੱਤਕ ਦਾ ਮਹੀਨਾ ਪੂਰਾ ਹੋਇਆ ਹੈ। ਸੂਰਜ ਨੇ ਇਕ ਰਾਸਿ ਪੂਰੀ ਕਰਕੇ ਦੂਸਰੀ ਰਾਸਿ ਵਿਚ ਪ੍ਰਵੇਸ਼ ਕੀਤਾ ਹੈ। ਇਸ ਕਰਕੇ ਅੱਜ ਮੱਘਰ ਦੇ ਮਹੀਨੇ ਦੀ ਸੰਗਰਾਂਦ ਹੈ। ਬਾਰਾਂ ਰਾਸਾਂ ਹਨ, ਬਾਰ੍ਹਾਂ ਹੀ ਮਹੀਨੇ ਹਨ। ਗੁਰੂ ਸਾਹਿਬ ਜੀ ਨੇ ਸਾਡੇ ਸਾਰੇ ਮਹੀਨੇ, ਸਾਰੇ ਸਮੇਂ ਸਫਲੇ ਕਰਨ ਵਾਸਤੇ ਗੁਰਬਾਣੀ ਰਾਹੀਂ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ। ਇਸ ਮਹੀਨੇ ਅੰਦਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਬਾਰਹ ਮਾਹਾ ਮਾਂਝ ਰਾਗੁ ਅੰਦਰ ਬਖ਼ਸ਼ਿਆ ਉਪਦੇਸ਼ ਸ੍ਰਵਨ ਕਰਨ ਤੋਂ ਪਹਿਲਾਂ ਫਤਹਿ ਦੀ ਸਾਂਝ ਪਾਈਏ। ਬੁਲਾਉ ਫਤਹਿ—ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

## ਵਿਸ਼ਾ=ਮੰਘਿਰਿ ਮਾਹਿ ਸੋਹੰਦੀਆ

ਉਸ ਅਕਾਲ ਪੁਰਖ ਸਰਬ ਸ਼ਕਤੀਮਾਨ ਵਾਹਿਗੁਰੂ ਜੀ ਨੇ ਸੰਸਾਰ ਦੀ ਉੱਤਪਤੀ ਜਿਸ ਵੇਲੇ ਕੀਤੀ, ਗੁਰਬਾਣੀ ਦੇ ਸਿਧਾਂਤ ਅਨੁਸਾਰ :—

***ਕੀਤਾ ਪਸਾਉ ਏਕੋ ਕਵਾਉ॥***

(ਜਪੁਜੀ ਸਹਿਬ)

ਅਥਵਾ :—

***ਆਪੀਨ੍ੈ ਆਪੁ ਸਾਜਿਓ ਆਪੀਨ੍ੈ ਰਚਿਓ ਨਾਉ॥***

(ਆਸਾ ਦੀ ਵਾਰ)

ਉਸ ਵੇਲੇ ਤੋਂ ਹੀ ਪ੍ਰਾਣੀ, ਭਾਵ ਜੀਵ-ਆਤਮਾ ਹੋਂਦ ਵਿਚ ਆਇਆ ਅਤੇ ਨਰ-ਮਾਦਾ ਦੇ ਮੇਲ ਸਦਕਾ ਚਾਰੇ ਖਾਣੀਆਂ ਦਾ ਵਿਕਾਸ ਹੋਇਆ। ਪਰ ਜੇਰਜ ਖਾਣੀ 'ਚ ਉਪਜਿਆ ਮਨੁੱਖ ਹੀ ਸਾਰੀਆਂ ਜੂਨਾਂ ਦਾ ਸਿਰਦਾਰ ਮੰਨਿਆ ਹੈ।

ਮਨੁੱਖਤਾ ਦੇ ਦੋ ਅੰਗ ਹਨ—ਇਕ ਮਰਦ ਅਤੇ ਦੂਜਾ ਇਸਤਰੀ। ਪਰ ਵਾਹਿਗੁਰੂ ਜੀ ਨੇ ਮਰਦ ਨੂੰ ਸਰੀਰਕ ਪੱਖੋਂ ਇਸਤਰੀ ਨਾਲੋਂ ਬਲਵਾਨ ਅਤੇ ਸਾਹਸੀ ਤੇ ਦ੍ਰਿੜ੍ਹ ਬਣਾਇਆ ਹੈ ਇਸਤਰੀ ਵਿਚ ਇਹ ਗੁਣ ਖ਼ਾਸ ਹਨ—ਸ਼ਰਮ, ਸੰਕੋਚ, ਸ਼ਰਧਾ, ਵਿਸ਼ਵਾਸ। ਇਹ ਇਸਤਰੀ ਦੇ ਸੁਭਾਵਕ ਗੁਣ ਹਨ, ਪਰ ਪੁਰਸ਼ ਵਿਚ ਵਿਚਾਰ, ਦ੍ਰਿੜ੍ਹਤਾ, ਸਰੀਰਕ ਬਲ ਅਤੇ ਨਿੱਡਰਤਾ ਇਹ ਗੁਣ ਹਨ। ਗ੍ਰਿਹਸਤ ਧਰਮ ਸਭ ਤੋਂ ਉੱਤਮ ਧਰਮ ਹੈ। ਇਸ ਵਿਚ ਇਕ ਪਵਿੱਤਰ ਤੇ ਆਦਰ ਯੋਗ ਜੀਵਨ ਜਿਉਣ ਦਾ ਸੱਚਾ ਅਤੇ ਪ੍ਰਤੱਖ ਸੁਭਾਅ ਪ੍ਰਗਟ ਹੈ। ਗ੍ਰਿਹਸਤ ਵਿਚ ਸਹਿਨਸ਼ੀਲਤਾ, ਧੀਰਜ, ਨਿੰਮ੍ਰਤਾ, ਦ੍ਰਿੜ੍ਹਤਾ, ਦਲੇਰੀ, ਪੁੰਨ ਦਾਨ ਆਦਿ ਗੁਣ ਪ੍ਰਾਪਤ ਹੁੰਦੇ ਹਨ। ਗ੍ਰਿਹਸਤ ਅੰਦਰ ਰਹਿੰਦਿਆਂ ਦੁਨਿਆਵੀ ਫ਼ਰਜ਼ਾਂ ਨੂੰ ਸਹਿਜੇ ਹੀ ਨਿਭਾਉਂਦਿਆਂ ਆਪਣੇ ਆਪ ਦੀ ਪਛਾਣ ਕਰਨਾ ਅਤੇ ਸਰੀਰਕ ਸਵਾਦਾਂ ਤੋਂ ਉਚੇ ਉਠ

ਕੇ ਆਤਮਿਕ ਅਨੰਦ ਵੱਲ ਪੁਲਾਂਘਾਂ ਪੁੱਟਣ ਨਾਲ ਹੀ ਅੱਗੇ ਵਧਿਆ ਜਾ ਸਕਦਾ ਹੈ।

***ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥***
***ਰੂਪਵੰਤਿ ਸਾ ਸੁਘੜਿ ਬਿਚਖਣਿ॥ ਜੋ ਧਨ ਕੰਤ ਪਿਆਰੀ ਜੀਉ॥ ੨॥***
***ਅਚਾਰਵੰਤਿ ਸਾਈ ਪਰਧਾਨੇ॥ ਸਭ ਸਿੰਗਾਰ ਬਣੇ ਤਿਸੁ ਗਿਆਨੇ॥***
***ਸਾ ਕੁਲਵੰਤੀ ਸਾ ਸਭਰਾਈ, ਜੋ ਪਿਰਿ ਕੈ ਰੰਗਿ ਸਵਾਰੀ ਜੀਉ॥ ੩॥***

(ਮਾਝ ਮਹਲਾ ੫, ਪੰਨਾ ੯੭)

ਪਤੀ ਦੀ ਸੇਵਾ ਕਰਨੀ ਸਭ ਤੋਂ ਮੁਖ ਧਰਮ ਸਮਝਣਾ—

***ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨ ਪਿਆਰੀ॥੧॥...***
***ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ॥੨॥***

(ਅੰਗ ੩੭੭)

ਪਤੀ ਅਥਵਾ ਹੋਰ ਸੰਬੰਧੀਆਂ ਨੂੰ ਕੌੜਾ ਨਹੀਂ ਬੋਲਣਾ। ਮਿੱਠੇ ਬਚਨ ਬੋਲ ਕੇ ਪਤੀ ਦਾ ਮਨ ਪ੍ਰਸੰਨ ਰੱਖਣਾ। ਸਤਿਗੁਰੂ ਉਪਦੇਸ਼ ਦਿੰਦੇ ਹਨ-

***ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ॥***
***ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥***

(ਸਿਰੀ ਰਾਗ ਮ: ੧, ਪੰਨਾ ੩੧)

ਨੇਕ ਬੱਚੀਆਂ ਚੰਗੇ ਖ਼ਿਆਲਾਂ ਨਾਲ ਪੱਟੀ ਵਾਲੇ ਰਾਜੇ ਦੁਨੀ ਚੰਦ ਦੀ ਲੜਕੀ ਬੀਬੀ ਰਜਨੀ ਵਾਂਗ ਸੇਵਾ ਕਰਕੇ ਪਤੀ ਅਤੇ ਸੱਸ-ਸਹੁਰੇ ਦਾ ਮਨ ਜਿੱਤ ਕੇ ਉਹਨਾਂ ਨੂੰ ਗੁਰਮੁਖ ਬਣਾਉਂਦੀਆਂ ਹਨ। ਸੇਵਾ ਕਰਦਿਆਂ ਮਨ ਅੰਦਰ ਹੰਕਾਰ ਨਹੀਂ ਕਰਨਾ। ਹਉਮੈ ਛੱਡ ਕੇ ਹੀ ਪਤੀ ਪ੍ਰੇਮ ਦੇ ਰਸਤੇ ਚਲਿਆ ਜਾ ਸਕਦਾ ਹੈ।

***ਐ ਬੁਲਫ਼ਜ਼ੂਲ ਗੋਯਾ! ਅਜ਼ ਇਸ਼ਕੇ ਓ ਮਜ਼ਨ ਦਮ।***
***ਕੋ ਪਾ ਨਿਹਦ ਦਰੀਂ ਰਾਹ ਆਂ ਰਾ ਕਿ ਸਰ ਨ ਬਾਸ਼ਦ।***

(ਗ਼ਜ਼ਲ ੩੧)

ਪਤੀ ਤੋਂ ਬੇਮੁਖ ਇਸਤਰੀਆਂ ਨੂੰ ਅਉਗਣਹਾਰੀਆਂ ਦੁਹਾਗਣਾਂ ਕਿਹਾ ਜਾਂਦਾ ਹੈ। ਉਹ ਸੁਹਾਗਣੀਆਂ ਨਹੀਂ ਕਹਾ ਸਕਦੀਆਂ :—

***ਝੂਠੁ ਅਲਾਵੈ ਕਾਮਿ ਨ ਆਵੈ, ਨਾ ਪਿਰੁ ਦੇਖੈ ਨੈਣੀ॥***
***ਅਵਗੁਣਿਆਰੀ ਕੰਤਿ ਵਿਸਾਰੀ, ਛੂਟੀ ਵਿਧਣ ਰੈਣੀ॥***

(ਪੰਨਾ ੬੮੯)

***ਦੋਹਾਗਣੀ ਕਿਆ ਨੀਸਾਣੀਆ॥***
***ਖਸਮਹੁ ਘੁਥੀਆ ਫਿਰਹਿ ਨਿਮਾਣੀਆ॥***
***ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ॥***

(ਅੰਗ ੭੫)

ਪਤੀ ਦੇ ਦੁੱਖ-ਸੁੱਖ ਨਾਲ ਆਪਣਾ ਦੁੱਖ-ਸੁੱਖ ਸਮਝਣਾ। ਪਤੀ ਨਾਲ ਦੁੱਖ ਕੱਟਣਾ ਸੁੱਖ ਤੋਂ ਵਧ ਕੇ ਜਾਨਣਾ। ਜੈਸੇ ਗੁਰੂ ਕਾ ਬਚਨ ਹੈ :—

***ਰੂਖੋ ਭੋਜਨੁ ਭੂਮ ਸੈਨ ਸਖੀ ਪ੍ਰਿਅ ਸੰਗ ਸੂਖ ਬਿਹਾਤ॥***

(ਅੰਗ ੧੩੦੬)

***ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥***
***ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥***

(ਪੰਨਾ ੧੪੨੫)

ਭਾਵ :— ਪਤੀ ਦੀ ਪ੍ਰਸੰਨਤਾ ਤੋਂ ਬਿਨਾਂ ਇਸਤਰੀ ਦਾ ਸੁਹੱਪਣਪਣਾ ਨਿਸਫਲ ਹੈ ਘਰ ਦਾ ਚੰਗਾ ਨਿਰਬਾਹ ਚਲਾਉਣ ਲਈ ਵਿੱਦਿਆ ਹੁਨਰ ਸਿੱਖਣ ਦਾ ਜਤਨ ਕਰਨਾ। ਗੁਰ ਉਪਦੇਸ਼ ਹੈ :—

***ਕਢਿ ਕਸੀਦਾ ਪਹਿਰਹਿ ਚੋਲੀ ਤਾ ਤੁਮ੍ ਜਾਣਹੁ ਨਾਰੀ॥***
***ਜੇ ਘਰੁ ਰਾਖਹਿ ਬੁਰਾ ਨਾ ਚਾਖਹਿ ਹੋਵਹਿ ਕੰਤਿ ਪਿਆਰੀ॥***

(ਅੰਗ ੧੧੭੧)

ਕਈ ਅੰਧ-ਵਿਸ਼ਵਾਸੀ ਇਸਤਰੀਆਂ ਪਤੀ ਨੂੰ ਵੱਸ (ਅਧੀਨ) ਕਰਨ ਲਈ ਅਨੇਕ ਜਤਨ ਕਰਦੀਆਂ ਹਨ ਅਤੇ ਮੰਤਰ, ਜੰਤਰ, ਟੂਣੇ, ਟਾਂਮਣ ਉੱਤੇ ਨਿਸਚਾ ਕਰਦੀਆਂ ਹਨ, ਪਰ ਗੁਰੂ ਸਾਹਿਬ ਵਲੋਂ ਪਤੀ ਨੂੰ ਪ੍ਰਸੰਨ ਤੇ ਵੱਸ ਕਰਨ ਲਈ ਇਹ ਸ਼ੁਭ ਸਿਖਿਆ ਦਿੱਤੀ ਗਈ ਹੈ :—

***ਗੁਣ ਕਾਮਣ ਕਰਿ ਕੰਤੁ ਰੀਝਾਇਆ॥***
***ਵਸਿ ਕਰ ਲੀਨਾ ਗੁਰਿ ਭਰਮੁ ਚੁਕਾਇਆ॥***

(ਅੰਗ ੭੩੭)

***ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥***
***ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥***

(ਅੰਗ ੧੩੮੪)

ਉੱਤਰ-

***ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥***
***ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥***

(ਅੰਗ ੧੩੮੪)

***ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥***
***ਜੋ ਕਿਛੁ ਕਰੇ ਸੁ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥***
***ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ॥***
***ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥***
***ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥***

(ਤਿਲੰਗ ਮ: ੧, ਪੰਨਾ ੭੨੨)

ਯਥਾ :

***ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ॥***

(ਅੰਗ ੪੦੦)

ਮਾਂ-ਬਾਪ ਤੋਂ ਵੱਖਰੇ ਰਹਿ ਕੇ ਕਿਰਤਿ-ਵਿਰਤਿ ਕਰਦਿਆਂ ਗ੍ਰਿਹਸਤ ਚਲਾਉਣਾ ਗੁਨਾਹ ਨਹੀਂ, ਪਰ ਮਾਂ ਬਾਪ 'ਤੇ ਝੂਠੇ ਦੋਸ਼ ਲਗਾ ਕੇ ਲੜਾਈ ਝਗੜਾ ਕਰਕੇ ਸੇਵਾ ਸੰਭਾਲ ਛੱਡ ਦੇਣ ਵਾਲੇ ਕਦੇ ਧਰਮ ਦੇ ਤੱਤ ਨੂੰ ਨਹੀਂ ਜਾਣ ਸਕਦੇ, ਭਾਵੇਂ ਜਿੰਨਾ ਮਰਜ਼ੀ ਲੋਕਾਚਾਰ ਕਰਦੇ ਫਿਰਨ।

***ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ॥***
***ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ॥***
***ਮਾਂ ਪਿਉ ਪਰਹਰਿ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ॥***
***ਮਾਂ ਪਿਉ ਪਰਹਰਿ ਨਾਵ੍ਹਣਾ ਅਠਸਠਿ ਤੀਰਥ ਘੁੰਮਣਵਾਣੀ॥***
***ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ॥***
***ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ॥***
***ਗੁਰੁ ਪਰਮੇਸਰੁ ਸਾਰ ਨ ਜਾਣੀ॥੧੩॥***

(ਵਾਰ ੩੭, ਪਉੜੀ ੧੩)

ਪਤੀ ਪਾਸ ਹਮੇਸ਼ਾ ਸੱਚ ਬੋਲਣਾ। ਜਿਹੜੀਆਂ ਜੀਵ ਰੂਪ ਇਸਤਰੀਆਂ ਝੂਠ ਬੋਲਦੀਆਂ ਹਨ, ਉਹ ਗੁਰੂ ਕੇ ਬਚਨਾਂ ਦੀ ਉਲੰਘਣਾ ਕਰਦੀਆਂ ਹਨ :—

*ਸਤੁ ਸੰਤੋਖੁ ਸਦਾ ਸਚੁ ਪਲੈ ਸਚ ਬੋਲੈ ਪਿਰ ਭਾਏ॥*
*ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ॥*

(ਸੂਹੀ ਛੰਤ, ਪੰਨਾ ੭੬੪)

ੜੀ_S
4)

ਉਹਨਾਂ ਨੂੰ ਹੀ ਸੁਹਾਗਣਾਂ ਮੰਨਿਆ ਗਿਆ ਹੈ ਜੋ ਪਤੀ ਦੇ ਸਨਮੁਖ ਰਹਿੰਦੀਆਂ ਹਨ :—

*ਨਾਨਕ ਸੋਹਾਗਣਿ ਕਾ ਕਿਆ ਚਿਹਨ ਹੈ*
*ਅੰਦਰਿ ਸਚੁ, ਮੁਖੁ ਉਜਲਾ ਖਸਮੈ ਮਾਹਿ ਸਮਾਇ॥*

(ਪੰਨਾ ੭੮੫)

ਜੋ ਆਪਣੇ ਪਤੀ ਦੇ ਪ੍ਰੇਮ ਵਿਚ ਰੰਗੀ ਹੋਈ ਹੈ, ਉਹ ਸੋਭਾ ਵਾਲੀ ਇਸਤਰੀ ਹੈ। ਗੁਰਬਾਣੀ ਅੰਦਰ ਐਸੀ ਇਸਤਰੀ ਨੂੰ ਗੁਣਵੰਤੀ, ਸੋਭਾਵੰਤੀ, ਸੁਹਾਗਣ ਆਦਿ ਸ਼ਬਦਾਂ ਨਾਲ ਸਤਿਗੁਰੂ ਸਾਹਿਬਾਨਾਂ ਤੇ ਭਗਤਾਂ ਨੇ ਸਤਿਕਾਰ ਦਿੱਤਾ ਹੈ। ਸ਼ੁਭ ਗੁਣਾਂ ਤੋਂ ਸੱਖਣੀ ਜੋ ਪਤੀ ਦੀ ਆਗਿਆਕਾਰ ਨਹੀਂ ਹੈ, ਉਸ ਨੂੰ ਅਉਗਣਵੰਤੀ, ਕੁਚੱਜੀ, ਕੁਲੱਖਣੀ, ਨਾਰੀ ਵਿਚ ਕੁਨਾਰ, ਦੁਹਾਗਣ ਆਦਿ ਸ਼ਬਦਾਂ ਨਾਲ ਫਿਟਕਾਰਿਆ ਹੈ। ਪਰ ਹਉਮੈ ਨੂੰ ਤਿਆਗ ਕੇ ਪਤੀ ਪ੍ਰਮੇਸ਼ਰ ਦੀ ਆਗਿਆਕਾਰ ਹੋ ਕੇ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਉਪਦੇਸ਼ ਇਸ ਤਰ੍ਹਾਂ ਦਿੱਤਾ ਹੈ :—

ਵਡਹੰਸੁ ਮਹਲਾ ੩ ਛੰਤ ੧ੴ ਸਤਿਗੁਰ ਪ੍ਰਸਾਦਿ॥

*ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ॥*
*ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ॥*
*ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ॥*
*ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ॥*
*ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ॥*
*ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ॥ ੧॥*

(ਅੰਗ ੫੬)

ਪ੍ਰਭੂ ਪਤੀ ਦੀ ਪ੍ਰਾਪਤੀ ਦੀ ਇੱਛਾ ਰੱਖਣ ਵਾਲੀ ਜੀਵ-ਇਸਤਰੀ ਨੂੰ ਉਪਦੇਸ਼ ਦਿੱਤਾ ਹੈ ਕਿ ਪ੍ਰਭੂ ਪਤੀ ਨੂੰ ਪਾਵਣਾ ਹੈ ਤਾਂ ਗੁਰ-ਉਪਦੇਸ਼ ਰਾਹੀਂ ਪਤੀ ਦੀ ਸੇਵਾ ਕਰੋ, ਕਿਉਂਕਿ ਸੰਸਾਰ ਅੰਦਰ ਉਹ ਇਸਤਰੀ ਹੀ ਸੁਹਾਗਣ ਮੰਨੀ ਜਾਂਦੀ ਹੈ ਜੋ ਆਪਣੇ ਪਤੀ ਦੀ ਆਗਿਆਕਾਰ ਹੈ ਤੇ ਪਤੀ-ਸੇਵਾ ਵਿਚ ਤਤਪਰ ਰਹਿੰਦੀ ਹੈ। ਇਸੇ ਤਰ੍ਹਾਂ ਪ੍ਰਭੂ ਪਤੀ ਪ੍ਰਸੰਨ ਤਦ ਹੀ ਹੋਵੇਗਾ ਜੇ ਉਸ ਦੀ ਸੇਵਾ ਤੇ ਸਿਮਰਨ ਵਿਚ ਪਤਨੀ ਜੁੜੀ ਰਹੇਗੀ। ਸੇਵਾ ਤੇ

ਸਿਮਰਨ ਵੀ ਗੁਰੂ ਦੇ ਉਪਦੇਸ਼ ਅਨੁਸਾਰ ਕੀਤਿਆਂ ਸਫਲਾ ਹੁੰਦਾ ਹੈ। ਸੰਸਾਰ ਅੰਦਰ ਪਤਿਬ੍ਰਤਾ ਇਸਤਰੀ ਜੋ ਹਮੇਸ਼ਾ ਦੁੱਖ ਸੁੱਖ ਵਿਚ ਪਤੀ ਦੇ ਸਾਥ ਰਹਿੰਦੀ ਹੈ, ਉਸ ਨੂੰ ਸਤਿਕਾਰਿਆ ਜਾਂਦਾ ਹੈ। ਇਸੇ ਤਰ੍ਹਾਂ ਪ੍ਰਭੂ-ਦਰਬਾਰ ਵਿਚ ਉਨ੍ਹਾਂ ਨੂੰ ਸਤਿਕਾਰ ਮਿਲਦਾ ਹੈ ਜੋ ਗੁਰੂ ਰਾਹੀਂ ਸੇਵਾ ਸਿਮਰਨ ਕਰਦੀਆਂ ਹਨ।



ਵਡਹੰਸੁ ਮਹਲਾ ੩ ॥

***ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ॥***
***ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ॥***
***ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ॥***
***ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ॥***
***ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ॥***
***ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ॥ ੧॥***

(ਅੰਗ ੫੮੩)

## ਸਾਖੀ—ਸੁਹਾਗਣ ਇਸਤਰੀ ਦੀ

ਜੋ ਇਸਤਰੀਆਂ ਆਪਣੇ ਜਤ, ਸਤ, ਇਖ਼ਲਾਕ ਵਿਚ ਪੂਰਨ ਰਹਿੰਦੀਆਂ ਹਨ, ਉਹਨਾਂ 'ਤੇ ਉਹਨਾਂ ਦੇ ਪਤੀ ਦੀ ਪੂਰਨ ਪ੍ਰਸੰਨਤਾ ਹੁੰਦੀ ਹੈ ਤੇ ਨਾਲ ਹੀ ਉਹਨਾਂ ਨੂੰ ਸੰਸਾਰ ਵਿਚ ਮਾਣ ਸਤਿਕਾਰ ਵੀ ਮਿਲਦਾ ਹੈ ਤੇ ਪ੍ਰਮੇਸ਼ਰ ਵਾਹਿਗੁਰੂ ਜੀ ਵੀ ਉਹਨਾਂ ਨੂੰ ਕੁਝ ਆਪਣੇ ਬਖ਼ਸ਼ਿਸ਼ਾਂ ਦੇ ਖ਼ਜ਼ਾਨਿਆਂ ਵਿਚੋਂ ਦਾਤ ਬਖ਼ਸ਼ਦਾ ਹੈ। ਸਿੱਖ ਇਤਿਹਾਸ ਵਿਚ ਐਸੀਆਂ ਅਨੇਕ ਬੀਬੀਆਂ ਦਾ ਜ਼ਿਕਰ ਮਿਲਦਾ ਹੈ। ਇਸੇ ਤਰ੍ਹਾਂ ਕਲਗੀਧਰ ਜੀ ਦੇ ਇਤਿਹਾਸ (ਗੁਰ ਪ੍ਰਤਾਪ ਸੂਰਜ ਗ੍ਰੰਥ) ਵਿਚ ਜ਼ਿਕਰ ਮਿਲਦਾ ਹੈ ਕਿ ਇਕ ਵਾਰੀ ਸਤਿਗੁਰੂ ਜੀ ਨੇ ਭਰੇ ਇਕੱਠ ਵਿਚ ਬਚਨ ਕੀਤਾ, "ਕੋਈ ਐਸੀ ਬੀਬੀ ਹੈ ਜੋ ਮਨ, ਬਾਣੀ, ਸਰੀਰ ਕਰਕੇ ਪੂਰਨ ਜਤ-ਸਤ ਵਿਚ ਪ੍ਰਪੱਕ ਹੋਵੇ ਤੇ ਜਿਸ ਨੇ ਕਦੇ ਵੀ ਆਪਣੇ ਪਤੀ ਦਾ ਮੂੰਹ ਨਾ ਫਿਟਕਾਰਿਆ ਹੋਵੇ ? ਉਸ ਵੇਲੇ ਇਕ ਬੀਬੀ ਨੇ ਭਰੇ ਦੀਵਾਨ ਵਿਚ ਖਲੋ ਕੇ ਬੇਨਤੀ ਕੀਤੀ, ਗ਼ਰੀਬ ਨਿਵਾਜ ਪਾਤਸ਼ਾਹ ! ਆਪ ਜੀ ਦੀ ਮੇਰੇ 'ਤੇ ਰਹਿਮਤ ਹੈ। ਤੁਹਾਡੀ ਕ੍ਰਿਪਾ ਨਾਲ ਮੈਂ ਜਤ, ਸਤ ਵਿਚ ਪ੍ਰਪੱਕ ਹਾਂ ਅਤੇ ਅੱਜ ਤੱਕ ਕਦੇ ਵੀ ਆਪਣੇ ਪਤੀ ਦਾ ਮੂੰਹ ਨਹੀਂ ਫਿਟਕਾਰਿਆ। ਉਸ ਬੀਬੀ ਨੇ ਸਤਿਗੁਰਾਂ ਦੇ ਪੁੱਛਣ 'ਤੇ ਸਾਰੀ ਆਪਣੇ ਜੀਵਨ ਦੀ ਵਾਰਤਾ ਦੱਸੀ ਕਿ ਪਾਤਸ਼ਾਹ ਜੀ ! ਅਸੀਂ ਕਈ ਭੈਣਾਂ ਸਾਂ ਪਰ ਭਰਾ ਕੋਈ ਨਹੀਂ ਸੀ। ਸਾਡੇ ਘਰ ਜਾਇਦਾਦ, ਪਦਾਰਥ ਬਹੁਤ ਸਨ। ਸਾਡੇ ਪਿਤਾ ਦੇ ਚੜ੍ਹਾਈ ਕਰਨ ਤੋਂ ਮਗਰੋਂ ਹਾਕਮਾਂ ਨੇ ਸਭ ਕੁਝ ਜ਼ਬਤ ਕਰ ਲਿਆ ਅਤੇ ਕਿਹਾ ਕਿ ਜੋ ਇਸ ਇਸਤਰੀ (ਜੋ ਸਾਡੀ ਮਾਂ ਸੀ) ਦੇ ਪੇਟ ਵਿਚ ਬੱਚਾ ਹੈ, ਜੇਕਰ ਉਹ

ਲੜਕਾ ਹੋਇਆ ਤਾਂ ਸਭ ਕੁਝ ਵਾਪਿਸ ਦੇ ਦਿੱਤਾ ਜਾਵੇਗਾ।

ਪ੍ਰਮੇਸ਼ਰ ਵਾਹਿਗੁਰੂ ਜੀ ਦੀ ਕਿਰਪਾ ਨਾਲ ਲੜਕਾ (ਸਾਡਾ ਭਰਾ) ਪੈਦਾ ਹੋਇਆ। ਉਸ ਦੇ ਪੈਦਾ ਹੋਣ ਨਾਲ ਸਾਡਾ ਸਭ ਕੁਝ ਵਾਪਿਸ ਮਿਲ ਗਿਆ। ਸਾਡੀ ਜਾਇਦਾਦ ਵੀ ਮਿਲ ਗਈ। ਪਹਿਲਾਂ ਲੋਕਾਂ ਦੇ ਘਰਾਂ ਵਿਚ ਦਿਨ ਕਟੀ ਕਰਦੇ ਸੀ। ਉਸ ਦੇ ਜਨਮ ਹੋਣ 'ਤੇ ਮਕਾਨ ਵੀ ਮਿਲ ਗਿਆ। ਉਸ ਦਿਨ ਤੋਂ ਸਤਿਗੁਰੂ ਜੀ ! ਮੈਂ ਮਨ ਵਿਚ ਦ੍ਰਿੜ੍ਹ ਨਿਸਚਾ ਕਰ ਲਿਆ ਕਿ ਅੱਜ ਤੋਂ ਮੈਂ ਕਦੇ ਵੀ ਮਰਦ ਦਾ ਮੂੰਹ ਨਹੀਂ ਫਿਟਕਾਰਾਂਗੀ। ਇਹ ਸੁਣ ਕੇ ਸਤਿਗੁਰੂ ਜੀ ਨੇ ਬੀਬੀ ਨੂੰ ਸ਼ਾਬਾਸ਼ ਦਿੱਤੀ ਤੇ ਬਹੁਤ ਬਖ਼ਸ਼ਿਸ਼ਾਂ ਕੀਤੀਆਂ। ਉਸ ਦੇ ਪਤੀਬ੍ਰਤਾ ਧਰਮ ਦੀ ਮਹਾਨਤਾ ਸੰਗਤਾਂ ਨੂੰ ਦਰਸਾਉਣ ਲਈ ਲੋਹਗੜ੍ਹ ਸਾਹਿਬ ਦੇ ਸਾਹਮਣੇ ਇਕ ਸੁੱਕਾ ਬੋਹੜ ਸੀ। ਸਤਿਗੁਰੂ ਜੀ ਨੇ ਹੁਕਮ ਕੀਤਾ, ਬੇਟਾ ! ਜਾ ਉਸ ਸੁੱਕੇ ਬੋਹੜ ਥੱਲੇ ਪਰਦਾ ਕਰਕੇ ਇਸ਼ਨਾਨ ਕਰਕੇ ਜਪੁ ਜੀ ਸਾਹਿਬ ਦਾ ਪਾਠ ਕਰ। ਉਸ ਬੀਬੀ ਨੇ ਸਤਿਗੁਰੂ ਜੀ ਦਾ ਬਚਨ ਮੰਨ ਕੇ ਜਦ ਇਸੇ ਤਰ੍ਹਾਂ ਕੀਤਾ ਤਾਂ ਉਹ ਸੁਕਿਆ ਬੋਹੜ ਵੀ ਹਰਾ ਹੋ ਗਿਆ। (ਤਵਾਰੀਖ਼ ਗੁਰੂ ਖ਼ਾਲਸਾ, ਭਾਗ ਪਹਿਲਾ, ਪੰਨਾ ੬੭੨ ਪ੍ਰਕਾਸ਼ਕ ਭਾ. ਚਤਰ ਸਿੰਘ ਜੀਵਨ ਸਿੰਘ)

'ਬਾਰਾਂਮਾਹ ਵੈਰਾਗ'' ਵਿਚ ਕਵੀ ਵਰਿਆਮ ਸਿੰਘ ਨੇ ਮੱਘਰ ਮਹੀਨੇ ਅੰਦਰ ਨਾਮ ਜੱਪਣ ਦੀ ਪ੍ਰੇਰਨਾ ਕੀਤੀ ਹੈ, ਜੋ ਇਸ ਪ੍ਰਕਾਰ ਹੈ :—

***ਮੱਘਰ ਮੇਰੇ ਮਨ ਜੱਪ ਲੈ ਨਾਮ ਨੂੰ, ਜੇ ਕਿਸਮਤ ਹੈ ਚੰਗੀ ਜੀ।***
***ਮਾਰਨ ਗੁਰਜਾਂ ਨਾਲ ਚੋਰ ਦੇ, ਕਰ ਕੇ ਛੁਰੀ ਨੰਗੀ ਜੀ।***
***ਨਰਕ ਅਠਾਰਾਂ ਦੇ ਵਿਚ ਪਾ ਕੇ, ਕਰਨ ਵਧੇਰੇ ਤੰਗੀ ਜੀ।***
***ਦੇਸ਼ ਸੁਧਾਰਾਂ ਉਹਾਂ ਘੁਟ ਪਾਣੀ, ਨਾ ਮਿਲਦੀ ਹੈ ਮੰਗੀ ਜੀ॥੯॥***

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੩੪੪)

"ਬਾਰਾਂਮਾਹ ਭਾਈ ਚੰਦਾ ਸਿੰਘ'' ਵਿਚ ਕਵੀ ਨੇ ਮੱਘਰ ਮਹੀਨੇ ਬਾਰੇ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕਰਦਿਆਂ ਸਿੰਘਾਂ ਦੀ ਕਰਨੀ ਤੇ ਗੁਰੂ ਦੀ ਬਖ਼ਸ਼ਿਸ਼ ਦੱਸ ਕੇ ਨਾਲ ਹੀ ਖ਼ਾਲਸਾ ਪੰਥ ਸਮੇਂ ਦੇ ਮੁਖ਼ਬਰਾਂ ਦੀ ਗੱਲ ਵੀ ਕੀਤੀ ਹੈ :—

***ਚੌਪਈ : ਚੜ੍ਹਦੇ ਮੱਘਰ ਪਾਲੇ ਪੌਂਦੇ, ਜਿਨ ਮਨ ਪ੍ਰੀਤ ਉਹ ਸੁਖ ਨ ਸੌਂਦੇ।***
***ਮਨ ਨੂੰ ਨਾਮ ਦੇ ਨਾਲ ਪਰੌਂਦੇ, ਜਪ ਜਪ ਮੈਲ ਦਿਲਾਂ ਦੀ ਧੋਂਦੇ।***
***ਸੋ ਗੁਰੂ ਚਿਤਾਰਦੇ।***
***ਉਹਨਾਂ ਸਿੰਘਾਂ ਤੋਂ ਕੁਰਬਾਨ, ਜੇਹੜੇ ਗੁਰ ਦੇ ਬਚਨ ਕਮਾਉਣ।***
***ਕਰਦੇ ਸਣ ਕੇਸੀ ਇਸ਼ਨਾਨ, ਹਿਰਦੇ ਗੁਰ ਦਾ ਧਾਰਨ ਧਿਆਨ।***
***ਉਹ ਆਪ ਤਰੇ ਕੁੱਲ ਤਾਰਦੇ।***

*ਜਿਨ੍ਹਾਂ ਗੁਰ ਦੇ ਬਚਨ ਕਮਾਏ, ਉਹ ਤੇ ਫੇਰ ਜੂਨ ਨਹੀਂ ਆਏ।*
*ਵਾਸੇ ਜਾਏ ਸ਼ਹੀਦੀ ਪਾਏ, ਸਤਿਗੁਰ ਬਾਹੋਂ ਪਕੜ ਲੰਘਾਏ।*
*ਭਵਜਲ ਪਾਰ ਤੇ।*
*ਚੰਦਾ ਸਿੰਘ ਗੁਰ ਖੇਲ ਰਚਾਏ, ਬਿਚੇ ਮੁਖਬਰ ਚਾਇ ਬਣਾਏ।*
*ਫਿਰਦੇ ਕੁੱਤੇ ਜਿਉਂ ਹਲਕਾਏ, ਦਿਸਣ ਸਿੰਘ ਤੇ ਜਾਇ ਅਟਕਾਏ।*
*ਜਿਥੇ ਲੰਗਰ ਝਾਤੀਆਂ ਪਾਏ, ਸਿੰਘ ਸੋਟਾ ਪਕੜ ਹਟਾਏ।*
*ਪਰ੍ਹਾਂ ਦੁਰਕਾਰ ਕੇ॥੨੧॥*

(ਪੰਜਾਬੀ ਬਾਰਾਂਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੭੫)

ਦਸਮ ਗ੍ਰੰਥ ਅੰਦਰ ਬਾਰਹ ਮਾਹ ਮੱਘਰ ਦੇ ਮਹੀਨੇ ਵਿਚ, ਪਤੀ ਵਿਛੋੜੇ ਦਾ ਦੁੱਖ ਦਸਦਿਆਂ ਕਿਹਾ ਹੈ ਕਿ :—

*ਬਾਸੁਰ ਰੈਨਿ ਨ ਚੈਨ ਕਹੂੰ ਛਿਨ,*

ਇਸ ਸਾਰੇ ਭਾਵ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਹੈ :—

*ਬਾਰਜਿ (ਪਾਣੀ ਦਾ ਜਾਇਆ, ਕੰਵਲ)*
*ਫੂਲਿ ਰਹੇ ਸਰਿ ਪੁੰਜ,*
*ਸੁਗੰਧ ਸਨੇ ਸੁਰਿਤਾਨ ਘਟਾਈ॥*
*ਕੂੰਜਤ (ਕੁਰਲਾਉਣਾ) ਕੰਤ ਬਿਨਾ ਕੁਲ ਹੰਸ,*
*ਕਲੇਸ ਬਢੈ ਸੁਨਿ ਕੈ ਤਿਹ ਮਾਈ॥*
*ਬਾਸੁਰ ਰੈਨਿ ਨ ਚੈਨ ਕਹੂੰ ਛਿਨ,*
*ਮੰਘਰ ਮਾਸਿ ਆਯੋ ਨ ਕਨ੍ਹਾਈ॥ ੯੨੨॥*

(ਸਤਿਬੀਰ ਸਿੰਘ, ਬਾਰਹਾ ਮਾਹਾ ਤਿੰਨੇ, ਪੰਨਾ ੨੦)

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੱਘਰ ਦੇ ਮਹੀਨੇ ਅੰਦਰ ਉਪਦੇਸ਼ ਦਿੰਦਿਆਂ ਕਿਹਾ ਹੈ ਕਿ ਉਸ ਜੀਵ-ਇਸਤਰੀ ਨੂੰ ਮੱਘਰ ਦਾ ਮਹੀਨਾ ਚੰਗਾ ਲੱਗਦਾ ਹੈ ਜਿਸ ਦੇ ਹਿਰਦੇ ਵਿਚ ਹਰੀ ਪਤੀ ਦੇ ਗੁਣ ਸਮਾ ਗਏ ਹਨ। ਗੁਣਾਂ ਵਾਲੀ ਜੀਵ-ਇਸਤਰੀ ਪਤੀ ਦੇ ਗੁਣ ਸਿਮਰਦੀ ਹੈ ਅਤੇ ਆਖਦੀ ਹੈ ਕਿ ਮੇਰਾ ਪਿਆਰਾ ਪਤੀ ਜੋ ਸਦਾ ਥਿਰ ਰਹਿਣ ਵਾਲਾ ਹੈ, ਮੈਨੂੰ ਚੰਗਾ ਲੱਗਦਾ ਹੈ। ਮੇਰਾ ਪ੍ਰਭੂ ਸਦਾ ਥਿਰ ਰਹਿਣ ਵਾਲਾ, ਚਤੁਰ ਤੇ ਸਿਆਣਾ, ਕਰਮਾਂ ਦਾ ਫਲ ਪਰਦਾਤਾ ਹੈ, ਬਾਕੀ ਸਾਰਾ ਸੰਸਾਰ ਚਲਾਏਮਾਨ ਹੈ। ਹਿਰਦੇ ਵਿਚ ਪ੍ਰਭੂ ਦਾ ਗਿਆਨ ਧਿਆਨ ਅਤੇ ਉਸ ਦੇ ਗੁਣ ਸਮਾਉਣੇ ਤਾਂ ਹੀ ਸਫਲ ਹਨ ਜੇ ਉਹ ਗੁਣ ਪ੍ਰਭੂ ਨੂੰ ਚੰਗੇ ਲੱਗ ਜਾਣ। ਪ੍ਰਭੂ ਦੀ ਸਿਫਤਿ-ਸਾਲਾਹ ਦੇ ਗੀਤ, ਸੰਗੀਤ, ਕਵਿਤਾ ਤੇ ਕਾਵਿ ਸੁਣ

ਕੇ ਰਾਮ ਨਾਮ ਦੇ ਜਾਪ ਦੁਆਰਾ ਸਾਰਾ ਦੁੱਖ ਦੂਰ ਹੋ ਜਾਂਦਾ ਹੈ। ਗੁਰੂ ਜੀ ਆਖਦੇ ਹਨ ਕਿ ਉਹ ਜੀਵ-ਇਸਤਰੀ ਪ੍ਰਭੂ ਪਤੀ ਨੂੰ ਪਿਆਰੀ ਲੱਗਦੀ ਹੈ ਜੋ ਹਿਰਦੇ ਦੀ ਭਗਤੀ ਅਤੇ ਸੱਚਾ ਸਿਦਕ ਪ੍ਰਭੂ ਪਤੀ ਦੇ ਸਾਹਮਣੇ ਰੱਖਦੀ ਹੈ ਭਾਵ ਭੇਟਾ ਕਰਦੀ ਹੈ।

*ਮੰਘਰ ਮਾਹੁ ਭਲਾ, ਹਰਿ ਗੁਣ ਅੰਕਿ ਸਮਾਵਏ॥*
*ਗੁਣਵੰਤੀ ਗੁਣ ਰਵੈ, ਮੈ ਪਿਰੁ ਨਿਹਚਲੁ ਭਾਵਏ॥*
*ਨਿਹਚਲੁ ਚਤੁਰੁ ਸੁਜਾਣੁ ਬਿਧਾਤਾ, ਚੰਚਲੁ ਜਗਤੁ ਸਬਾਇਆ॥*
*ਗਿਆਨੁ ਧਿਆਨੁ ਗੁਣ ਅੰਕਿ ਸਮਾਣੇ, ਪ੍ਰਭ ਭਾਣੇ ਤਾ ਭਾਇਆ॥*
*ਗੀਤ ਨਾਦ ਕਵਿਤ ਕਵੇ ਸੁਣਿ, ਰਾਮ ਨਾਮਿ ਦੁਖੁ ਭਾਗੈ॥*
*ਨਾਨਕ ਸਾ ਧਨ ਨਾਹ ਪਿਆਰੀ, ਅਭ ਭਗਤੀ ਪਿਰ ਆਗੈ॥੧੩॥*

(ਅੰਗ ੧੧੦੯)

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਬਖ਼ਸ਼ਿਸ਼ ਕੀਤਾ ਉਪਦੇਸ਼ ਮਾਂਝ ਰਾਗੁ ਅੰਦਰ ਇਸ ਮੱਘਰ ਦੇ ਮਹੀਨੇ ਦੁਆਰਾ ਇਸ ਪ੍ਰਕਾਰ ਹੈ :—

## ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥

ਮੱਘਰ ਦੇ ਮਹੀਨੇ ਦੁਆਰਾ ਉਪਦੇਸ਼ ਦਿੱਤਾ ਹੈ। ਇਸ ਮਹੀਨੇ ਵਿਚ ਉਹ ਜੀਵ ਰੂਪ ਇਸਤਰੀਆਂ ਸੋਹਣੀਆਂ ਲੱਗਦੀਆਂ ਹਨ, ਜੋ ਪ੍ਰਭੂ ਪਤੀ ਨਾਲ ਮਿਲ ਕੇ ਬੈਠਦੀਆਂ ਹਨ।

*ਗੁਰਮੁਖਿ ਸਦਾ ਸੋਹਾਗਣੀ, ਪਿਰੁ ਰਾਖਿਆ ਉਰ ਧਾਰਿ॥*
*ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥*
*ਸੋਭਾਵੰਤੀ ਸੋਹਾਗਣੀ, ਜਿਨ ਗੁਰ ਕਾ ਹੇਤੁ ਅਪਾਰੁ॥*

(ਅੰਗ ੩੧)

*ਵਡਭਾਗੀਆ ਸੋਹਾਗਣੀ, ਜਿਨ੍ਹਾ ਗੁਰਮੁਖਿ ਮਿਲਿਆ ਹਰਿ ਰਾਇ॥*
*ਅੰਤਰਿ ਜੋਤਿ ਪਰਗਾਸੀਆ, ਨਾਨਕ ਨਾਮਿ ਸਮਾਇ॥*

(ਅੰਗ ੧੪੨੧)

## ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥

ਜਿਨ੍ਹਾਂ ਉੱਤਮ ਸਖੀਆਂ ਨੂੰ ਮਾਲਕ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ, ਉਨ੍ਹਾਂ ਦੀ ਸੋਭਾ ਕੀ ਗਿਣੀਏ ? ਭਾਵ ਉਨ੍ਹਾਂ ਦੀ ਸਮੱਗਰ ਸੋਭਾ ਕਹੀ ਨਹੀਂ ਜਾ ਸਕਦੀ।

*ਗੁਰਮੁਖਿ ਕਾਮਣਿ ਬਣਿਆ ਸੀਗਾਰੁ॥*
*ਸਬਦੇ ਪਿਰੁ ਰਖਿਆ ਉਰਿ ਧਾਰਿ॥*

*ਏਕੁ ਪਛਾਣੈ ਹਉਮੈ ਮਾਰਿ॥*
*ਸੋਭਾਵੰਤੀ ਕਹੀਐ ਨਾਰਿ॥*

(ਅੰਗ ੧੨੭੭)

G_Ma

(10

## ਤਨੁ ਮਨੁ ਮਉਲਿਆ ਰਾਮ ਸਿਉ, ਸੰਗਿ ਸਾਧ ਸਹੇਲੜੀਆਹ॥

ਉਨ੍ਹਾਂ ਗੁਰਮੁਖਿ ਸਖੀਆਂ ਸਹੇਲੀਆਂ ਦਾ ਤਨੁ, ਮਨੁ, ਪ੍ਰਭੂ ਪਿਆਰੇ ਪੂਰਨ ਸਾਧੂ ਜਨਾਂ ਦੀ ਸੰਗਤ ਰਾਹੀਂ ਰਾਮ=ਵਿਆਪਕ ਪ੍ਰਭੂ ਨਾਲ ਮਿਲ ਕੇ ਹਰਾ ਭਰਾ ਹੋ ਗਿਆ ਹੈ, ਜਿਸ ਵਿਆਪਕ ਪ੍ਰਭੂ ਦੀ ਸਤਾ ਕਰਕੇ ਇਹ ਸਭ ਕੁਝ ਮਉਲਿਆ ਹੈ। ਯਥਾ :—

*ਮਉਲੀ ਧਰਤੀ ਮਉਲਿਆ ਅਕਾਸੁ॥*
*ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥੧॥*
*ਰਾਜਾ ਰਾਮ ਮਉਲਿਆ ਅਨਤ ਭਾਇ॥*
*ਜਹ ਦੇਖਉ ਤਹ ਰਹਿਆ ਸਮਾਇ॥*

(ਅੰਗ ੧੧੯੩)

## ਸਾਧ ਜਨਾ ਤੇ ਬਾਹਰੀ, ਸੇ ਰਹਨਿ ਇਕੇਲੜੀਆਹ॥

ਇਸ ਲਈ ਜੋ ਜੀਵ ਰੂਪ ਇਸਤ੍ਰੀਆਂ, ਪ੍ਰਭੂ ਪਿਆਰੇ ਪੂਰਨ ਸਾਧੂ ਜਨਾਂ ਦੀ ਸੰਗਤ ਤੋਂ ਬਾਹਰ ਭਾਵ ਸਾਧ ਸੰਗਤ, ਅਥਵਾ ਗੁਰੂ ਦੀ ਸੰਗਤ ਤੋਂ ਵਾਂਝੀਆਂ ਹੋਈਆਂ ਹਨ, ਉਹ ਇਕੱਲੀਆਂ ਭਾਵ ਦੁੱਖੀ ਰਹਿੰਦੀਆਂ ਹਨ।

*ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ॥*

(ਅੰਗ ੨੪੩)

*ਸਾਧ ਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ॥*
*ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ॥੧॥*

(ਅੰਗ ੯੨੮)

## ਤਿਨ ਦੂਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥

ਸਾਧ ਸੰਗਤ ਤੋਂ ਵਾਂਝੀਆਂ ਜੀਵ ਰੂਪ ਇਸਤਰੀਆਂ ਦਾ, ਦੁੱਖ ਕਦੇ ਵੀ ਦੂਰ ਨਹੀਂ ਹੁੰਦਾ, ਅੰਤ ਨੂੰ ਉਹ ਜਮਾਂ ਦੇ ਵਸਿ ਵਿਚ ਪੈਂਦੀਆਂ ਹਨ :—

*ਅਮਲ ਸਿਰਾਨੋ ਲੇਖਾ ਦੇਨਾ॥*
*ਆਏ ਕਠਿਨ ਦੂਤ ਜਮ ਲੇਨਾ॥*

(ਅੰਗ ੭੯੨)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

*ਸਤਿਗੁਰੁ ਛੋਡਿ ਦੂਜੇ ਲਗੇ ਕਿਆ ਕਰਨਿ ਅਗੈ ਜਾਇ॥*
*ਜਮਪੁਰ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ॥*

(ਅੰਗ ੯੯੪)

## ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥

ਜਿਨ੍ਹਾਂ ਗੁਰਮੁਖਿ ਸਖੀਆਂ ਨੇ ਆਪਣੇ ਪਿਆਰੇ ਪ੍ਰਭੂ ਨੂੰ ਸਿਮਰਿਆ ਹੈ, ਜਾਂ ਸਿਮਰ ਕੇ ਉਸ ਦੀ ਅਭੇਦਤਾ ਦੇ ਅਨੰਦ ਨੂੰ ਮਾਣਿਆ ਹੈ, ਉਹ ਹਰ ਰੋਜ਼ ਪ੍ਰਭੂ ਦੀ ਹਜ਼ੂਰੀ ਵਿਚ ਸਾਵਧਾਨ ਹੋਈਆਂ ਦਿੱਸਦੀਆਂ ਹਨ।

*ਹਰਿ ਦੁਆਰੈ ਖਰੀਆ॥ ਦਰਸਨੁ ਕਰੀਆ॥*
*ਨਾਨਕ ਗੁਰ ਸਿਮਰੀਆ॥ ਬਹੁਰਿ ਨ ਫਿਰੀਆ॥੨॥*

(ਅੰਗ ੭੪੬)

## ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥

ਉਨ੍ਹਾਂ ਦੇ ਕੰਠ ਵਿਚ ਰਤਨ ਜਵਾਹਰ, ਲਾਲ ਰੂਪ ਹਰੀ ਦਾ ਨਾਮ ਜੜ੍ਹਿਆ ਹੋਇਆ ਹੈ। ਯਥਾ :—

*ਰਤਨ ਜਵੇਹਰ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥*

(ਅੰਗ ੮੮੦)

ਅਥਵਾ—ਉਨ੍ਹਾਂ ਦੇ ਕੰਠ ਵਿਚ ਵੈਰਾਗੁ ਰੂਪ ਰਤਨ, ਗਿਆਨ ਜਵੇਹਰ ਅਤੇ ਪ੍ਰੇਮ ਦਾ ਲਾਲ ਹਰੀ ਪ੍ਰਭੂ ਨੇ ਸ਼ੁਭ ਗੁਣਾਂ ਰੂਪੀ ਭੂਸ਼ਣ ਪਹਿਨਾਇਆ ਹੈ।

## ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥

ਨਾਨਕ ਗੁਰੂ ਜੀ ਉਨ੍ਹਾਂ ਦੀ ਚਰਨ ਧੂੜੀ ਨੂੰ ਚਾਹੁੰਦੇ ਹਨ, ਜੋ ਉੱਤਮ ਸਖੀਆਂ ਪ੍ਰਭੂ ਦੇ ਦਰ ਉੱਤੇ ਉਸ ਪ੍ਰਭੂ ਦੀ ਸ਼ਰਣੀ ਪਈਆਂ ਹੋਈਆਂ ਹਨ।

*ਕਬੀਰ ਜਿਹ ਦਰ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥*
*ਸੋ ਦਰੁ ਕੈਸੇ ਛੋਡੀਐ, ਜੋ ਦਰ ਐਸਾ ਹੋਇ॥ ੬੬॥*

(ਅੰਗ ੧੩੬੭)

## ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥ ੧੦॥

ਮੱਘਰ ਦੇ ਮਹੀਨੇ ਅੰਦਰ ਜਿਨ੍ਹਾਂ ਉੱਤਮ ਸਖੀਆਂ ਪ੍ਰਭੂ ਪਿਆਰੀਆਂ ਨੇ ਉਸ ਵਾਹਿਗੁਰੂ

ਜੀ ਨੂੰ ਮਨ ਚਿੱਤ ਕਰਕੇ ਅਰਾਧਿਆ ਭਾਵ ਸਿਮਰਿਆ ਹੈ, ਉਹ ਜੀਵ-ਇਸਤਰੀਆਂ ਮੁੜ ਕੇ ਜਨਮ ਨਹੀਂ ਲੈਂਦੀਆਂ। ਭਾਵ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦੀਆਂ ਹਨ।

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥***
***ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥***
***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥***
***ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥***

(ਅੰਗ ੨੬੨)

G_Mal

(108

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



_S

)

# ਪੋਖਿ ਤੁਖਾਰੁ ਨ ਵਿਆਪਈ

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥ ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥ ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥ ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥ ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥ ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧ ॥

(ਅੰਗ ੧੩੫)

ਸਤਿਕਾਰ ਯੋਗ ਗੁਰੂ ਰੂਪ, ਗੁਰੂ ਖ਼ਾਲਸਾ ਸਾਧ ਸੰਗਤ ਜੀ ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਅੱਜ ਪੋਹ ਦੇ ਮਹੀਨੇ ਦੀ ਸੰਗਰਾਂਦ ਹੈ। ਇਸ ਦੇਸੀ ਮਹੀਨੇ ਨੂੰ ਕਿਸ ਤਰ੍ਹਾਂ ਅਸੀਂ ਸੁਖ ਪੂਰਬਿਕ ਬਤੀਤ ਕਰਨਾ ਹੈ। ਇਸ ਮਹੀਨੇ ਵਿਚ ਠੰਢ ਬਹੁਤ ਜ਼ੋਰਾਂ 'ਤੇ ਪੈਂਦੀ ਹੈ, ਇਸ ਦੇ ਅਸਰ ਤੋਂ ਕਿਸ ਤਰ੍ਹਾਂ ਬਚਣਾ ਹੈ ਅਤੇ ਜੀਵਨ ਸਫਲਾ ਕਿਸ ਤਰ੍ਹਾਂ ਕਰਨਾ ਹੈ, ਇਹ ਸਰਬ ਪੱਖੀ ਉਪਦੇਸ਼ ਪੰਚਮ ਗੁਰਦੇਵ ਜੀ ਨੇ ਬਾਰਹ ਮਾਹਾ ਮਾਂਝ ਰਾਗੁ ਅੰਦਰ ਇਸ ਤਰ੍ਹਾਂ ਬਖ਼ਸ਼ਿਸ਼ ਕੀਤਾ ਹੈ।

## ਵਿਸ਼ਾ=ਪੋਖਿ ਤੁਖਾਰੁ ਪੜੈ

ਪ੍ਰਾਕਿਰਤਕ ਮੰਡਲ ਵਿਚ ਸੂਰਜ ਤੇ ਧਰਤੀ ਦੀ ਗਰਦਿਸ਼ ਨਾਲ ਰੁੱਤਾਂ ਬਦਲਦੀਆਂ ਹਨ। ਇਨ੍ਹਾਂ ਰੁੱਤਾਂ ਵਿਚੋਂ ਇਕ ਰੁੱਤ ਸਿਆਲ ਦੀ ਰੁੱਤ ਹੈ। ਇਸ ਰੁੱਤ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਰੁਤੀ ਛੰਤ ਵਿਚ ਇਸ ਤਰ੍ਹਾਂ ਉਜਾਗਰ ਕੀਤਾ ਹੈ। ਯਥਾ :—

***ਰੁਤਿ ਸਿਸੀਅਰ ਸੀਤਲ, ਹਰਿ ਪ੍ਰਗਟੇ ਮੰਘਰ ਪੋਹਿ ਜੀਉ॥***
***ਜਲਨਿ ਬੁਝੀ ਦਰਸੁ ਪਾਇਆ, ਬਿਨਸੇ ਮਾਇਆ ਧ੍ਰੋਹ ਜੀਉ॥***
***ਸਭ ਕਾਮ ਪੂਰੇ ਮਿਲਿ ਹਜੂਰੇ, ਹਰਿ ਚਰਣ ਸੇਵਕਿ ਸੇਵਿਆ॥***
***ਹਾਰ ਡੋਰ ਸੀਗਾਰ ਸਭਿ ਰਸ, ਗੁਣ ਗਾਉ ਅਲਖ ਅਭੇਵਿਆ॥***
***ਭਾਉ ਭਗਤ ਗੋਵਿੰਦ ਬਾਂਛਤ, ਜਮ ਨ ਸਾਕੈ ਜੋਹਿ ਜੀਉ॥***
***ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ, ਤਹ ਨ ਪ੍ਰੇਮ ਬਿਛੋਹ ਜੀਉ॥***

(ਅੰਗ ੯੨੯)

ਇਸ ਰੁੱਤ ਦੇ ਦੂਸਰੇ ਮਹੀਨੇ ਭਾਵ ਪੋਹ ਦੇ ਮਹੀਨੇ ਵਿਚ ਅੱਤ ਦੀ ਸਰਦੀ ਭਾਵ ਠੰਢ ਪੈਂਦੀ ਹੈ। ਇਸ ਠੰਢ ਦਾ ਅਸਰ ਜਿੱਥੇ ਮਨੁੱਖ ਮਾਤਰ ਅਤੇ ਸਾਰੇ ਜੀਆਂ ਜੰਤਾਂ ਉੱਪਰ ਹੁੰਦਾ ਹੈ, ਉਥੇ ਪੰਚਮ ਗੁਰਦੇਵ ਜੀ ਦੇ ਇਸ ਸੁੰਦਰ ਰੱਬੀ ਫੁਰਮਾਣ ਅਨੁਸਾਰ, ਸਮੁੱਚੀ ਬਨਸਪਤੀ ਉੱਪਰ ਭੀ ਠੰਢ ਦਾ ਅਸਰ ਹੁੰਦਾ ਹੈ :—

***ਯਥਾ :— ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥***

(ਅੰਗ ੧੧੦੯)

ਇਸ ਪੋਹ ਦੇ ਮਹੀਨੇ ਵਿਚ ਪਾਲਾ ਪੂਰੇ ਜੋਬਨ 'ਤੇ ਹੁੰਦਾ ਹੈ ਅਤੇ ਠੰਢ ਨਾਲ ਹੱਥ ਠਰਦੇ ਹਨ ਤੇ ਦੰਦਾਂ ਦਾ ਦੰਦੜਕਾ ਵੱਜਦਾ ਹੈ। "ਪੋਖਿ ਤੁਖਾਰੁ ਪੜੈ.....' ਦੇ ਸਿਧਾਂਤ ਅਨੁਸਾਰ, ਇਤਨਾ ਕੱਕਰ ਪੈਂਦਾ ਹੈ, ਇਤਨੀ ਤੇਜ਼ ਸੀਤ ਲਹਿਰ ਚਲਦੀ ਹੈ ਕਿ ਇਸ ਕੱਕਰ, ਇਸ ਸੀਤ ਲਹਿਰ, ਇਸ ਅੱਤ ਦੀ ਠੰਢ ਪੈਣ ਨਾਲ, ਪਾਣੀ ਦੀ ਬਰਫ਼ ਜੰਮ ਜਾਂਦੀ ਹੈ। ਐਸੀ ਠੰਢ ਦਾ ਅਸਰ ਘਾਹ ਫੁੱਲ ਦਰੱਖ਼ਤ ਆਦਿ ਪੌਦਿਆਂ 'ਤੇ ਸਭ 'ਤੇ ਹੁੰਦਾ ਹੈ ਅਤੇ

ਕੋਮਲ ਪੌਦੇ ਸੁੱਕ ਜਾਂਦੇ ਹਨ। ਬਾਗ਼ ਬਗ਼ੀਚਿਆਂ ਦੇ ਫਲ, ਫੁੱਲ, ਪੱਤਿਆਂ ਆਦਿ 'ਤੇ ਠੰਢ ਦਾ ਅਸਰ ਹੁੰਦਾ ਹੈ। ਗੁਰੂ ਸਾਹਿਬ ਜੀ ਦੇ ਅਕਾਲੀ ਹੁਕਮ ਅਨੁਸਾਰ ਜੇਹੋ ਜੇਹੀ ਰੁੱਤ ਹੁੰਦੀ ਹੈ, ਉਸ ਰੁੱਤ ਅਨੁਸਾਰ ਹੀ ਸਰੀਰਾਂ ਨੂੰ ਸੁਖ ਮਿਲਦਾ ਹੈ। ਸਰਦੀ ਤੇ ਗਰਮੀ ਦਾ ਅਸਰ ਹਰ ਇਕ ਜੀਅ-ਜੰਤ ਅਤੇ ਪਸ਼ੂ-ਪੰਛੀ ਉੱਪਰ ਪੈਂਦਾ ਹੈ।

***ਯਥਾ :— ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥***

(ਅੰਗ ੧੨੫੪)

ਪਰਮ ਕਿਰਪਾਲੂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਹੁਕਮ ਅਨੁਸਾਰ, ਇਸ ਅੱਤ ਦੀ ਸਰਦੀ, ਠੰਢ, ਬਰਫ਼ ਜੈਸੇ ਪੈਂਦੇ ਕੱਕਰ ਦਾ ਅਸਰ ਉਨ੍ਹਾਂ ਰੱਬੀ ਰੂਹਾਂ, ਪ੍ਰਭੂ ਪਿਆਰੇ, ਨਾਮ ਸਿਮਰਨ, ਰੰਗ ਰੱਤੜਿਆਂ 'ਤੇ ਨਹੀਂ ਹੁੰਦਾ, ਜਿਨ੍ਹਾਂ ਦੇ ਕੰਠ ਹਿਰਦੇ ਵਿਚ ਪ੍ਰਭੂ ਪਤੀ ਮਿਲਿਆ ਹੈ।

***ਯਥਾ :— ਪੋਖਿ ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ॥***

ਪ੍ਰਭੂ ਪ੍ਰੇਮ ਵਿਚ, ਨਾਮ ਸਿਮਰਨ ਵਿਚ ਜੋ ਲੱਗਿਆ ਹੈ, ਉਸ ਉੱਪਰ ਪ੍ਰਤੱਖ ਪਾਲੇ ਦਾ ਜਾ ਠੰਢ ਦਾ ਅਸਰ ਨਹੀਂ ਹੁੰਦਾ।

***ਯਥਾ :— ਪਾਲਾ ਤਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ॥***

(ਅੰਗ ੩੭੮)

ਪ੍ਰਭੂ ਪਿਆਰੇ ਜੋ ਨਾਮ ਜੱਪਦੇ ਹਨ, ਉਨ੍ਹਾਂ ਦੀ ਰੱਖਿਆ ਉਹ ਪ੍ਰਮਾਤਮਾ ਆਪ ਕਰਦਾ ਹੈ। ਜੇ ਗਰਮੀ ਹੋਵੇ ਤਾਂ ਨਾਮ ਦੀ ਠੰਢ ਦੇ ਦਿੰਦਾ ਹੈ, ਕਿਉਂਕਿ-

***ਕਲਿ ਤਾਤੀ ਠਾਂਢਾ ਹਰਿ ਨਾਉ॥***

(ਅੰਗ ੨੮੮)

ਜੇ ਸਰਦੀ ਦਾ ਮੌਸਮ ਹੈ ਅਤੇ ਅੱਤ ਦੀ ਬਰਫ਼ ਜੈਸੀ ਠੰਢ ਪੈਂਦੀ ਹੋਵੇ। ਭਾਵੇਂ ਸੀਤ ਲਹਿਰ ਚੱਲਦੀ ਹੋਵੇ, ਪਰ ਪ੍ਰਭੂ ਪਿਆਰਿਆਂ, ਨਾਮ ਸਿਮਰਨ ਤੇ ਰੰਗ-ਰੱਤੜੀਆਂ ਰੂਹਾਂ ਨੂੰ ਉਹ ਵਾਹਿਗੁਰੂ ਜੀ ਨਾਮ ਦਾ ਅੰਦਰੋਂ ਨਿੱਘ ਬਖ਼ਸ਼ ਦਿੰਦਾ ਹੈ, ਜਿਸ ਕਰਕੇ ਉਥੇ ਠੰਢ ਦਾ ਅਸਰ ਨਹੀਂ ਹੁੰਦਾ। ਦਸਮ ਗ੍ਰੰਥ ਅੰਦਰ ਆਪਣੀ ਜੀਵਨੀ ਕਥਨ ਕਰਦਿਆਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਬਚਿੱਤ੍ਰ ਨਾਟਕ ਵਿਚ "ਅਬ ਮੈ ਅਪਨੀ ਕਥਾ ਬਖਾਨੋ" ਦੇ ਸਿਰਲੇਖ ਹੇਠ ਉਸ ਜਗ੍ਹਾ ਦਾ ਕਥਨ ਕੀਤਾ ਹੈ ਜਿਥੇ ਨੌਂ ਮਹੀਨੇ ਬਰਫ਼ ਪੈਂਦੀ ਰਹਿੰਦੀ ਹੈ ਅਤੇ ਸਾਲ ਦੇ ਬਾਕੀ ਤਿੰਨ ਮਹੀਨੇ ਉਹੀ ਬਰਫ਼ ਢਲਦੀ ਰਹਿੰਦੀ ਹੈ। ਫੇਰ ਭੀ ਜ਼ਮੀਨ ਨਜ਼ਰ ਨਹੀਂ ਆਉਂਦੀ। ਹਜ਼ੂਰ ਨੇ ਉਸ ਬਰਫ਼ ਕੁੰਟ, ਬਰਫ਼ ਦੇ ਸਰੋਵਰ ਪਾਸ, ਜਿੱਥੇ ਸੱਤ ਚੋਟੀਆਂ ਬਰਫ਼ਾਨੀ ਸੁਸ਼ੋਭਿਤ ਹਨ, ਉਸ ਜਗ੍ਹਾ ਨੂੰ ਗੁਰਦੇਵ ਨੇ ਆਪਣੀ ਤਪ ਭੂਮੀ ਇਸ ਤਰ੍ਹਾਂ ਦਰਸਾਇਆ ਹੈ :—

*ਹੇਮਕੁੰਟ ਪਰਬਤ ਹੈ ਜਹਾਂ॥*
*ਸਪਤ ਸ੍ਰਿੰਗ ਸੋਭਿਤ ਹੈ ਤਹਾਂ॥੧॥*
*ਸਪਤ ਸ੍ਰਿੰਗ ਤਿਹ ਨਾਮੁ ਕਹਾਵਾ॥*
*ਪੰਡਰਾਜ ਜਹ ਜੋਗੁ ਕਮਾਵਾ॥*
*ਤਹ ਹਮ ਅਧਿਕ ਤਪਸਿਆ ਸਾਧੀ॥*

G_M

(11

ਕਹਿ ਕੇ ਉਸ ਜਗ੍ਹਾ ਨੂੰ ਉਜਾਗਰ ਕੀਤਾ ਹੈ, ਜਿੱਥੇ ਆਪ ਜੀ ਨੇ ਦੁਸ਼ਟ ਦਮਨ ਸਰੂਪ ਵਿਚ ਤਪੱਸਿਆ ਕੀਤੀ ਹੈ। ਪੁਰਾਣਿਕ ਗ੍ਰੰਥਾਂ ਦੇ ਕਥਨ ਅਨੁਸਾਰ, ਹੇਮਕੁੰਟ ਦੀ ਪਾਵਨ ਧਰਤੀ 'ਤੇ ਉਸ ਸਮੇਂ "ਦੁਸ਼ਟ ਦਮਨ" ਜੀ ਦੇ ਨਾਲ ਹੋਰ ਕਿਤਨੇ ਹੀ ਤਪੱਸਵੀ ਸਨ, ਜਿਨ੍ਹਾਂ ਨੇ ਬਰਫ਼ ਦੀਆਂ ਸੱਤ ਚੋਟੀਆਂ ਦੇ ਵਿਚਕਾਰ, ਹੇਮਕੁੰਟ ਤਲਾਅ ਦੇ ਪਾਸ ਮਹਾਨ ਤਪੱਸਿਆ ਕੀਤੀ ਹੈ। ਪ੍ਰਭੂ ਦੀ ਯਾਦ ਮਨ ਅਤੇ ਕੰਠ ਵਿਚ ਵਸੀ ਹੋਣ ਕਰਕੇ ਅੱਤ ਦੀ ਠੰਢ ਅਤੇ ਬਰਫ਼ ਆਦਿ ਦਾ ਕੁਝ ਵੀ ਉਨ੍ਹਾਂ ਉੱਪਰ ਅਸਰ ਨਹੀਂ ਹੋਇਆ। ਜਿਸ ਬਰਫ਼ ਵਿਚ (ਗਿਆਨੀ ਸੁਰਜੀਤ ਸਿੰਘ ਜੀ "ਸੋਧੀ" ਦੇ ਅੰਮ੍ਰਿਤ ਰਸ ਭਾਗ ਪਹਿਲਾ ਦੇ ਪੰਨਾ ੧੧੪ 'ਤੇ ਥੱਲੇ ਟਿਪਣੀ ਅੰਦਰ ਲਿਖਿਆ ਹੈ ਕਿ) ਪੰਡੂ ਰਾਜਾ ਆਦਿਕ ਗਲ ਕੇ ਮਰ ਗਏ ਸਨ। ਪ੍ਰਭੂ ਪਿਆਰੇ ਨਾਮ ਰੱਤੇ, ਪ੍ਰਭੂ ਦੀ ਯਾਦ 'ਸਿਮਰਨ' ਤੇ ਗੁਰੂ ਦਰਸ਼ਨਾਂ ਤੋਂ ਬਿਨਾਂ ਰਹਿ ਨਹੀਂ ਸਕਦੇ। ਯਥਾ :—

*ਪਾਲਾ ਕਕਰ ਬਰਫ ਵਰਸੈ ਭੀ ਗੁਰ ਦੇਖਣ ਜਾਈ॥*

(ਅੰਗ ੭੫੮)

ਕਲਗੀਆਂ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਆਨੰਦਪੁਰ ਸਾਹਿਬ ਛੱਡਣ ਸਮੇਂ ਦੇ ਇਤਿਹਾਸ ਨੂੰ ਯਾਦ ਕਰਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਸੰਮਤ ਬਿਕ੍ਰਮੀ ੧੭੬੧, ੨੦ ਦਸੰਬਰ, ਈਸਵੀ ਸੰਨ ੧੭੦੪, ਛੇ ਪੋਹ ਦੀ ਅੱਧੀ ਰਾਤ ਨੂੰ ਜਿਸ ਸਮੇਂ ਠੰਢੀ ਹਵਾ ਤੇ ਕਹਿਰ ਦੀ ਸਰਦੀ ਸਰੀਰਾਂ ਨੂੰ ਚੀਰਦੀ ਜਾ ਰਹੀ ਸੀ। ਗੁਰਦੇਵ ਆਨੰਦਪੁਰ ਸਾਹਿਬ ਨੂੰ ਆਖ਼ਰੀ ਫ਼ਤਹਿ ਬੁਲਾ ਕੇ ਐਸੇ ਕਠਨ ਸਮੇਂ ਤੇ ਕਠਨ ਰਸਤੇ ਆਪ ਤੁਰ ਪਏ ਸਨ। ਸੱਤ ਪੋਹ ਸੰਮਤ ੧੭੬੧ ਅਤੇ ੨੧ ਦਸੰਬਰ ੧੭੦੪ ਈਸਵੀ ਨੂੰ ਸਿੰਘਾਂ ਸਮੇਤ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਵੇਰ ਹੁੰਦਿਆਂ ਅੰਮ੍ਰਿਤ ਵੇਲੇ ਸਰਸਾ ਨਦੀ ਪਾਸ ਪਹੁੰਚੇ ਹਨ। ਆਪ ਜੀ ਨੇ ਅੰਮ੍ਰਿਤ ਵੇਲਾ ਜਾਣ ਕਰ ਆਸਾ ਜੀ ਦੀ ਵਾਰ ਦਾ ਕੀਰਤਨ ਅਰੰਭ ਕਰ ਦਿੱਤਾ ਹੈ। ਦੁਸ਼ਮਣ ਟਿੱਡੀ ਦਲ ਦੀ ਤਰ੍ਹਾਂ ਪਿੱਛੇ ਚੜ੍ਹਾਈ ਕਰਕੇ ਆ ਪਿਆ ਹੈ, ਪਰ ਗੁਰਦੇਵ ਜੀ ਕੀਰਤਨ ਵਿਚ ਜੁੜ ਕੇ ਅਨੰਦ ਮਾਣ ਰਹੇ ਹਨ। ਵਾਹ ਕਲਗੀਆਂ ਵਾਲਿਆ! ਤੇਰੀਆਂ ਤੂੰ ਹੀ ਜਾਣਦਾ ਏਂ, ਸਿੰਘ ਦੁਸ਼ਮਣਾਂ ਦਾ ਡੱਟ ਕੇ ਟਾਕਰਾ ਕਰ ਰਹੇ ਹਨ। ਇਥੇ ਉਹ ਜੰਗ ਹੋਈ ਜੋ ਕਹਿਣ ਤੋਂ ਪਰ੍ਹੇ ਹੈ, ਪਰ ਸਿੰਘਾਂ ਨੇ ਵੈਰੀ ਨੂੰ ਹਿੱਕ ਦੇ ਜ਼ੋਰ ਨਾਲ ਰੋਕੀ ਰੱਖਿਆ। ਇਥੇ ਸਰਸਾ ਪਾਰ ਕਰਨ ਸਮੇਂ ਪ੍ਰਵਾਰ ਖੇਰੂੰ-ਖੇਰੂੰ ਹੋ ਗਿਆ। ਕਿਤਨੇ ਸਿੰਘ ਸ਼ਹੀਦ ਹੋ ਗਏ ਸਨ

ਅਤੇ ਕਈ ਸਾਲਾਂ ਦੀ ਮਿਹਨਤ ਨਾਲ ਲਿਖੇ ਕਈ ਗ੍ਰੰਥ ਸਰਸਾ ਦੀ ਭੇਂਟ ਚੜ੍ਹ ਗਏ ਸਨ। ਹਜ਼ੂਰ ਨੇ ਚਾਲੀ ਸਿੰਘਾਂ ਸਮੇਤ ਅਤੇ ਵੱਡੇ ਸਾਹਿਬਜ਼ਾਦਿਆਂ ਨਾਲ ਚਮਕੌਰ ਦੀ ਗੜ੍ਹੀ ਜਾ ਪ੍ਰਵੇਸ਼ ਕੀਤਾ। ਆਪ ਜੀ ਦੇ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰ ਕੌਰ ਜੀ ਗੰਗੂ ਬ੍ਰਾਹਮਣ ਨੇ ਸਰਹੰਦ ਸੂਬੇ ਪਾਸ ਫੜਾ ਦਿੱਤੇ ਸਨ। ਗਿਆਰਾਂ ਪੋਹ ੧੭੬੧ ਬਿਕਰਮੀ, ੨੫ ਦਸੰਬਰ ੧੭੦੪ ਈਸਵੀ ਨੂੰ ਸਖ਼ਤ ਪਹਿਰੇ ਹੇਠ ਠੰਢੇ ਬੁਰਜ ਵਿਚ ਸਰਹੰਦ ਸਾਹਿਬਜ਼ਾਦਿਆਂ ਸਮੇਤ ਮਾਤਾ ਜੀ ਨੂੰ ਭੇਜ ਦਿੱਤਾ ਸੀ। ਇਹ ਠੰਢਾ ਬੁਰਜ ਗਰਮੀਆਂ ਵਿਚ ਏ.ਸੀ. ਰੂਮ ਜੈਸਾ ਸੀ। ਇਸ ਪੋਹ ਦੇ ਮਹੀਨੇ ਵਿਚ ਵੀ ਆਪ ਹੀ ਅੰਦਾਜ਼ਾ ਲਗਾ ਲਉ ਕਿ ਇਹ ਠੰਢਾ ਬੁਰਜ ਕਿੰਨਾ ਠੰਢਾ ਹੋਵੇਗਾ, ਜਿਸ ਵਿਚ ਮਾਤਾ ਗੁਜਰ ਕੌਰ ਜੀ ਨੇ ਛੋਟੇ ਗੁਰੂ ਕੇ ਲਾਲਾਂ ਸਮੇਤ ਤੇਰਾਂ ਪੋਹ ੧੭੬੧ ਬਿਕਰਮੀ ੨੭ ਦਸੰਬਰ ੧੭੦੪ ਈਸਵੀ ਤੱਕ ਤਿੰਨ ਰਾਤਾਂ ਬਤੀਤ ਕੀਤੀਆਂ। ਇਹ ਤਿੰਨੇ ਰਾਤਾਂ ਮਾਤਾ ਜੀ ਨੇ ਗੁਰਬਾਣੀ ਦੀਆਂ ਲੋਰੀਆਂ ਸਾਹਿਬਜ਼ਾਦਿਆਂ ਨੂੰ ਦਿੰਦਿਆਂ ਬਤੀਤ ਕੀਤੀਆਂ ਸਨ। ਇਹ ਸਾਰਾ ਪ੍ਰਸੰਗ ਸ਼ਹੀਦੀ ਸਾਕਾ ਸਰਹੰਦ ਅੰਦਰ ਇਸ ਪ੍ਰਕਾਰ ਦਰਸਾਇਆ ਹੈ :—

## ਸ਼ਹੀਦੀ ਸਾਕਾ ਸਰਹੰਦ

ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਸਰਸਾ ਨਦੀ ਤੋਂ ਵਿਛੜ ਕੇ ਸਰਸਾ ਦੇ ਕਿਨਾਰੇ-ਕਿਨਾਰੇ ਜਾ ਰਹੇ ਸਨ। ਨਿੱਕੀਆਂ ਜਿੰਦਾਂ ਨੂੰ ਦਿਲਾਸਾ ਦੇਂਦੀ, ਸਿਦਕ ਦੀਆਂ ਬਾਤਾਂ ਪਾਉਂਦੀ ਦਾਦੀ ਮਾਂ ਤੁਰੀ ਜਾਂਦੀ ਹੈ। ਦੋਨੋਂ ਵੀਰ ਆਪਸ ਵਿਚ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਹਨ ਅਤੇ ਇਕ ਦੂਜੇ ਨੂੰ ਕਹਿੰਦੇ ਹਨ ਕਿ ਹੁਣ ਜਦੋਂ ਮਾਤਾ ਪਿਤਾ ਜੀ ਤੇ ਵੱਡੇ ਵੀਰ ਦੋਨੋਂ ਮਿਲਣਗੇ ਤਾਂ ਆਪਾਂ ਰੁਸ ਜਾਵਾਂਗੇ। ਫੇਰ ਮਾਤਾ ਪਿਤਾ ਜੀ ਤੇ ਵੱਡੇ ਵੀਰ ਆਪਾਂ ਨੂੰ ਵਾਰੀ-ਵਾਰੀ ਮਨਾਉਣਗੇ ਪਰ ਆਪਾਂ ਨਹੀਂ ਮੰਨਾਂਗੇ, ਰੁੱਸੇ ਰਹਾਂਗੇ। ਜੋਗੀ ਅੱਲਾ ਯਾਰ ਖ਼ਾਂ ਨੇ ਇਸ ਪ੍ਰਸੰਗ ਨੂੰ ਇਸ ਤਰ੍ਹਾਂ ਲਿਖਿਆ ਹੈ :—

*ਜਬ ਰਨ ਅਜੀਤ ਜੀਤ ਕੇ ਤਸ਼ਰੀਫ਼ ਲਾਏਂਗੇ।*
*ਅੱਬਾ ਕੇ ਸਾਥ ਜਿਸ ਘੜੀ ਜੁਝਾਰ ਆਏਂਗੇ।*
*ਮਾਤਾ ਕਭੀ ਪਿਤਾ ਕਭੀ ਭਾਈ ਮਨਾਏਂਗੇ।*
*ਹਮੇ ਗਲੇ ਲਗਾ ਕੇ ਕਹੇਂਗੇ ਬਾਰ ਬਾਰ।*
*ਮੰਨ ਜਾਉ ਲੇਕਿਨ ਹਮ ਨਹੀਂ ਮਾਨੇਂਗੇ ਜਿਨਹਾਰ॥*

(ਅੱਲਾ ਯਾਰ ਖ਼ਾਂ ਜੋਗੀ)

ਜਦ ਸਾਰੇ ਪੱਕਾ ਇਕਰਾਰ ਕਰਨਗੇ ਕਿ ਅੱਗੋਂ ਤੁਹਾਨੂੰ ਕਦੇ ਭੀ ਇਕੱਲਿਆਂ ਨਹੀਂ ਛੱਡਾਂਗੇ ਤਾਂ ਫਿਰ ਆਪਾਂ ਮੰਨਾਂਗੇ।

*ਇਕਰਾਰ ਲੇਂਗੇ ਸਭ ਸੇ ਭੁਲਾਨਾ ਨ ਫਿਰ ਕਭੀ।*
*ਬਾਰਿ ਦਿਗਰ ਬਿਛੜ ਕੇ ਸਤਾਨਾ ਨ ਫਿਰ ਕਭੀ।*
*ਹਮ ਕੋ ਇਕੇਲੇ ਛੋਡ ਕੇ ਜਾਨਾ ਨ ਕਭੀ।*
*ਕਹਿ ਦੇਤੇ ਹੈਂ ਯੂੰ ਹਮ ਕੋ ਭੁਲਾਨਾ ਨ ਫਿਰ ਕਭੀ।*
*ਬੱਚੋਂ ਕੀ ਗੁਫ਼ਤਗੂ ਜੋ ਸੁਨੀ ਦਾਦੀ ਜਾਨ ਨੇ।*
*ਬੇਇਖ਼ਤਯਾਰ ਰੋ ਦੀਆ ਉਸ ਵਲੀ ਸ਼ਾਨ ਨੇ।*

(ਅੱਲਾ ਯਾਰ ਖ਼ਾਂ ਜੋਗੀ)

G_Ma

(111

ਮਾਸੂਮ ਜਿੰਦਾਂ ਦੀਆਂ ਇਹ ਗੱਲਾਂ ਦੇ ਬੋਲ ਦਾਦੀ ਮਾਂ ਨੂੰ ਧੁਰ ਸੀਨੇ ਤਾਈਂ ਹਿਲਾ ਗਏ। ਮਾਤਾ ਜੀ ਨੇ ਮੁੱਖ ਚੁੰਮ ਸੀਨੇ ਨਾਲ ਲਾ ਢੇਰ ਸਾਰਾ ਪਿਆਰ ਦਿੱਤਾ ਦੋਵਾਂ ਨੂੰ। ਇਸ ਤਰ੍ਹਾਂ ਪਿਆਰ ਕਰਦਿਆਂ ਮਾਤਾ ਜੀ ਨੇ ਸਾਹਿਬਜ਼ਾਦਿਆਂ ਸਮੇਤ ਚੱਲਦੇ-ਚੱਲਦੇ ਕੁੰਮੇ ਮਾਸ਼ਕੀ ਦੀ ਝੁੱਗੀ ਵਿਚ ਜਾ ਰਾਤ ਕੱਟੀ ਹੈ। ਇਥੇ ਲਕਸ਼ਮੀ ਨਾਂਅ ਦੀ ਇਕ ਬ੍ਰਾਹਮਣੀ ਨੇ ਰੋਟੀ ਪਾਣੀ ਦੀ ਸੇਵਾ ਕਰਕੇ ਦਾਦੀ ਮਾਤਾ ਜੀ ਦੀਆਂ ਅਸੀਸਾਂ ਲਈਆਂ। ਇਹ ਕੁੰਮਾ ਮਾਸ਼ਕੀ ਬੇੜੀ ਚਲਾਉਣ ਵਾਲਾ ਮਲਾਹ ਸੀ। ਇਸ ਦਾ ਦੂਸਰਾ ਨਾਮ ਕਰੀਮ ਬਖ਼ਸ਼ ਮਾਛੀ ਕਰਕੇ ਵੀ ਆਇਆ ਹੈ। ਇਸ ਕੁੰਮੇ ਮਾਸ਼ਕੀ ਨੂੰ ਜ਼ਬਰਦਸਤੀ ਮੁਗਲ ਬਣਾਇਆ ਗਿਆ ਸੀ ਅਤੇ ਇਸ ਦਾ ਨਾਮ ਕਰੀਮ ਬਖ਼ਸ਼ ਰੱਖ ਦਿੱਤਾ ਸੀ।

*ਇਕ ਸੱਕਾ ਹਿੰਦੂ ਤਹਿ ਆਹੀ।*
*ਤੁਰਕ ਜੋਰ ਤਿਹ ਜਨਮ ਵਟਾਹੀ।*
*ਕੁੰਮੇ ਤੇ ਕੀਮਾ ਤਹਿ ਕੀਨਾ।*
*ਤਿਸਹੀ ਕੈ ਗ੍ਰਿਹ ਬਾਸਾ ਲੀਨਾ।*

(ਕ੍ਰਿਤ ਭਾਈ ਦੁੱਨਾ ਸਿੰਘ ਹੰਡੂਰੀਆ)

(ਚਾਰ ਸਾਹਿਬਜ਼ਾਦੇ, ਪਿਆਰਾ ਸਿੰਘ ਪਦਮ, ਅੰਗ ੨੫)

ਇਹ ਪਹਿਲੀ ਰਾਤ ਪਰਿਵਾਰ ਨਾਲੋਂ ਵਿਛੜ ਕੇ ਸੱਤ ਪੋਹ ਸੰਮਤ ਬਿਕ੍ਰਮੀ ੧੭੬੧, ਸੰਨ ੧੭੦੪ ਦੀ ਕੁੰਮੇ ਮਾਸ਼ਕੀ ਪਾਸ ਝੱਲ-ਝਾੜੀਆਂ ਵਿਚ ਪਿੰਡ ਚੱਕ ਢੇਰਾ ਦੇ ਪੱਤਣ 'ਤੇ ਮਾਤਾ ਜੀ ਨੇ ਸਾਹਿਬਜ਼ਾਦਿਆਂ ਸਮੇਤ ਕੱਟੀ। ਇਥੇ ਗੰਗੂ ਬ੍ਰਾਹਮਣ ਮਾਤਾ ਜੀ ਨੂੰ ਆ ਕੇ ਮਿਲਿਆ ਹੈ। ਇਸ ਦੇ ਮਿਲਣ ਦਾ ਜ਼ਿਕਰ ਕਥਾ ਗੁਰੂ ਕੇ ਸੁਤਨ ਕੀ ਵਿਚ ਭਾਈ ਦੁੱਨਾ ਸਿੰਘ ਜੀ ਹੰਡੂਰੀਆ ਨੇ ਇਸ ਤਰ੍ਹਾਂ ਕੀਤਾ ਹੈ :—

*ਤਉ ਸੱਕੇ ਯਹ ਬਾਤ ਚਲਾਈ। ਤੁਮ ਕਿਸ ਪੂਛਤ ਬਾਤ ਜਨਾਈ।*
*ਤਿਨਹਿ ਕਹਯੋ ਹਮ ਉਨਕੇ ਦਾਸਾ। ਮਸੰਦ ਨਾਮ ਜਗ ਮਾਹੇ ਬਾਸਾ॥੧੧॥*

*ਢੂੰਡ ਭਾਲ ਜੋ ਕੀਨੇ ਸਭ ਹੀ ਏਕਠੇ। ਪੁਰ ਅਨੰਦ ਗ੍ਰਿਹ ਮਾਹਿ ਬਸੀ ਤਹਿ ਨੇਕਠੇ।*
*ਤਬਹਿ ਮਾਸਕੀ ਕਹੈ ਅਬੈ ਤੁਮ ਜਾਨਯੋ। ਲੈ ਆਉ ਗ੍ਰਿਹ ਮਾਹਿ ਦੇਖਿ ਬਿਗਸਾਨਯੋ॥ ੧੨ ॥*
*ਮਾਤਾ ਜੀ ਕੌ ਸੀਸ ਟੇਕ ਤਬ ਏਹੁ ਕਹੀ। ਚਲੌ ਹਮਾਰੀ ਮਾਤ, ਨੇਤ ਬਿਧਿ ਯਹ ਸਹੀ।*
*ਤਬੈ ਭਈ ਪ੍ਰਸੰਨ ਮਿਲਯੋ ਤਹਿ ਆਇਕੈ। ਪੂਛੀ ਸਗਲੀ ਬਾਤ ਕਹੀ ਸਮਝਾਇਕੈ॥੧੩ ॥*

(ਚਾਰ ਸਾਹਿਬਜ਼ਾਦੇ, ਅੰਗ ੨੫, ਪਿਆਰਾ ਸਿੰਘ ਪਦਮ)

ਭਾਵ ਕੁੰਮੇ ਮਾਸ਼ਕੀ ਨੂੰ ਆ ਕੇ ਪਹਿਲਾਂ ਗੰਗੂ ਮਿਲਿਆ। ਮਾਤਾ ਜੀ ਤੇ ਸਾਹਿਬਜ਼ਾਦਿਆਂ ਬਾਰੇ ਗੰਗੂ ਨੇ ਕੁੰਮੇ ਮਾਸ਼ਕੀ ਨੂੰ ਪੁੱਛਿਆ ਤਾਂ ਕੁੰਮੇ ਨੇ ਕਿਹਾ ਕਿ ਤੂੰ ਕਿਵੇਂ ਜਾਣਦਾ ਹੈਂ ? ਉਤਰ ਵਿਚ ਗੰਗੂ ਨੇ ਕਿਹਾ ਕਿ ਮੈਂ ਉਹਨਾਂ ਦਾ ਦਾਸ ਸੇਵਕ ਹਾਂ। ਆਨੰਦਪੁਰ ਵਿਚ ਮਾਤਾ ਜੀ ਦੇ ਨੇੜੇ ਰਹਿਣ ਵਾਲਾ ਹਾਂ। ਤਾਂ ਕੁੰਮੇ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗੰਗੂ ਨਾਲ ਮਿਲਾ ਦਿੱਤਾ। ਗੰਗੂ ਨੇ ਮਾਤਾ ਨੂੰ ਮਸਤਕ ਟੇਕਿਆ ਤੇ ਕਿਹਾ ਮਾਤਾ ਜੀ, ਹੁਣ ਤੁਸੀਂ ਚਿੰਤਾ ਨਾ ਕਰੋ। ਮਾਤਾ ਜੀ ਗੰਗੂ ਨੂੰ ਪੁਰਾਣਾ ਸੇਵਾਦਾਰ ਜਾਣ ਕੇ ਖ਼ੁਸ਼ ਹੋਏ ਹਨ। ਪ੍ਰਿੰਸੀਪਲ ਸਤਬੀਰ ਸਿੰਘ ਜੀ ਨੇ "ਪੁਰਖ ਭਗਵੰਤ" ਪੁਸਤਕ ਵਿਚ ਦੋ ਦਿਨ ਇਥੇ ਕੁੰਮੇ ਮਾਸ਼ਕੀ ਪਾਸ ਠਹਿਰੇ ਲਿਖਿਆ ਹੈ। ਲਕਸ਼ਮੀ ਨਾਂਅ ਦੀ ਬ੍ਰਾਹਮਣੀ ਰੋਟੀ ਪਾਣੀ ਦੀ ਸੇਵਾ ਕਰਦੀ ਰਹੀ ਹੈ। ਇਥੋਂ ਮਾਤਾ ਜੀ, ਗੰਗੂ ਉੱਪਰ ਭਰੋਸਾ ਕਰਕੇ ਉਸ ਨਾਲ ਚਲਣ ਲਈ ਤਿਆਰ ਹੋ ਗਏ ਹਨ। ਚਲਣ ਲਗਿਆਂ ਮਾਤਾ ਜੀ ਨੇ ਲਕਸ਼ਮੀ ਬ੍ਰਾਹਮਣੀ ਨੂੰ ਦੋ ਮੋਹਰਾਂ ਦੇ ਭਾਰ ਦਾ ਆਰਸੀ ਜੋ ਹੱਥ ਦੇ ਅੰਗੂਠੇ ਵਿਚ ਪਾਉਣ ਵਾਲਾ ਕੀਮਤੀ ਗਹਿਣਾ ਸੀ ਅਤੇ ਸੋਨੇ ਦੀਆਂ ਬਣੀਆਂ ਕੀਮਤੀ ਪੰਜ ਚੂੜੀਆਂ ਦਿੱਤੀਆਂ। ਕੁੰਮੇ ਮਾਸ਼ਕੀ ਨੂੰ ਪੰਜ ਸੌ ਰੁਪਏ ਦਿੱਤੇ ਜੋ ਲੈ ਕੇ ਉਹ ਬੜਾ ਪ੍ਰਸੰਨ ਹੋਇਆ।

ਦੋਹਰਾ॥

*ਦੁਇ ਮੋਹਰ ਕੀ ਆਰਸੀ, ਪੰਚ ਚੂੜੀਆਂ ਸਾਥ।*
*ਤਿਸਹੀ ਬ੍ਰਾਹਮਨੀ ਕੋ ਦਈ, ਜੋ ਪ੍ਰਸਾਦ ਵਹ ਖ੍ਵਾਤ॥੬॥*
*ਰੁਪਯਾ ਪਾਂਚ ਸੈ ਤਿਸ ਦਯੋ, ਕੀਆ ਨਾਮ ਜੁ ਆਹਿ।*
*ਤਿਨਹੂੰ ਜੋ ਮਸਤਕ ਟੇਕ ਕੈ, ਲੀਨਾ ਤਬਹਿ ਉਠਾਹਿ॥੭॥*

(ਚਾਰ ਸਾਹਿਬਜ਼ਾਦੇ, ਅੰਗ ੨੪, ਪਿਆਰਾ ਸਿੰਘ ਪਦਮ)

ਜਿਸ ਵੇਲੇ ਮਾਤਾ ਜੀ ਨੇ ਚਲਣ ਲੱਗਿਆਂ ਲਕਸ਼ਮੀ ਬ੍ਰਾਹਮਣੀ ਨੂੰ ਤੇ ਕੁੰਮੇ ਮਾਸ਼ਕੀ ਨੂੰ ਕੀਮਤੀ ਵਸਤੂਆਂ ਅਤੇ ਮਾਇਆ ਦਿੱਤੀ ਤਾਂ ਵੇਖ ਕੇ ਗੰਗੂ ਬ੍ਰਾਹਮਣ ਦਾ ਮਨ ਉਸੇ ਸਮੇਂ ਲਲਚਾਇਮਾਨ ਹੋ ਗਿਆ। ਉਹ ਸਮਝ ਗਿਆ ਕਿ ਮਾਤਾ ਜੀ ਪਾਸ ਕੀਮਤੀ ਖ਼ਜ਼ਾਨਾ ਹੈ। ਇਸ ਲਾਲਚ ਕਰਕੇ ਰੋਪੜ ਪਾਸ ਜਾਂਦਿਆਂ ਮਾਤਾ ਜੀ ਨੂੰ ਡਰ ਦੇ ਕੇ ਆਪਣੇ ਪਾਸ ਲੈ ਜਾਂਦਾ ਹੈ, ਜਿਸ ਦਾ ਜ਼ਿਕਰ ਦੁੱਨਾ ਸਿੰਘ ਹੰਡੂਰੀਆ ਨੇ ਇਸ ਤਰ੍ਹਾਂ ਕੀਤਾ ਹੈ :—

ਸੋਰਠ

*ਦੁਸਟ ਚਿਤ ਭਰਮਾਇ, ਮਾਤਾ ਜੀ ਕੋ ਇਮ ਕਹੈ।*
*ਤੁਰਕ ਜੋ ਉਤਰੇ ਆਏ, ਰੋਪੜ ਤੀਰ ਜੁ ਯਹ ਸੁਨੀ॥ ੧੫॥*
*ਹਮਰਾ ਚਾਰਾ ਨਾਹਿ, ਜੋ ਤੁਮਰੇ ਮਨ ਸੋ ਕਹਉ।*
*ਆਗੇ ਧਰਹੁ ਨ ਪਾਇ, ਲੈ ਜਾਵਹਿੰਗੇ ਪਕਰਿ ਤੁਮ॥੧੬॥*
*ਤਬ ਮਾਤਾ ਬਿਲਖੀ ਭਈ, ਜਿਉ ਜਾਨਉ ਤਿਉ ਕੀਨ।*
*ਤਬ ਦੁਸਟਾਤਮਾ ਯਹ ਕਹੀ, ਮਮ ਗ੍ਰਿਹਿ ਚਲਉ ਪ੍ਰਬੀਨ॥੧੮॥*

ਇਸ ਗੱਲ ਦੀ ਪੁਸ਼ਟੀ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦੇ ਕਰਤਾ ਭਾਈ ਸੁੱਖਾ ਸਿੰਘ ਜੀ ਨੇ ਭੀ ਕੀਤੀ ਹੈ :—

*ਹੁਤੋ ਮਸੰਦ ਨੀਚ ਇਕ ਪਾਪੀ। ਬਿਪ੍ਰ ਬੰਸ ਚੰਡਾਰ ਸੁ ਖਾਪੀ।*
*ਰੋਪੜ ਤੇ ਵਹੁ ਰਾਹੁ ਭੁਲਾਈ। ਨਿਜ ਪੁਰ ਕੌ ਲੈ ਗਯੋ ਕਸਾਈ।*
*ਸਾਹਿਬਜ਼ਾਦੇ ਦੋਊ ਕੁਮਾਰ। ਤੀਜੇ ਦਾਦੀ ਸਾਥ ਨਿਹਾਰ।*

ਦੂਜੀ ਰਾਤ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਪਿੰਡ ਕਾਈਨੌਰ ਇਕ ਤਲਾਅ ਦੇ ਕਿਨਾਰੇ ਕੱਟੀ। ਇਸ ਦਾ ਜ਼ਿਕਰ ਸੁਰਿੰਦਰ ਸਿੰਘ ਖ਼ਾਲਸਾ ਜੀ ਨੇ "ਪੋਹ ਦੀਆਂ ਰਾਤਾਂ" ਨਾਮੇ ਪੁਸਤਕ ਦੇ ਪੰਨਾ ੫੮ ਤੇ ੫੯ ਅੰਦਰ ਇਸ ਤਰ੍ਹਾਂ ਕੀਤਾ ਹੈ :—

ਦੋਹਰਾ॥

*ਜੋਰਾਵਰ ਸਿੰਘ ਫਤੇ ਸਿੰਘ ਗੁਜਰੀ ਮਾਤਾ ਸਾਥ।*
*ਕਾਈਨੌਰ ਕੇ ਤਲ ਕੇ ਵਸੇ ਏਕ ਪੁਰ ਰਾਤ।*

ਦੋਹਰਾ॥

*ਗਾਂਉ ਉਖੇੜੀ ਨਉ ਤਹਿ ਰਹੈ ਮਸੰਦ ਗ੍ਰਿਹ ਜਾਇ।*
*ਤਬੈ ਮਸੰਦ ਮਲੇਛ਼ ਬਹੁ ਗਾਇਯੋ ਸਿਰੰਦ ਸਿਧਾਇ।*

ਦੋਹਰਾ॥

*ਸ੍ਰੀ ਮਾਤਾ ਜੁਗ ਪੋਤਰੇ ਵਸੇ ਮਸੰਦ ਦੁਵਾਰ।*
*ਆਗੈ ਕਥਾ ਸਿਰੰਦ ਕੀ ਜਾਨਤ ਸਭ ਸੰਸਾਰ॥*

(ਸਿੰਘ ਸਾਗਰ ਵੀਰ ਸਿੰਘ ਬਲ, ਅੰਗ ੧੨੪)
(ਪੰਜਾਬੀ ਯੂਨੀਵਰਸਿਟੀ ਪਟਿਆਲਾ)



G_M
(11

ਸਤਿਕਾਰ ਯੋਗ ਗੁਰੂ ਪਿਆਰੀ ਗੁਰੂ ਰੂਪ ਸਾਧ ਸੰਗਤ ਜੀ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਅੱਜ ਇੱਕ ਫੱਗਣ ਹੈ, ਭਾਵ-ਫੱਗਣ ਦੇ ਮਹੀਨੇ ਦੀ ਸੰਗਰਾਂਦ ਜਾਣ ਕਰ ਆਪ ਸਮੂਹ ਸੰਗਤਾਂ ਗੁਰੂ ਕੀ ਸਰਣਿ, ਗੁਰੂ ਦਰਬਾਰ ਵਿਚ ਇਕੱਤ੍ਰ ਹੋਈਆਂ ਹੋ। ਇਸ ਮਹੀਨੇ ਅੰਦਰ ਗੁਰਦੇਵ ਦਾ ਬਖ਼ਸ਼ਿਸ਼ ਕੀਤਾ ਉਪਦੇਸ਼, ਆਪਾਂ ਪੜ੍ਹਨਾ, ਸੁਣਨਾ ਅਤੇ ਵੀਚਾਰਨਾ ਹੈ।



## ਵਿਸ਼ਾ=ਫਲਗੁਣਿ ਅਨੰਦ ਉਪਾਰਜਨਾ

ਅਨੰਦ ਕੀ ਹੈ ? ਅਨੰਦ ਕਿਸ ਨੂੰ ਕਹਿੰਦੇ ਹਨ ? ਵਿਦਵਾਨਾਂ ਨੇ ਅਨੰਦ ਸ਼ਬਦ ਦੀ ਵਿਆਖਿਆ ਆਪੋ ਆਪਣੇ ਢੰਗ ਨਾਲ ਕੀਤੀ ਹੈ। ਪਰ ਇਹ ਗੱਲ ਤਾਂ ਬੜੀ ਸਪੱਸ਼ਟ ਹੈ ਕਿ ਅਨੰਦ, ਖੇੜਾ ਜਾਂ ਖ਼ੁਸ਼ੀ ਉਹ ਸ਼ਬਦ ਹਨ, ਜੋ ਸਾਡੀ ਅੰਤਰਮੁਖੀ ਅਵਸਥਾ ਨੂੰ ਬੋਲੀ ਦੀ ਪੋਸ਼ਾਕ ਪਹਿਨਾਉਂਦੇ ਹਨ। "ਅਨੰਦ" ਸ਼ਬਦ ਦੇ ਭਾਵ-ਅਰਥ ਦਾ ਸਿਧਾਂਤਕ ਵਿਚਾਰ ਕਰਨਾ ਵੀ ਇਕ ਤਰ੍ਹਾਂ ਅਨੰਦ ਦੇ ਸੰਕਲਪ ਨਾਲ ਜਾ ਜੁੜਨਾ ਹੈ। ਪਰ ਸਾਧਾਰਨ ਮਨੁੱਖ ਜਦੋਂ ਮਨ ਭਾਉਂਦੇ ਮਿੱਠੇ-ਮਿੱਠੇ ਰਸਦਾਇਕ ਪਦਾਰਥਾਂ ਦੀ ਪ੍ਰਾਪਤੀ ਨਾਲ ਤ੍ਰਿਪਤ ਹੋ ਜਾਂਦਾ ਹੈ, ਤਾਂ ਫਿਰ ਇਸ ਤਰ੍ਹਾਂ ਆਖਦਾ ਹੈ ਕਿ ਅੱਜ ਤਾਂ ਬੜਾ ਅਨੰਦ ਆਇਆ ਹੈ। ਇਸ ਕਰਕੇ ਅਨੰਦ ਕਿਸੇ ਨੇ ਵਿਸ਼ੇ ਸੁਖ ਵਿਚ ਹੀ ਮੰਨ ਲਿਆ ਹੈ ਕਿ ਭੋਗਾਂ ਦੇ ਭੋਗਣ ਵਿਚ ਹੀ ਅਨੰਦ ਹੈ। ਪਰ ਇਹ ਸਾਰੇ ਅਨੰਦ ਬਾਅਦ ਵਿਚ ਦੁੱਖ ਦੀ ਸ਼ਕਲ ਵਿਚ ਬਦਲ ਜਾਂਦੇ ਹਨ।

***ਵਿਖ਼ਿਆਨੰਦ ਸੰਸਾਰ ਹੈ ਭਜਨਾਨੰਦ ਹਰਿ ਦਾਸ।***
***ਬ੍ਰਹਮਾਨੰਦ ਜੀਵਨ ਮੁਕਤ ਭਈ ਵਾਸ਼ਨਾ ਨਾਸ॥***

(ਵਿਚਾਰਮਾਲਾ, ਅਧਿਆਇ ੮)

ਅਨੰਦ ਦੀ ਸੋਝੀ ਦੁਨਿਆਵੀ ਵਿਦਿਆ ਜਾਂ ਉਕਤੀਆਂ ਉੱਤੇ ਨਿਰਭਰ ਨਹੀਂ ਕਰਦੀ, ਸਗੋਂ ਇਸ ਮਾਰਗ ਉੱਤੇ ਚੱਲਣ ਦੀ ਸਹੀ ਅਗਵਾਈ ਸਤਿਗੁਰੂ ਪਾਸੋਂ ਮਿਲਦੀ ਹੈ। ਸੱਚੇ ਗੁਰਦੇਵ ਜਦੋਂ ਜਗਿਆਸੂ ਦੇ ਨੇਤਰਾਂ ਵਿਚ ਗਿਆਨ ਅੰਜਨ ਪਾਉਂਦੇ ਹਨ ਤਾਂ ਉਸ ਦੇ ਮਨ ਵਿਚੋਂ ਮਾਇਆ ਦੀ ਮਮਤਾ ਅਤੇ ਪਰਿਵਾਰਿਕ ਮੋਹ ਦਾ ਪੜਦਾ ਟੁੱਟਦਾ ਜਾਂਦਾ ਹੈ। ਫਿਰ ਉਸ ਦੇ ਮਨ ਨੂੰ ਕੂੜ ਅਤੇ ਵਿਕਾਰਾਂ ਦੀ ਮੈਲ ਤੱਕ ਨਹੀਂ ਲੱਗਦੀ। ਉਹ ਅੰਦਰੋਂ, ਬਾਹਰੋਂ ਨਿਰਮਲ ਹੋ ਜਾਂਦਾ ਹੈ। ਉਸ ਦੇ ਹਿਰਦੇ ਵਿਚ ਪ੍ਰਭੂ ਦੇ ਸਦੀਵੀ ਸਾਥ ਵਾਲਾ ਵਿਸ਼ਵਾਸ ਪੱਕਾ ਹੋ ਜਾਂਦਾ ਹੈ। ਇਹ ਸ਼ਕਤੀ ਉਸ ਨੂੰ ਅਨੁਭਵ ਪ੍ਰਕਾਸ਼ ਦੇ ਅਨੰਦ ਮੰਡਲ ਵਿਚ ਲੈ ਜਾਂਦੀ ਹੈ। ਫਿਰ ਪ੍ਰਭੂ ਦੇ ਵਿਸ਼ਾਲ ਪਸਾਰੇ ਵਿਚ ਪਦਾਰਥਾਂ ਦੀ ਬਹੁਲਤਾ ਅਨੰਦ ਦੇ ਅਭਿਲਾਸ਼ੀ ਨੂੰ ਆਪਣੇ ਅਕੀਦੇ ਤੋਂ ਇਧਰ ਉਧਰ ਨਹੀਂ ਕਰ ਸਕਦੀ। ਉਹ ਜ਼ਹਿਰ ਰੂਪੀ ਸੰਸਾਰ ਵਿਚੋਂ ਕਰਤਾਰ ਦੇ ਦੀਦਾਰ ਕਰਦਾ ਹੈ। ਇਸ ਤਰ੍ਹਾਂ ਉਸ ਦੇ ਹਿਰਦੇ ਵਿਚ ਅਜਪਾ ਜਾਪ ਨਾਲ ਸਦੀਵੀ ਅਨੰਦ ਦਾ ਪ੍ਰਤਾਪ ਬਣਿਆ ਰਹਿੰਦਾ ਹੈ। ਅਨੰਦ ਦੀ ਪ੍ਰਾਪਤੀ ਦੀ ਵੱਡੀ ਨਿਸ਼ਾਨੀ

ਇਹ ਹੈ ਕਿ ਮਨੁੱਖ ਦੀਆਂ ਸਾਰੀਆਂ ਭੁੱਖਾਂ ਨਾਸ਼ ਹੋ ਜਾਂਦੀਆਂ ਹਨ, ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਨਿਰੋਲ ਸ਼ਾਂਤੀ ਦਾ ਵਾਤਾਵਰਨ ਬਣ ਜਾਂਦਾ ਹੈ ਅਤੇ ਅਨੰਦ ਦਾ ਦਾਤਾ ਮਨ ਵਿਚ ਆ ਕੇ ਵੱਸ ਜਾਂਦਾ ਹੈ। ਅਨੰਦਮਈ ਅਵਸਥਾ ਵਿਚ ਸਦਾ ਚੜ੍ਹਦੀ ਕਲਾ ਰਹਿੰਦੀ ਹੈ। ਦੁੱਖ ਤੇ ਬੁਰਾ ਤਾਂ ਕੁਝ ਭਾਸਦਾ ਹੀ ਨਹੀਂ, ਸਭ ਸੁਖ ਤੇ ਭਲਾ ਹੀ ਪ੍ਰਤੀਤ ਹੁੰਦਾ ਹੈ। ਹਾਰ ਦਾ ਨਾਮੋ ਨਿਸ਼ਾਨ ਤੱਕ ਨਹੀਂ ਹੁੰਦਾ, ਜਿੱਤ ਹੀ ਜਿੱਤ ਹੁੰਦੀ ਹੈ :—

***ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥***
***ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥***

(ਅੰਗ ੧੩੦੨)

ਗੁਰੂ ਅਮਰਦਾਸ ਜੀ ਦਾ ਨਿੱਜੀ ਅਭਿਆਸ ਇਸ ਸਿਧਾਂਤ ਉੱਤੇ ਮੋਹਰ ਲਗਾਉਂਦਾ ਹੈ ਕਿ ਅਨੰਦ ਸਿਮਰਨ ਦਾ ਸਿਖਰ ਹੈ। ਇਸ ਅਵਸਥਾ ਵਿਚ ਸਾਰੇ ਝੋਰੇ ਮਿਟ ਜਾਂਦੇ ਹਨ ਅਤੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਇਸ ਲਈ ਜੇ ਅਨੰਦ ਨੂੰ 'ਸੰਤ ਕਾ ਮਾਰਗ ਧਰਮ ਕੀ ਪਉੜੀ' ਦਾ ਅੰਤਲਾ ਪੜਾਅ ਆਖਿਆ ਜਾਵੇ ਤਾਂ ਇਹ ਵੀ ਇਕ ਤੱਤ ਹੈ ਕਿਉਂਕਿ ਇਸ ਅਵਸਥਾ ਵਿਚ ਚਿੰਤ ਅਚਿੰਤਾ ਲਈ ਕੋਈ ਥਾਂ ਨਹੀਂ ਰਹਿੰਦੀ :—

***ਚਿੰਤ ਅਚਿੰਤਾ ਸਗਲੀ ਗਈ॥***
***ਪ੍ਰਭ ਨਾਨਕ ਨਾਨਕ ਨਾਨਕ ਮਈ॥***

(ਅੰਗ ੧੧੫੭)

***ਹਰਖ ਅਨੰਤ ਸੋਗ ਨਹੀ ਬੀਆ॥***
***ਸੋ ਘਰੁ ਗੁਰਿ ਨਾਨਕ ਕਉ ਦੀਆ॥***

(ਅੰਗ ੧੮੬)

***ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥***
***ਸਾਚ ਨਾਮ ਕੀ ਅੰਮ੍ਰਿਤ ਵਰਖਾ॥***

(ਅੰਗ ੭੩੯)

ਸੋ ਅਨੰਦ ਦਾ ਸੰਕਲਪ ਮਨ ਨੂੰ ਇਹ ਸਮਝਾਉਣਾ ਹੈ ਕਿ ਤੂੰ ਜੋਤਿ ਸਰੂਪ ਹੈਂ। ਜਦੋਂ ਮਨੁੱਖਾ ਸਰੀਰ ਵਿਚ ਜੋਤਿ ਪ੍ਰਵੇਸ਼ ਕਰਦੀ ਹੈ, ਉਦੋਂ ਜੀਵਾਤਮਾ ਨੂੰ ਸੋਝੀ ਦੇਂਦੀ ਹੈ ਕਿ ਹਰੀ ਜੀ ਆਪ ਹੀ ਸਭ ਜੀਆਂ ਦੇ ਮਾਤਾ ਪਿਤਾ ਹਨ। ਬਸ, ਅਨੰਦ ਬਾਣੀ ਦਾ ਸਭ ਤੋਂ ਵੱਡਾ ਸੰਕਲਪ ਸਰੀਰ ਨੂੰ ਇਉਂ ਸੰਬੋਧਨ ਕਰਕੇ ਗੁਰੂ ਜੀ ਦਾ ਸੰਦੇਸ਼ ਪਹੁੰਚਾਉਣਾ ਹੈ :—

***ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥***
***ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥***

***ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥***
***ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ॥***
***ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥***

(ਅਨੰਦੁ ਸਾਹਿਬ)



ਜੇ ਮਾਨਵੀ ਸਰੀਰ ਵਿਚ ਅਨੰਦ ਦੇ ਸੰਕਲਪ ਦਾ ਸਰੂਰ ਮਾਨਣਾ ਹੋਵੇ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਗਾਗਰ ਢੋਂਦਿਆਂ, ਲੰਗਰ ਵਿਚ 'ਰਸੁ ਅੰਮ੍ਰਿਤ ਖੀਰਿ' ਘਿਆਲੀ ਵੰਡਦਿਆਂ, ਚਾਵਲ ਤੇ ਦਾਲ ਜਾਂ ਓਗਰਾ ਛਕਦਿਆਂ ਦਰਸ਼ਨ ਕਰੋ। ਇਸ ਤਰ੍ਹਾਂ ਅਨੰਦ ਦਾ ਸੰਕਲਪ ਸਾਧ ਸੰਗਤ ਦੀ ਸੇਵਾ ਅਤੇ "ਮਹਾਂ ਅਨੰਦੁ ਗੁਰ ਸਬਦੁ ਵੀਚਾਰਿ" ਦੋਹਾਂ ਦਾ ਸੁਮੇਲ ਸਿੱਧ ਹੋਵੇਗਾ, ਪਰ ਦੁਨਿਆਵੀ ਲੋਕਾਂ ਦੇ ਵੀਚਾਰ ਅਨੁਸਾਰ ਬਹੁਤਾ ਧਨ, ਬਹੁਤੇ ਪਦਾਰਥ, ਬਹੁਤੀ ਬੁੱਧੀ, ਬਹੁਤਾ ਬਲ, ਬਹੁਤੀ ਸੰਤਾਨ, ਬਹੁਤੀ ਐਸ਼ਵਰਜ ਆਦਿ ਅਨੰਦ ਦੇ ਪ੍ਰਤੀਕ ਹਨ ਜੋ ਇਕ ਵੱਡਾ ਭੁਲੇਖਾ ਹੈ। ਧਨ, ਤਾਕਤ ਜਾਂ ਸੰਤਾਨ ਤੋਂ ਜੋ ਸੁਖ ਮਿਲਦਾ ਹੈ, ਉਹ ਨਾਸ਼ਵਾਨ ਹੈ।

ਅਨੰਦ ਇਕ ਅਨੂਪ ਤੇ ਅਮਰ ਵਸਤੂ ਹੈ ਜਿਸ ਦੀ ਸੋਝੀ ਸਤਿਗੁਰੂ ਦੇ ਮਿਲਾਪ ਮਗਰੋਂ ਹੁੰਦੀ ਹੈ। 'ਸਤਿਗੁਰੂ ਮੈ ਪਾਇਆ' ਪੜ੍ਹ ਲੈਣਾ ਬਹੁਤ ਸੌਖਾ ਹੈ ਪਰ ਆਪਣੇ ਗਿਰੀਵਾਨ ਵਿਚ ਝਾਤੀ ਪਾ ਕੇ ਵੇਖਣਾ ਪਵੇਗਾ ਕਿ ਕੀ ਉਹ ਦੈਵੀ ਗੁਣ, ਉਹ ਬਰਕਤਾਂ, ਉਹ ਗਿਆਨ ਜੋ ਸਤਿਗੁਰੂ ਦੇ ਮਿਲਿਆਂ ਪ੍ਰਾਪਤ ਹੁੰਦਾ ਹੈ, ਕੀ ਉਸ ਦਾ ਪ੍ਰਵੇਸ਼ ਸਾਡੇ ਹਿਰਦੇ ਵਿਚ ਹੋ ਗਿਆ ਹੈ ? ਗੁਰਬਾਣੀ ਵਿਚ ਗੁਰੂ-ਮਿਲਾਪ ਦੀਆਂ ਕੁਝ ਨਿਸ਼ਾਨੀਆਂ ਇਉਂ ਅੰਕਿਤ ਹਨ :—

***ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥***
***ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮਪਦੁ ਲਹੀਐ॥***

(ਅੰਗ ੧੬੮)

***ਗੁਰ ਮਿਲਿਐ ਹਮ ਕਉ ਸਰੀਰ ਸੁਧਿ ਭਈ॥***
***ਹਉਮੈ ਤ੍ਰਿਸਨਾ ਸਭ ਅਗਨਿ ਬੁਝਈ॥***
***ਬਿਨਸੇ ਕ੍ਰੋਧ ਖਿਮਾ ਗਹਿ ਲਈ॥***

(ਅੰਗ ੨੩੩)

ਸੋ ਗੁਰੂ ਦੇ ਮਿਲਣ ਨਾਲ ਅਗਿਆਨਤਾ ਦਾ ਵਿਨਾਸ਼ ਤੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਗੁਰੂ ਦੇ ਮਿਲਣ ਨਾਲ ਸਾਰੇ ਭਰਮ, ਭੈਅ, ਤੌਖਲੇ ਦੂਰ ਹੋ ਜਾਂਦੇ ਹਨ। ਮਨ ਵਿਚ ਸਹਿਜ ਆ ਜਾਂਦਾ ਹੈ। ਨਾਮ ਦਾ ਰਸ ਟਿੱਕ ਜਾਂਦਾ ਹੈ। ਨਾਮ ਹੀ ਭੋਜਨ ਬਣ ਜਾਂਦਾ ਹੈ। ਹੋਰ ਵੰਨ ਸੁਵੰਨੇ ਕੱਪੜੇ ਪਹਿਨਣ ਦੀ ਚਾਹਨਾ ਚਲੀ ਜਾਂਦੀ ਹੈ :—

***ਉਠਤ ਬੈਠਤ ਸੋਵਤ ਨਾਮੁ॥***

(ਅੰਗ ੨੮੬)

ਅਥਵਾ :—

l_S ***ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ***

l) ***ਜਨ ਨਾਨਕ ਗੁਰਮੁਖਿ ਹਰਿ ਲਹੀਐ॥*** (ਅੰਗ ੫੯੪)

ਵਾਲੀ ਅਵਸਥਾ ਆਤਮ ਰਸੀਆਂ ਲਈ ਅਨੰਦ ਦਾ ਘਰ ਹੈ।

ਇਸ ਲਈ ਇਹ ਅਨੰਦ ਗੁਰੂ ਬਖ਼ਸ਼ਿਸ਼ ਨਾਲ ਹੀ ਪ੍ਰਾਪਤ ਹੁੰਦਾ ਹੈ। ਗੁਰੂ ਕਿਰਪਾ ਤੋਂ ਬਿਨਾਂ ਗੁਰ-ਇਤਿਹਾਸ ਅੰਦਰ ਆਏ ਜ਼ਿਕਰ ਅਨੁਸਾਰ ਯੋਗ ਅਭਿਆਸ ਰਾਹੀਂ ਜਾਂ ਹੋਰ ਸਾਧਨਾਂ ਦੁਆਰਾ ਰਿੱਧੀਆਂ ਸਿੱਧੀਆਂ ਤਾਂ ਪ੍ਰਾਪਤ ਹੋ ਸਕਦੀਆਂ ਹਨ, ਲੋਕਾਂ ਨੂੰ ਮਗਰ ਲਗਾਇਆ ਜਾ ਸਕਦਾ ਹੈ, ਪਰ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ।

## ਸਾਖੀ—ਬਾਬਾ ਅਨੰਦ ਦੀ

ਗੁਰ-ਇਤਿਹਾਸ ਅੰਦਰ ਜ਼ਿਕਰ ਆਇਆ ਹੈ ਕਿ ਇਕ ਯੋਗੀ ਨੇ ਯੋਗ-ਸਾਧਨਾ ਸਾਧ ਕੇ ਬਹੁਤ ਲੰਮੀ ਉਮਰ ਕਰ ਲਈ ਅਤੇ ਕਰਾਮਾਤਾਂ, ਸ਼ਕਤੀਆਂ ਪ੍ਰਾਪਤ ਕਰ ਲਈਆਂ, ਜਿਨ੍ਹਾਂ ਰਾਹੀਂ ਮਾਇਆਧਾਰੀ ਲੋਕਾਂ ਨੂੰ ਉਸ ਨੇ ਆਪਣੇ ਅਧੀਨ ਕਰ ਲਿਆ। ਲੋਕਾਂ ਤੋਂ ਪੂਜਾ ਤੇ ਸਤਿਕਾਰ ਤਾਂ ਕਰਵਾ ਲਿਆ ਪਰ ਮਨ ਨੂੰ ਆਪਣੇ ਅਧੀਨ ਨਾ ਕਰ ਸਕਿਆ ਜਿਸ ਦਾ ਸਦਕਾ ਮਨ ਨੂੰ ਸ਼ਾਂਤੀ ਤੇ ਅਨੰਦ ਪ੍ਰਾਪਤ ਨਾ ਹੋਇਆ। ਉਹ ਸਿੱਧ ਪੁਰਸ਼ ਸ੍ਰੀ ਗੁਰੂ ਅਮਰਦਾਸ ਜੀ ਦੇ ਕੋਲ ਆਇਆ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਨਮਸ਼ਕਾਰ ਕਰਨ ਤੋਂ ਉਪਰੰਤ ਬੇਨਤੀ ਕੀਤੀ ਕਿ ਹੇ ਮਹਾਰਾਜ ! ਮੈਂ ਜੋਗ ਸਾਧਨਾ ਦੀਆਂ ਕਠਿਨ ਘਾਲਨਾਵਾਂ ਘਾਲੀਆਂ ਹਨ ਪਰ ਮਨ ਨੂੰ ਸ਼ਾਂਤੀ ਨਹੀਂ ਮਿਲੀ, ਅਨੰਦ ਪ੍ਰਾਪਤ ਨਹੀਂ ਹੋਇਆ। ਤੁਸੀਂ ਕਿਰਪਾ ਕਰਕੇ ਕੋਈ ਉਪਦੇਸ਼ ਦਿਉ ਕਿ ਮੇਰੇ ਮਨ ਨੂੰ ਸ਼ਾਂਤੀ ਅਤੇ ਅਨੰਦ ਪ੍ਰਾਪਤ ਹੋ ਜਾਵੇ। ਉਸ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਕਿ ਤੇਰੀ ਪ੍ਰਾਲਬਧ ਵਿਚ ਇਕ ਹੋਰ ਜਨਮ ਲਿਖਿਆ ਹੋਇਆ ਹੈ। ਉਸ ਦੂਜੇ ਜਨਮ ਵਿਚ ਜਦੋਂ ਤੂੰ ਆਵੇਂਗਾ ਫਿਰ ਤੈਨੂੰ ਆਤਮਿਕ ਅਨੰਦ ਦਾ ਰਸਤਾ ਦੱਸਾਂਗੇ। ਉਹ ਜੋਗੀ ਗੁਰੂ ਜੀ ਨੂੰ ਨਮਸ਼ਕਾਰ ਕਰਕੇ ਚਲਾ ਗਿਆ। ਸਮੇਂ ਅਨੁਸਾਰ ਸਰੀਰ ਤਿਆਗ ਕੇ ਅਤੇ ਆਤਮਿਕ ਅਨੰਦ ਦੀ ਇੱਛਾ ਲੈ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਦੇ ਘਰ ਉਸ ਨੇ ਆ ਕੇ ਜਨਮ ਲਿਆ। ਕਵੀ ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ :—

***ਬੱਲੂ ਸੋ ਬੋਲੇ ਭਗਵੰਤ। ਇਹ ਅਵਤਰਯੋ ਬਡ ਸ਼ੁਭ ਸੰਤ।***
***ਰਿਦ ਅਨੰਦ ਕੀ ਇਛਾ ਜਾਂਹੂ। ਲੀਨ ਜਨਮ ਹਮਰੇ ਕੁਲ ਮਾਂਹੂ॥੧੨॥***

~~~~~~~~~~~~~~~~~~~~~~~~
~~~~~~~~~~~~~~~~~~~~~~~~

***ਇਸ ਕੌ ਨਾਮ ਅਨੰਦ ਧਰੀਜੈ। ਮਹਾਂਪੁਰਖ ਹੁਇ ਗੁਨਿ ਸਭਿ ਲੀਜੈ।***
***ਹਮ ਭੀ ਇਸ ਕੌ ਦੇਹਿਂ ਉਪਾਇਨ। ਬਾਨੀ ਸੁੰਦਰ ਕਰਹਿਂ ਗੁਨਾਇਨ ॥੧੩ ॥***
***ਨਾਮ ਅਨੰਦ ਤਾਂਹਿ ਕੌ ਰਾਖਹਿਂ। ਮਨੁ ਕਾਮਨ ਦਾਨੀ ਜੌ ਭਾਖਹਿ।***
***ਇਮਿ ਸਤਿਗੁਰ ਕਹਿ ਬੱਲੂ ਸੰਗ। ਲਗੇ ਬਨਾਵਨ ਗਿਰਾ ਉਮੰਗ ॥ ੧੪ ॥***

(ਭਾ: ਸੰਤੋਖ ਸਿੰਘ, ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ ੧੫੭੭)

ਕਵੀ ਸੰਤੋਖ ਸਿੰਘ ਦੇ ਅਨੁਸਾਰ ਗੁਰੂ ਜੀ ਨੇ ਆਪਣੇ ਪੋਤਰੇ ਦਾ ਨਾਮ ਅਨੰਦ ਰੱਖਿਆ ਜੋ ਪਿਛਲੇ ਜਨਮ ਦਾ ਇਕ ਸਿੱਧ ਪੁਰਖ ਸੀ। ਗੁਰੂ ਜੀ ਉਸ ਨੂੰ ਆਤਮਿਕ ਅਨੰਦ ਦੀ ਪ੍ਰਾਪਤੀ ਦਾ ਉਪਦੇਸ਼ ਦ੍ਰਿੜ੍ਹ ਕਰਵਾਉਂਦੇ ਹਨ। ਇਸ ਪਵਿੱਤਰ ਬਾਣੀ ਦੀਆਂ ੪੦ ਪਉੜੀਆਂ ਹਨ। ਇਕ ਇਕ ਪਉੜੀ ਆਤਮਿਕ ਅਨੰਦ ਦਾ ਝਲਕਾਰਾ ਦਿੰਦੀ ਹੈ। ਗੁਰਮਤਿ ਅਨੁਸਾਰ ਅਨੰਦ ਦੀ ਪ੍ਰਾਪਤੀ ਸੱਚੇ ਗੁਰੂ ਪਾਸੋਂ ਹੀ ਹੁੰਦੀ ਹੈ। ਇਸ ਦੀ ਪਹਿਲੀ ਪਉੜੀ ਵਿਚ ਹੀ ਦਰਸਾਇਆ ਹੈ ਕਿ ਜੋ ਸਾਨੂੰ ਆਤਮਿਕ ਅਨੰਦ ਪ੍ਰਾਪਤ ਹੋਇਆ ਹੈ, ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋਇਆ ਹੈ। ਇਸ ਤਰ੍ਹਾਂ ਅਨੰਦ ਬਾਣੀ ਤੇ ਇਸ ਦੇ ਉਪਦੇਸ਼ ਨੂੰ ਸੁਣ ਕੇ ਬਾਬਾ ਮੋਹਰੀ ਜੀ ਦੇ ਪੁੱਤਰ ਅਨੰਦ ਨੂੰ ਸੱਚਾ ਅਨੰਦ ਪ੍ਰਾਪਤ ਹੋਇਆ। ਇਤਿਹਾਸ ਦੱਸਦਾ ਹੈ ਕਿ ਇਸ ਤਰ੍ਹਾਂ ਅਨੰਦ ਜੀ ਪੂਰਨ ਮਹਾਂਪੁਰਖ ਬਣੇ। ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਜੀ ਨੂੰ ਕੀਰਤਪੁਰ ਤੋਂ ਬੜੇ ਸਤਿਕਾਰ ਨਾਲ ਪਾਲਕੀ ਭੇਜ ਕੇ ਆਪਣੇ ਪਾਸ ਸਦਵਾਇਆ ਸੀ। ਇਹ ਪਾਵਨ ਬਾਣੀ ਕੇਵਲ ਬਾਬਾ ਮੋਹਰੀ ਜੀ ਦੇ ਪੁੱਤਰ ਅਨੰਦ ਨਾਲ ਹੀ ਸੰਬੰਧ ਨਹੀਂ ਰੱਖਦੀ, ਸਗੋਂ ਸਮੁੱਚੇ ਸੰਸਾਰ ਦੇ ਜੀਆਂ ਨੂੰ ਇਸ ਬਾਣੀ ਦੇ ਪੜ੍ਹਨ, ਸੁਣਨ ਤੇ ਅਮਲ ਕਰਨ ਨਾਲ ਸੱਚਾ ਅਨੰਦ ਪ੍ਰਾਪਤ ਹੋ ਸਕਦਾ ਹੈ :—

***ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥***

(ਅੰਗ ੬੪੭)

ਅਸਲ ਵਿਚ ਸਦੀਵੀ ਅਨੰਦ ਨਾਮ ਸਿਮਰਨ ਦੇ ਨਿਰੰਤਰ ਅਭਿਆਸ ਨਾਲ ਆਪਣੇ ਮੂਲ ਰੂਪ ਪ੍ਰਭੂ ਪ੍ਰਮਾਤਮਾ ਨਾਲ ਜੁੜੇ ਰਹਿਣ ਵਿਚ ਹੀ ਹੈ। ਹਰਿ ਪ੍ਰਾਨ ਪ੍ਰਭੂ ਸੁਖਦਾਤੇ ਨਾਲ ਜੁੜੇ ਰਹਿਣਾ, ਕਦੇ ਵਿਥ ਨਾ ਪੈਣ ਦੇਣੀ, ਇਹ ਅਨੰਦ ਦੀ ਸੱਚੀ ਸਰੋਤ ਹੈ। ਜਿਹੜਾ ਫੁੱਲ ਬ੍ਰਿਛ ਦੀ ਟਹਿਣੀ ਨਾਲ ਜੁੜਿਆ ਰਹਿੰਦਾ ਹੈ, ਭਾਵੇਂ ਲੱਖਾਂ ਝੱਖੜ ਅਤੇ ਹਨੇਰੀਆਂ ਕਿਉਂ ਨਾ ਆਉਣ, ਉਸ ਦਾ ਖੇੜਾ ਸਦਾ ਕਾਇਮ ਰਹਿੰਦਾ ਹੈ।

ਕਿਉਂਕਿ ਕੁਦਰਤ ਦਾ ਅਸੂਲ ਹੈ ਕਿ ਦਰੱਖ਼ਤ ਨਾਲ ਟੁੱਟੀ ਹੋਈ ਟਾਹਣੀ ਸੁੱਕ ਸੜ ਜਾਂਦੀ ਹੈ। ਦਰਿਆਵਾਂ-ਨਦੀਆਂ ਦਾ ਪਾਣੀ ਉਛਾਲ ਨਾਲ ਕੰਢਿਆਂ ਤੋਂ ਬਾਹਰ ਟੋਇਆਂ ਵਿਚ ਡਿੱਗ ਪੈਣ ਕਰਕੇ ਕੁਝ ਸਮੇਂ ਬਾਅਦ ਹੀ ਤਰੱਕ ਜਾਂਦਾ ਹੈ। ਉਸ ਵਿਚ ਦੁਰਗੰਧ ਆਉਣੀ ਸ਼ੁਰੂ ਹੋ ਜਾਂਦੀ ਹੈ। ਉਹ ਪਾਣੀ ਪਸ਼ੂਆਂ-ਜਾਨਵਰਾਂ ਦੇ ਪੀਣ ਯੋਗ ਵੀ ਨਹੀਂ

ਰਹਿੰਦਾ। ਇੰਜ ਹੀ ਡਾਲੀ ਨਾਲੋਂ ਟੁੱਟਾ ਹੋਇਆ ਫੁੱਲ ਆਪਣਾ ਸੁਹੱਪਣ ਤੇ ਮਹਿਕ ਗੁਆ ਬੈਠਦਾ ਹੈ। ਨੇਸਤੋ ਨਾਬੂਦ ਹੋ ਜਾਂਦਾ ਹੈ। ਇਸੇ ਤਰ੍ਹਾਂ ਹੀ ਨਾਮ-ਬਾਣੀ ਦੇ ਰਸ ਤੋਂ ਵਿਹੂਣਾ, ਪ੍ਰਭੂ ਨਾਲੋਂ ਵਿਛੜਿਆ ਹੋਇਆ ਮਨੁੱਖ ਅਨੇਕਾਂ ਤਰ੍ਹਾਂ ਦੇ ਸੰਤਾਪ ਭੋਗਦਾ ਦੁੱਖਾਂ ਅੰਦਰ ਤੜਪਦਾ ਰਹਿੰਦਾ ਹੈ। ਸ਼ਾਇਦ ਇਸੇ ਕਰਕੇ ਹੀ ਗੁਰਮਤਿ ਦੀਆਂ ਰਮਜ਼ਾਂ ਨੂੰ ਸਮਝਣ ਤੇ ਸਮਝਾਉਣ ਵਾਲੇ ਸੰਤ ਕਵੀ ਭਾਈ ਵੀਰ ਸਿੰਘ ਜੀ ਨੇ ਫੁੱਲ ਤੋੜਨ ਵਾਲੇ ਨੂੰ ਆਪਣੇ ਨਿਵੇਕਲੇ ਅੰਦਾਜ਼ ਵਿਚ ਕਿਹਾ ਸੀ :

***ਡਾਲੀ ਨਾਲੋਂ ਤੋੜ ਨਾ ਸਾਨੂੰ, ਅਸਾਂ ਹਟ ਮਹਿਕ ਦੀ ਲਾਈ।***
***ਲੱਖ ਗਾਹਕ ਸੁੰਘੇ ਜੇ ਆ ਕੇ, ਖ਼ਾਲੀ ਇਕ ਨਾ ਜਾਈ।***
***ਜੇ ਤੂੰ ਇਕੱਲਾ ਤੋੜ ਲੈ ਗਿਉਂ, ਇਕ ਜੋਗਾ ਰਹਿ ਜਾਸਾਂ।***
***ਉਹ ਵੀ ਪਲਕ ਝਲਕ ਦਾ ਮੇਲਾ, ਰੂਪ ਮਹਿਕ ਖਿੰਡ ਜਾਈ।***

ਸੱਤਮ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਚੋਲੇ ਨਾਲ ਫੁੱਲ ਟੁੱਟਣ ਤੋਂ, ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਾੜਨਾ ਕੀਤੀ ਸੀ ਅਤੇ ਇਸ ਪ੍ਰਕਾਰ ਸਮਝਾਇਆ ਸੀ :

***ਕਿਉ ਨ ਸੰਭਾਲ ਸੰਕੋਚ ਚਲੇ ਹੋ, ਚਪਲ ਚਾਲ ਚੱਲ ਬਿਘਨ ਕਰੇ ਹੋ।***

ਇਹ ਬਚਨ ਦਾਦਾ ਸਤਿਗੁਰੂ ਜੀ ਦੇ ਸੁਣ ਕੇ, ਸ੍ਰੀ ਹਰਿ ਰਾਇ ਜੀ ਨੇ ਪ੍ਰਣ ਕਰ ਲਿਆ ਸੀ ਚੋਗੇ ਨੂੰ ਸੰਭਾਲ ਕੇ ਚੱਲਣ ਦਾ।

***ਮਾਨ ਪਿਤਾਮੇ ਕੇਰ ਸਿਖਾਵਨ, ਜਾਮਾ ਕਰ ਸੋ ਕਰਿਉ ਉਠਾਵਨ।***
***ਪੁਨ ਕਬਹੀ ਨਹਿ ਛੋਰ ਚਲਹੈ, ਅੰਤ ਪ੍ਰਯੰਤ ਨਿਵਾਹਿਉ ਭਲੇ ਹੈ।***

ਇਸੇ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਿਆਈ ਦੀ ਗੱਦੀ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਬਖ਼ਸ਼ੀ ਸੀ।

***ਜਗ ਬੰਦਨ ਬੰਦਨ ਕਰ ਦੀਨੀ, ਨੰਦਨ ਨੰਦਨ ਤਾਈ।***
***ਕਲਗੀ ਜਿਗਾ ਅਮੋਲ ਸਿਰੇ ਪਾਉ ਦੀਨੇ ਸਹਿ ਗੁਰਿਆਈ।***

ਧੰਨ ਕ੍ਰਿਪਾਲੂ ਸਰਬ ਸ਼ਕਤੀਆਂ ਦੇ ਮਾਲਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖੀ ਮਨ ਨੂੰ ਆਪਣੇ ਮੂਲ ਜੀਵਨ-ਸ੍ਰੋਤ ਪ੍ਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਇਕ ਐਸੇ ਤਲਾਅ ਰਾਹੀਂ ਦਿੰਦੇ ਹਨ, ਜਿਹੜਾ ਤਲਾਅ ਕਿਸੇ ਸਮੇਂ ਪਾਣੀ ਨਾਲ ਨੱਕੋ-ਨੱਕ ਭਰਿਆ ਸੀ। ਇਸ ਤਲਾਅ ਦੇ ਅੰਦਰ ਅਨੇਕਾਂ ਕੰਵਲ ਦੇ ਬੂਟੇ ਝੂਮਦੇ ਰਹਿੰਦੇ ਸਨ। ਸੋਨੇ ਜੈਸੇ ਸੁੰਦਰ ਫੁੱਲ ਵੀ ਸਨ। ਹਵਾ ਦੇ ਝੋਕਿਆਂ ਨਾਲ ਇਹ ਫੁੱਲ ਬਹਾਰਾਂ ਤੇ ਖੇੜੇ ਵੰਡਦੇ ਸਨ। ਭੌਰਿਆਂ ਦੀਆਂ ਗੂੰਜਾਰਾਂ ਸਦਾ ਰੌਣਕਾਂ ਲਾਈ ਰੱਖਦੀਆਂ ਸਨ। ਬੜੀ ਸੁਹਾਵਣੀ ਜ਼ਿੰਦਗੀ ਸੀ ਤਲਾਅ ਪਾਸ।

ਜਦ ਗੁਰੂ ਨਾਨਕ ਦੇਵ ਜੀ ਇਸ ਤਲਾਅ ਪਾਸ ਗਏ ਤਾਂ ਇਸ ਦੇ ਉਲਟ ਹੋਇਆ ਪਿਆ ਸੀ। ਤਲਾਅ ਸੁੱਕਾ ਸੀ। ਕਮਲ ਦੇ ਬੂਟੇ ਤਾਂ ਹਨ ਪਰ ਸੜੇ ਹੋਏ। ਜ਼ਿੰਦਗੀ ਨਹੀਂ, ਵੈਰਾਨੀ ਹੈ। ਖ਼ੁਸ਼ਹਾਲੀ ਨਹੀਂ, ਉਦਾਸੀ ਸੀ। ਹਜ਼ੂਰ ਦਾ ਕੋਮਲ ਹਿਰਦਾ ਦ੍ਰਵਿਆ। ਮੇਹਰਾਂ ਦੇ ਦਾਤੇ ਕ੍ਰਿਪਾਲੂ ਸਤਿਗੁਰੂ ਜੀ ਤਲਾਅ ਕੋਲ ਬੈਠ ਕੇ ਪੁੱਛਦੇ ਹਨ ਕਿ ਤੇਰੀ ਇਹ ਦਸ਼ਾ ਕਿਵੇਂ ਹੋਈ? ਕਦੇ ਤਾਂ ਤੇਰੇ ਪਾਸ ਬਹੁਤ ਹਰਿਆਲੀ ਹੋਵੇਗੀ? ਕਦੇ ਤਾਂ ਆਹ ਕੰਵਲ ਮਹਿਕ ਅਤੇ ਖੇੜੇ ਬਿਖੇਰਦੇ ਹੋਣਗੇ? ਤੇਰੇ ਪਾਸ ਬੜੀਆਂ ਰੌਣਕਾਂ ਭੌਰਿਆਂ ਕਰਕੇ ਲੱਗਦੀਆਂ ਹੋਣਗੀਆਂ? ਪਰ ਐ ਤਲਾਅ, ਤੇਰੀਆਂ ਉਦਾਸੀਆਂ ਦਾ ਕੀ ਕਾਰਨ ਹੈ?

G_Ma

(13

***ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥***
***ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥***

(ਸਲੋਕਿ ਵਾਰਾਂ ਤੇ ਵਧੀਕ ਮ: ੧, ਅੰਗ ੧੪੧੨)

ਪਰ ਐ ਤਲਾਅ! ਕਿਸ ਗੁਨਾਹ ਕਰਕੇ ਤੂੰ ਇਹ ਸਜ਼ਾ ਪਾਈ ਹੈ? ਉੱਤਰ ਵਜੋਂ ਕਹਿਣ ਲੱਗਾ ਕਿ ਮੇਰੀ ਇਸ ਕੁਰੂਪਤਾ ਦਾ ਕਾਰਨ ਪਾਣੀ ਤੋਂ ਵਿਛੋੜਾ ਹੈ। ਹਜ਼ੂਰ ਦੇ ਸੁੰਦਰ ਬਚਨ ਹਨ :—

***ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥***
***ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥***

(ਸਲੋਕ ਵਾਰਾਂ ਤੇ ਵਧੀਕ ਮ: ੧, ਅੰਗ ੧੪੧੨)

ਤਲਾਅ ਕਹਿੰਦਾ ਹੈ ਕਿ ਮੇਰਾ ਪਾਣੀ ਨਾਲੋਂ ਵਿਛੋੜਾ ਹੋ ਜਾਣਾ ਹੀ ਦੁੱਖ ਦਾ ਕਾਰਨ ਹੈ। ਮੈਨੂੰ ਸਮਝ ਆ ਗਈ ਹੈ ਕਿ ਜਿਸ ਪਾਣੀ ਨਾਲ ਮੇਰਾ ਸਾਥ ਸੀ ਅਤੇ ਜਿਸ ਪਾਣੀ ਨੂੰ ਵੇਖ-ਵੇਖ ਕੇ ਮੇਰਾ ਤਨ ਖ਼ੁਸ਼ਹਾਲ ਸੀ, ਉਸ ਪਾਣੀ ਤੋਂ ਬਗ਼ੈਰ ਮੇਰੀ ਜ਼ਿੰਦਗੀ ਨਿਰਾਸ਼ ਹੋ ਗਈ ਹੈ।

ਵਾਕਿਆ ਹੀ ਜਦ ਕੋਈ ਮਨੁੱਖ ਪਰਮਾਤਮਾ ਨੂੰ ਭੁੱਲ ਕੇ ਨਾਮ ਰੂਪ ਜਲ ਤੋਂ ਬਿਨਾਂ ਖ਼ੁਸ਼ੀਆਂ ਖੇੜੇ ਲੱਭਣਾ ਚਾਹੇ ਤਾਂ ਨਹੀਂ ਲੱਭਦੇ। ਆਪਣੀ ਜ਼ਿੰਦਗੀ ਦੇ ਸੋਮੇ ਨਾਲੋਂ ਵੱਖ ਹੋ ਕੇ ਕੋਈ ਜਿਊਣਾ ਚਾਹੇ ਤਾਂ ਉਹ ਜੀਵਨ ਮੁਰਦਾ ਹੀ ਮੰਨਿਆ ਗਿਆ ਹੈ। ਪੰਚਮ ਪਾਤਸ਼ਾਹ ਦਾ ਗੁਰਵਾਕ ਹੈ :

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***

(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੩)

ਪਰ ਜਿਨ੍ਹਾਂ ਮਨੁੱਖਾਂ ਪਾਸ ਪਿਆਰ ਦਾ ਰਸ ਨਹੀਂ, ਦਇਆ ਦੀ ਮਹਿਕ ਨਹੀਂ, ਸੰਤੋਖ

ਸੰਜਮ ਦੀ ਮਰਯਾਦਾ ਨਹੀਂ, ਪਰਉਪਕਾਰਾਂ ਦੀ ਸੁੰਦਰਤਾ ਨਹੀਂ, ਉਹ ਮਨੁੱਖ ਜਿਉਂਦਾ ਹੀ ਮੁਰਦੇ ਸਮਾਨ ਹੈ। ਉਹਨਾਂ ਦੀ ਚਮਕ-ਦਮਕ ਤਾਂ ਇਕ ਛਲਾਵਾ ਹੀ ਹੈ। ਇਕ ਕਵੀ ਦਾ ਕਥਨ ਹੈ :—

***ਲਿਸ਼ਕ ਪੁਸ਼ਕ ਨਾ ਦੇਖ ਭਰਾਵਾ, ਦੇਖ ਨਾ ਸੁੰਦਰ ਮੁਖੜੇ।***
***ਹਰ ਮੁਖੜੇ ਦੇ ਅੰਦਰ ਦਿਲ ਹੈ, ਹਰ ਦਿਲ ਅੰਦਰ ਦੁਖੜੇ।***

ਸੰਸਾਰਿਕ ਤੌਰ 'ਤੇ ਬਾਹਿਜ ਰੂਪ ਵਿਚ ਇਹ ਫੱਗਣ ਦਾ ਮਹੀਨਾ ਵੀ ਖ਼ੁਸ਼ੀਆਂ ਤੇ ਖੇੜੇ ਭਰਿਆ ਮੰਨਿਆ ਹੈ, ਕਿਉਂਕਿ ਇਸ ਮਹੀਨੇ ਵਿਚ ਬੰਸਤ ਅਤੇ ਹੋਲੀ

***ਹੋਲੀ ਕੀਨੀ ਸੰਤ ਸੇਵ॥***
***ਰੰਗੁ ਲਗਾ ਅਤਿ ਲਾਲ ਦੇਵ॥***

ਅਤੇ :—

***ਆਜ ਹਮਾਰੈ ਬਨੇ ਫਾਗ॥***
***ਪ੍ਰਭ ਸੰਗੀ ਮਿਲਿ ਖੇਲਨ ਲਾਗ॥***

(ਅੰਗ ੧੧੮੦)

ਆਦਿ ਸੁਭਾਗੇ ਨਜ਼ਾਰੇ ਅਤੇ ਤਿਉਹਾਰ ਇਸ ਮਹੀਨੇ ਨਾਲ ਜੁੜੇ ਹੋਏ ਹਨ ਅਤੇ ਫਿਰ ਬਸੰਤ ਰੁੱਤ ਵਾਲੇ ਅਸਚਰਜ ਕਰਨ ਵਾਲੇ ਮਨ ਮੋਹਤ ਰੰਗ, ਜੋ ਅਤਿਅੰਤ ਹੀ ਮਨਾਂ ਨੂੰ ਮੋਹ ਲੈਣ ਵਾਲੇ ਹਨ :—

***ਬਸੰਤੁ ਚੜਿਆ ਫੂਲੀ ਬਨਰਾਇ॥***
***ਏਹਿ ਜੀਅ ਜੰਤ ਫੂਲਹਿ, ਹਰਿ ਚਿਤੁ ਲਾਇ॥***

(ਅੰਗ ੧੧੭੭)

ਬਸੰਤ ਰੁੱਤ ਦਾ ਪ੍ਰਭਾਵ ਕੇਵਲ ਇਕੱਲੀ ਬਨਸਪਤੀ ਉੱਪਰ ਨਹੀਂ ਪੈਂਦਾ, ਸਗੋਂ ਨਾਮ ਰੰਗ ਵਿਚ ਰੰਗੀਆਂ ਰੂਹਾਂ ਅੰਦਰ ਵੀ ਨਾਮ ਸਿਮਰਨ ਦਾ ਨਵਾਂ ਚਾਉ ਤੇ ਹੁਲਾਰਾ ਪੈਦਾ ਕਰਦਾ ਹੈ :—

***ਬਨਸਪਤਿ ਮਉਲੀ ਚੜਿਆ ਬਸੰਤੁ॥***
***ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥ ੧॥***

(ਅੰਗ ੧੧੭੬)

ਸਾਰੀ ਕਾਇਨਾਤ ਅੰਦਰ ਬਸੰਤ ਰੁੱਤ ਸਾਰੀਆਂ ਰੁੱਤਾਂ ਤੋਂ ਸ੍ਰੇਸ਼ਟ ਰੁੱਤ ਮੰਨੀ ਜਾਂਦੀ ਹੈ, ਕਿਉਂਕਿ ਇਸ ਰੁੱਤ ਵਿਚ ਧਰਤੀ ਦੇ ਜ਼ੱਰੇ ਜ਼ੱਰੇ ਵਿਚ ਨਵੀਨਤਾ, ਹਰਿਆਵਲਤਾ ਤੇ ਉਮਾਹ ਦੇ ਦਰਸ਼ਨ ਹੁੰਦੇ ਹਨ। ਬਨਸਪਤੀ ਦਾ ਖੇੜਾ ਬੁੱਝੇ ਹੋਏ ਮਨ ਨੂੰ ਵੀ ਰੌਣਕ ਪ੍ਰਦਾਨ ਕਰਦਾ ਹੈ।

ਬਸੰਤ ਰੁੱਤ ਵਿਚ ਗੁਰੂ ਕੇ ਕੀਰਤਨੀਏ ਬਸੰਤ ਰਾਗੁ ਵਿਚ ਕੀਰਤਨ ਕਰਦੇ ਹਨ, ਪਰ ਬਸੰਤ ਰੁੱਤ ਵਿਚ ਇਹ ਬਸੰਤ ਰਾਗ ਕਿਸੇ ਵੀ ਸਮੇਂ ਗਾਇਆ ਜਾ ਸਕਦਾ ਹੈ ਪਰ ਉਸ ਤੋਂ ਅੱਗੇ ਪਿੱਛੇ ਇਸ ਲਈ ਦਿਨ ਦਾ ਦੂਜਾ ਪਹਿਰ ਜਾਂ ਰਾਤ ਦਾ ਸਮਾਂ ਵਧੇਰੇ ਪ੍ਰਭਾਵਸ਼ਾਲੀ ਮੰਨਿਆ ਗਿਆ ਹੈ। ਇਹ ਰਾਗ ਪੂਰਬੀ ਠਾਟ ਦਾ ਸੰਪੂਰਣ ਰਾਗ ਹੈ ਅਤੇ ਸਾਰੇ ਭਾਰਤ ਵਿਚ G_M
ਬਹੁਤ ਹਰਮਨ ਪਿਆਰਾ ਹੈ ਅਤੇ ਪੁਰਾਤਨ ਸਮਿਆਂ ਤੋਂ ਇਸ ਦੀ ਭਾਰਤੀ ਸੰਸਕ੍ਰਿਤੀ ਨਾਲ (13
ਨੇੜਤਾ ਹੈ। ਹਜ਼ੂਰ ਦੇ ਬਚਨ ਹਨ :—

ਬਸੰਤੁ ਮਹਲਾ ੩ ॥

*ਬਸੰਤੁ ਚੜਿਆ ਫੂਲੀ ਬਨਰਾਇ ॥*
*ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥ ੧ ॥*
*ਇਨ ਬਿਧਿ ਇਹੁ ਮਨੁ ਹਰਿਆ ਹੋਇ ॥*
*ਹਰਿ ਹਰਿ ਨਾਮੁ ਜਪੈ ਦਿਨੁ ਰਾਤੀ*
*ਗੁਰਮੁਖਿ ਹਉਮੈ ਕਢੈ ਧੋਇ ॥੧ ॥ ਰਹਾਉ ॥*
*ਸਤਿਗੁਰ ਬਾਣੀ ਸਬਦੁ ਸੁਣਾਏ ॥*
*ਇਹੁ ਜਗੁ ਹਰਿਆ ਸਤਿਗੁਰ ਭਾਏ ॥ ੨ ॥*
*ਫਲ ਫੂਲ ਲਾਗੇ ਜਾਂ ਆਪੇ ਲਾਏ ॥*
*ਮੂਲਿ ਲਗੈ ਤਾਂ ਸਤਿਗੁਰੁ ਪਾਏ ॥ ੩ ॥*
*ਆਪਿ ਬਸੰਤੁ ਜਗਤੁ ਸਭੁ ਵਾੜੀ ॥*
*ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥੪ ॥੫ ॥੧੭ ॥*

(ਅੰਗ ੧੧੭੬-੭੭)

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਲਾਈ ਮਰਿਆਦਾ ਅਨੁਸਾਰ–

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਬਸੰਤੁ ਰਾਗੁ ਦੀ ਸ਼ੁਰੂਆਤ ਲੋਹੜੀ ਵਾਲੀ ਰਾਤ ਤੋਂ ਸ਼ੁਰੂ ਕੀਤੀ ਜਾਂਦੀ ਹੈ।

## ਸ਼ੁਰੂ ਕਰਨ ਦੀ ਮਰਯਾਦਾ

ਸਮਾਪਤੀ ਦੀ ਅਰਦਾਸ ਤੋਂ ਪਹਿਲਾਂ ਲੋਹੜੀ ਵਾਲੇ ਦਿਨ ਅਨੰਦ ਸਾਹਿਬ ੬ ਪਉੜੀਆਂ ਦਾ ਕੀਰਤਨ ਕਰਨ ਉਪਰੰਤ ਬਸੰਤ ਰਾਗੁ ਸ਼ੁਰੂ ਕਰਨ ਦੀ ਵਿਸ਼ੇਸ਼ ਅਰਦਾਸ ਕੀਤੀ ਜਾਂਦੀ ਹੈ। ਅਰਦਾਸ ਉਪਰੰਤ ਰਾਗੀ ਸਿੰਘ ਬਸੰਤ ਰਾਗੁ ਵਿਚ ਇਕ ਸ਼ਬਦ ਪੜ੍ਹ ਕੇ ਬਸੰਤ ਕੀ ਵਾਰ ਦਾ ਕੀਰਤਨ ਰਾਹੀਂ ਅਲਾਪ ਕਰਕੇ, ਬਸੰਤ ਰਾਗੁ ਦੀ ਸ਼ੁਰੂਆਤ ਕਰਦੇ

ਹਨ। ਰੁਟੀਨ ਦੀ ਸਮਾਪਤੀ ਦੀ ਅਰਦਾਸ ਸਮਾਪਤੀ ਉਪਰੰਤ ਰੁਟੀਨ ਅਨੁਸਾਰ ਹੀ ਹੁੰਦੀ ਹੈ। ਮਾਘੀ ਦੀ ਸੰਗਰਾਂਦ ਨੂੰ ਆਸਾ ਦੀ ਵਾਰ ਦੀ ਸੰਪੂਰਨਤਾ ਉਪਰੰਤ ਫੇਰ ਬਸੰਤ ਰਾਗੁ ਸ਼ੁਰੂ ਕਰਨ ਦੀ ਅਰਦਾਸ ਬੇਨਤੀ ਗੁਰੂ ਸਾਹਿਬ ਅੱਗੇ ਕੀਤੀ ਜਾਂਦੀ ਹੈ। ਬਸੰਤ ਰਾਗੁ ਲਗਾਤਾਰ ਹੋਲੇ ਮਹੱਲੇ ਤੱਕ ਹਰਿਮੰਦਰ ਸਾਹਿਬ ਵਿਖੇ ਗਾਇਣ ਕੀਤਾ ਜਾਂਦਾ ਹੈ। ਹੋਲੇ ਮਹੱਲੇ ਵਾਲੇ ਦਿਨ ਸਵੇਰੇ ਇਸ ਦੀ ਸਮਾਪਤੀ ਕੀਤੀ ਜਾਂਦੀ ਹੈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਬਸੰਤ ਇਕ ਰਾਗ ਹੈ ਜੋ ਪੂਰਬੀ ਠਾਟ ਦਾ ਸੰਪੂਰਨ ਰਾਗ ਹੈ। ਇਸ ਵਿਚ ਦੋਵੇਂ ਮੱਧਮ ਲੱਗਦੇ ਹਨ। ਸ਼ੜਜ, ਗਾਂਧਾਰ, ਮਧਮ, ਪੰਚਮ, ਧੈਵਤ ਅਤੇ ਨਿਸ਼ਾਧ ਸ਼ੁਧ, ਰਿਸ਼ਭ ਕੋਮਲ ਅਤੇ ਮੱਧਮ ਤੀਬਰ ਲੱਗਦਾ ਹੈ। ਗਾਉਣ ਦਾ ਸਮਾਂ ਬਸੰਤ ਰੁੱਤ, ਅਥਵਾ ਰਾਤ ਦਾ ਸਮਾਂ ਹੈ।

ਥਾਟ ਬਿਲਾਵਲ-

ਆਰੋਹੀ- ਸ ਗ ਮ, ਧ ਨ ਸੰ

ਅਵਰੋਹੀ-ਸੰ ਨ ਧ ਪ ਮ, ਗ ਰੇ ਸਾ

ਮੁੱਖ ਅੰਗ-ਗ ਮ ਧ ਨ ਸੰ, ਸੰ ਨ ਧ ਨ ਧ ਪ ਮ, ਗ ਰ ਸਾ

*ਮਉਲੀ ਧਰਤੀ ਮਉਲਿਆ ਅਕਾਸੁ ॥*
*ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥*
*ਰਾਜਾ ਰਾਮੁ ਮਉਲਿਆ ਅਨਤ ਭਾਇ ॥*
*ਜਹ ਦੇਖਉ ਤਹ ਰਹਿਆ ਸਮਾਇ ॥ ੧ ॥ ਰਹਾਉ ॥*

(ਅੰਗ ੧੧੯੩)

'ਬਾਰਾਂਮਾਹ ਬਿਸ਼ਨ ਦਾਸ ਗਹਿਰ ਗੰਭੀਰੀਆ' ਵਿਚ ਕਵੀ ਨੇ ਫੱਗਣ ਮਹੀਨੇ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :—

***ਫਾਗੁਨ ਮਾਸ ਖੇਲੀਏ ਹੋਲੀ, ਸੰਤ ਜਨਾ ਬਿਚ ਜਾ ਕੇ ਮੋਦ ਬਢਾ ਕੇ।***
***ਗਿਆਨ ਗੁਲਾਲ ਪ੍ਰੇਮ ਪਚਕਾਰੀ, ਗਹਿਰ ਗੰਭੀਰ ਅਲਾ ਕੇ ਸੁਰਤ ਲਗਾ ਕੇ।***
***ਇਕ ਸਮ ਬਜੇ ਸਤਾਰ ਰੈਨ ਦਿਨ, ਓਅੰ ਤਾਲ ਮਿਲਾ ਕੇ ਚੀਤ ਟਿਕਾ ਕੇ।***
***ਬਿਸ਼ਨ ਦਾਸ ਕੇ ਕਹੇ ਲਾਗ ਤੂੰ, ਬਿਰਥਾ ਨ ਜਾਈ ਆ ਕੇ ਜਨਮ ਗਵਾ ਕੇ ॥ ੧੩ ॥***

(ਪੰਜਾਬੀ ਬਾਰਾਮਾਹੇ, ਪਿਆਰਾ ਸਿੰਘ ਪਦਮ, ਪੰਨਾ ੨੪੪)

ਸ੍ਰੀ ਦਸਮ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਫੱਗਣ ਦੇ ਮਹੀਨੇ ਵਿਚ "ਗੁਲਾਬ ਅੰਬੀਰ ਗੁਲਾਲ ਉਡਾਈ" ਆਦਿ ਭਾਵ ਨੂੰ ਇਸ ਤਰ੍ਹਾਂ ਦਰਸਾਇਆ ਹੈ :—

***ਫਾਗੁਨ ਫਾਗੁ ਬਢਯੌ ਅਨਰਾਗ, ਸੁਹਾਗਨਿ ਭਾਗ ਸੁਹਾਗ ਸੁਹਾਈ॥***
***ਕੇਸਰ ਚੀਰ ਬਨਾਇ ਸਰੀਰ, ਗੁਲਾਬ ਅੰਬੀਰ ਗੁਲਾਲ ਉਡਾਈ॥***
***ਸੋ ਛਬਿ ਮੈ ਨ ਲਖੀ, ਜਨੁ ਦਵਾਦਸ ਮਾਸਕੀ ਸੌਵਤ ਆਗਿ ਜਗਾਈ॥***
***ਆਸ ਕੌ ਤਯਾਗ ਨਿਰਾਸ ਭਈ, ਟਸਕਯੌ ਨ ਹੀਯੌ ਕਸਕਯੌ ਨ ਕਸਾਈ॥੯੨੫॥***

(ਦਸਮ ਗ੍ਰੰਥ, ਅੰਗ ੩੭੮, ਸਤਿਬੀਰ ਸਿੰਘ ਬਾਹਰਾ ਮਾਹਾ ਤ੍ਰਿੰਨੇ, ਪੰਨਾ ੨੧)

G_M

(13

ਪਰਮ ਕ੍ਰਿਪਾਲੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੁਖਾਰੀ ਰਾਗੁ ਦੇ ਬਾਰਹ ਮਾਹਾ ਦੇ ਅੰਦਰ ਇਸ ਫੱਗਣ ਦੇ ਮਹੀਨੇ ਵਿਚ ਜੀਵ-ਇਸਤ੍ਰੀ ਦੀ ਅਵਸਥਾ ਉਜਾਗਰ ਕੀਤੀ ਹੈ।

ਇਸ ਫੱਗਣ ਦੇ ਮਹੀਨੇ ਵਿਚ ਜੀਵ-ਇਸਤ੍ਰੀ ਦੇ ਮਨ ਵਿਚ ਆਤਮਿਕ ਖ਼ੁਸ਼ੀ ਹੈ ਕਿਉਂਕਿ ਉਸ ਨੂੰ ਪਤੀ ਦਾ ਪ੍ਰੇਮ ਚੰਗਾ ਲੱਗਾ ਹੈ। ਜਦ ਜੀਵ-ਇਸਤ੍ਰੀ ਨੇ ਆਪਾ-ਪਨ, (ਅਹੰਕਾਰ) ਗਵਾ ਦਿੱਤਾ ਤਾਂ ਉਸ ਦੇ ਮਨ ਵਿਚ ਦਿਨ ਰਾਤ ਭਾਵ ਹਰ ਸਮੇਂ ਖੇੜਾ ਹੀ ਖੇੜਾ ਹੋ ਗਿਆ। ਜਦ ਜੀਵ-ਇਸਤ੍ਰੀ ਉਸ ਪਤੀ ਪਰਮੇਸ਼ਰ ਨੂੰ ਚੰਗੀ ਲੱਗੀ ਤਦ ਜੀਵ-ਇਸਤ੍ਰੀ ਨੇ ਆਪਣੇ ਮਨ ਦਾ ਮੋਹ ਦੂਰ ਕਰ ਦਿੱਤਾ ਅਤੇ ਬੇਨਤੀ ਕੀਤੀ ਕਿ ਹੇ ਪ੍ਰੀਤਮ ! ਕਿਰਪਾ ਕਰਕੇ ਮੇਰੇ ਹਿਰਦੇ ਰੂਪੀ ਘਰ ਵਿਚ ਆਉ।

ਹੇ ਭਾਈ ! ਮੈਂ ਪਤੀ ਮਿਲਾਪ ਤੋਂ ਬਿਨਾਂ ਬਹੁਤੇ ਵੇਸ ਕਰਦੀ ਹਾਂ ਪਰ ਉਸ ਪਤੀ ਦੇ ਮਹਿਲ ਵਿਚ ਰਹਿਣ ਲਈ ਥਾਂ ਟਿਕਾਣਾ ਨਹੀਂ ਲੱਭਦਾ। ਪਤੀ ਪਰਮੇਸ਼ਰ ਨੇ ਜਿਹੜੀ ਜੀਵ-ਇਸਤ੍ਰੀ ਮੇਲ ਲਈ ਭਾਵ ਪਸੰਦ ਕਰ ਲਈ, ਉਸ ਦੇ ਮੋਤੀ ਫੁੱਲਾਂ ਆਦਿਕ ਮਾਲਾ, ਬਾਜੂਬੰਦ, ਖਾਣ ਪਾਨ, ਰਸ ਅਤੇ ਰੇਸ਼ਮੀ ਕੱਪੜੇ ਸਭ ਵਿਚੇ ਆ ਗਏ। ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਜੀਵ-ਇਸਤ੍ਰੀ ਗੁਰੂ ਜੀ ਨੇ ਆਪਣੇ ਨਾਲ ਮੇਲ ਲਈ ਹੈ ਅਤੇ ਉਸ ਜੀਵ-ਇਸਤ੍ਰੀ ਨੇ ਹਿਰਦੇ ਰੂਪੀ ਘਰ ਵਿਚ ਪਤੀ ਪਰਮੇਸ਼ਰ ਪਾ ਲਿਆ ਹੈ।

***ਫਲਗੁਨਿ ਮਨਿ ਰਹਸੀ ਪ੍ਰੇਮ ਸੁਭਾਇਆ॥***
***ਅਨਦਿਨੁ ਰਹਸੁ ਭਇਆ, ਆਪੁ ਗਵਾਇਆ॥***
***ਮਨ ਮੋਹੁ ਚੁਕਾਇਆ, ਜਾ ਤਿਸੁ ਭਾਇਆ, ਕਰਿ ਕਿਰਪਾ ਘਰਿ ਆਓ॥***
***ਬਹੁਤੇ ਵੇਸ ਕਰੀ ਪਿਰ ਬਾਝਹੁ, ਮਹਲੀ ਲਹਾ ਨ ਥਾਓ॥***
***ਹਾਰ ਡੋਰ ਰਸ ਪਾਟ ਪਟੰਬਰ, ਪਿਰਿ ਲੋੜੀ ਸੀਗਾਰੀ॥***
***ਨਾਨਕ ਮੇਲਿ ਲਈ ਗੁਰਿ ਅਪਣੈ, ਘਰਿ ਵਰੁ ਪਾਇਆ ਨਾਰੀ॥੧੬॥***

(ਅੰਗ ੧੧੦੯)

ਇਸ ਫੱਗਣ ਦੇ ਮਹੀਨੇ ਅੰਦਰ ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਂਝ ਰਾਗ ਅੰਦਰ ਇਸ ਤਰ੍ਹਾਂ ਬਖ਼ਸ਼ਿਸ਼ ਕੀਤੀ ਹੈ :—

## ਫਲਗੁਣਿ ਅਨੰਦ ਉਪਰਾਜਨਾ ਹਰਿ ਸਜਣ ਪ੍ਰਗਟੇ ਆਇ॥

ਹਜ਼ੂਰ ਫੱਗਣ ਦੇ ਮਹੀਨੇ ਅੰਦਰ ਉਪਦੇਸ਼ ਦਿੰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਜੀ ਸੱਜਣ ਆਪ ਪ੍ਰਗਟ ਹੋਏ ਹਨ, ਉਹਨਾਂ ਨੂੰ ਹੁਣ ਅਨੰਦ ਪਿਆ ਉਪਜਦਾ ਹੈ।

al_S

35)

***ਸਜਣ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ॥***
***ਸਹਜ ਅਨੰਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ॥***

(ਅੰਗ ੧੬੩)

***ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥***
***ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ॥***

(ਅੰਗ ੪੫੨)

## ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥

ਰਾਮ ਵਿਆਪਕ ਪ੍ਰਭੂ ਨਾਲ ਮਿਲਾਉਣ ਲਈ ਸੰਤ ਹੀ ਸਹਾਇਕ ਹਨ ਜਿਨ੍ਹਾਂ ਨੇ ਸਾਨੂੰ ਕਿਰਪਾ ਕਰਕੇ ਰਮੇ ਹੋਏ ਪ੍ਰਮੇਸ਼ਰ ਨਾਲ ਮਿਲਾ ਦਿੱਤਾ ਹੈ। ਕਿਉਂਕਿ ਨਿਰਸੰਦੇਹ ਸੰਤ ਜਨ ਪ੍ਰਭੂ ਦੇ ਦਰਸ, ਮਿਲਾਪ ਕਰਾਉਣ ਵਿਚ ਸਹਾਇਕ ਹੁੰਦੇ ਹਨ। ਉਹ ਨਾਮ ਅਭਿਆਸ, ਕਮਾਈ ਅਤੇ ਅਧਿਆਤਮਿਕ ਤਜਰਬਿਆਂ ਨਾਲ ਜਗਿਆਸੂ ਨੂੰ ਗਾਡੀਰਾਹ ਦਰਸਾਉਂਦੇ ਹਨ ਪਰ ਸਾਧਕ ਵਿਚ ਪਿਆਰ, ਸ਼ਰਧਾ, ਸਤਿਕਾਰ ਤੇ ਵੀਚਾਰ ਦੀ ਹੋਂਦ ਇਸ ਨੂੰ :—

***ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥***
***ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥***

(ਅੰਗ ੧੦੯੬)

ਰਾਹੀਂ ਜਗਿਆਸੂ ਦੇ ਜੀਵਨ ਦੀ ਅਗਵਾਈ ਕਰਦਾ ਹੈ। ਕਿਉਂਕਿ ਸੰਤ ਧਾਰਮਿਕ ਦੁਨੀਆਂ ਵਿਚ ਸਰਵੋਤਮ ਮੰਨਿਆ ਹੈ, ਕਿਉਂਕਿ ਸੰਤ ਪੂਰਨ ਪਦ ਹੈ। ਜਿਸ ਤਰ੍ਹਾਂ ਨਿੱਕੀ ਜਿਹੀ ਪਾਣੀ ਦੀ ਬੂੰਦ ਸਮੁੰਦਰ ਵਿਚ ਪੈ ਕੇ ਸਮੁੰਦਰ ਹੋਣ ਦਾ ਮਾਣ ਪ੍ਰਾਪਤ ਕਰਦੀ ਹੈ, ਇਸੇ ਤਰ੍ਹਾਂ ਪੂਰਨ ਬ੍ਰਹਮ ਰੂਪ ਸਮੁੰਦਰ ਵਿਚ ਅਭੇਦ ਹੋਏ ਪਰਮੇਸ਼ਰ ਦੇ ਪਿਆਰਿਆਂ ਨੂੰ ਸੰਤ ਕਿਹਾ ਜਾਂਦਾ ਹੈ। ਐਸੇ ਸੰਤਾਂ ਦਾ ਜੀਵਨ ਆਧਾਰ ਨਾਮ ਹੈ। ਪੰਚਮ ਗੁਰਦੇਵ ਨੇ ਸਹਸਕ੍ਰਿਤੀ ਸਲੋਕਾਂ ਅੰਦਰ ਕਿਹਾ ਹੈ :—

***ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ॥***
***ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਤੇ॥੨੬॥***

(ਅੰਗ ੧੩੫੬)

ਸੰਤ ਸ੍ਰੇਸ਼ਟ ਧਰਮ ਦੇ ਧਾਰਨੀ, ਕੇਵਲ ਪ੍ਰਭੂ ਦੇ ਜਸ ਦਾ ਉਚਾਰਨ ਕਰਦੇ ਰਹਿੰਦੇ ਹਨ। ਨਾਰਾਇਣ ਪ੍ਰਮਾਤਮਾ ਦਾ ਨਾਮ ਅੰਮ੍ਰਿਤ ਰੂਪ ਹੈ। ਉਸ ਪ੍ਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਪੀਂਦੇ ਹੋਏ ਸੰਤ ਤ੍ਰਿਪਤ ਨਹੀਂ ਹੁੰਦੇ ਭਾਵ ਨਾਮ ਦੀ ਪਿਆਸ ਹਮੇਸ਼ਾ ਬਣੀ ਰਹਿੰਦੀ ਹੈ ਅਤੇ ਸੰਤ ਜਨਾਂ ਦੀ ਰਹਿਤ ਤੇ ਪ੍ਰਭੂ ਪਿਆਰੇ ਸੰਤ ਜਨਾਂ ਦਾ ਜੀਵਨ ਆਧਾਰ ਇਕ ਪ੍ਰਮਾਤਮਾ ਦਾ ਨਾਮ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਸਬੰਧ ਵਿਚ ਸੁੰਦਰ ਫੁਰਮਾਣ ਹੈ :—

***ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥***
***ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥ ੧॥***
***ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥***
***ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥***
***ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥ ੨॥***
***ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥***
***ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥ ੩॥***
***ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥***
***ਕਰ ਜੋੜਿ ਨਾਨਕੁ ਕਰੇ ਅਰਦਾਸਿ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥ ੪॥ ੩੭॥ ੮੮॥***

(ਅੰਗ ੩੯੨)

ਜਿਨ੍ਹਾਂ ਸੰਤਾਂ ਦੀ ਰਹਿਤ ਤੇ ਜੀਵਨ ਨਾਮ ਆਧਾਰ ਇਸ ਸ਼ਬਦ ਅੰਦਰ ਗੁਰਦੇਵ ਨੇ ਦੱਸਿਆ ਹੈ, ਐਸੇ ਪੂਰਨ ਮਹਾਂਪੁਰਖ ਰਹਿਤ ਦੇ ਧਾਰਨੀ, ਨਾਮ ਬਾਣੀ ਦੇ ਰਸੀਏ ਅਤੇ ਕਰਨੀ ਕਥਨੀ ਦੇ ਪੂਰੇ ਸੰਤਾਂ ਦਾ ਖ਼ਾਲਸਾ ਜੀਵਨ ਅੰਦਰ ਜ਼ਿਕਰ ਆਇਆ ਹੈ :—

ਇਕ ਵਾਰ ਸੰਤ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਮਹਾਂ ਪੁਰਖਾਂ ਪਾਸ ਨਾਲ ਦੇ ਸਿੰਘ ਵਿਦਿਆਰਥੀਆਂ ਨੇ ਬੇਨਤੀ ਕੀਤੀ। ਬੇਨਤੀ ਕਰਨ ਵਾਲੇ ਅੱਠ ਸਿੰਘ ਸਨ ਕਿ ਮਹਾਂਪੁਰਖੋ ! ਸਾਡੀ ਬੇਨਤੀ ਹੈ ਜੋ ਗੁਰਬਾਣੀ ਅੰਦਰ ਗੁਰੂ ਕੇ ਅੰਮ੍ਰਿਤ ਬਚਨ ਆਏ ਹਨ :—

***ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥***

(ਅੰਗ ੫੪੦)

ਜੀ ਇਹ ਸਾਰੀਆਂ ਚੀਜ਼ਾਂ ਜੜ੍ਹ ਹਨ। ਕੀ ਇਹ ਵੀ ਹਰਿ ਹਰਿ ਨਾਮ ਨੂੰ ਧਿਆਉਂਦੀਆਂ ਹਨ ? ਤਾਂ ਸੰਤਾਂ ਨੇ ਕਿਹਾ—ਭਾਈ, ਜੋ ਗੁਰਬਾਣੀ ਕਹਿੰਦੀ ਹੈ, ਉਹ ਤਿੰਨ ਕਾਲ ਸੱਚ ਹੈ। ਹਾਂ, ਤੁਸੀਂ ਜਾਪ ਕਰੋ, ਗੁਰੂ ਸਾਹਿਬ ਜੀ ਅੱਗੇ ਬੇਨਤੀ ਕਰਾਂਗੇ। ਸਤਿਗੁਰੂ ਜੀ ਸਮਰੱਥ ਹਨ। ਤੁਹਾਡੀ ਸ਼ੰਕਾ ਦੂਰ ਕਰਨਗੇ। ਸੰਤਾਂ ਨੇ ਸਿੰਘਾਂ ਨੂੰ ਸਣੇ ਕੇਸੀ ਇਸ਼ਨਾਨ ਕਰਾ ਕੇ ਭਿੰਡਰੀ ਜਿਥੇ 'ਅਕਾਲ ਕੁਟੀਆ' ਅਸਥਾਨ ਹੈ, ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ। ਸਿੰਘਾਂ

ਨੂੰ ਗੁਰੂ ਸਾਹਿਬ ਜੀ ਦੀ ਹਜ਼ੂਰੀ ਅੰਦਰ ਲਿਜਾ ਕੇ ਇਹ ਸਲੋਕ ਪੜ੍ਹਿਆ :—

***ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥***

(ਅੰਗ ੨੫੬)

ਮਹਾਂ ਪੁਰਖਾਂ ਕਿਹਾ ਖ਼ਾਲਸਾ ਜੀ ! ਗੁਰੂ ਸਾਹਿਬ ਜੀ ਨੂੰ ਦਸਾਂ ਹੀ ਪਾਤਸ਼ਾਹੀਆਂ ਦੀ ਆਤਮਿਕ ਜੋਤ ਜਾਣ ਕੇ ਭਰੋਸੇ ਨਾਲ ਮੱਥਾ ਟੇਕੋ। ਸਿੰਘਾਂ ਨੇ ਮੱਥਾ ਟੇਕਿਆ ਤਾਂ ਦਸਾਂ ਪਾਤਸ਼ਾਹੀਆਂ ਦੇ ਦਰਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੋਏ। ਫੇਰ ਸੰਤਾਂ ਨੇ ਕਿਹਾ— ਸਿੰਘੋ ! ਕੰਧ ਨਾਲ ਕੰਨ ਲਾ ਕੇ ਸੁਣੋ। ਜਿਸ ਵੇਲੇ ਕੰਧ ਨਾਲ ਕੰਨ ਲਾ ਕੇ ਸੁਣਿਆ ਤਾਂ ਮੂਲ ਮੰਤਰ ਦਾ ਜਾਪ ਸੁਣਿਆ। ਉਪਰੰਤ ਤਖ਼ਤਿਆਂ ਵਿਚੋਂ ਵਾਹਿਗੁਰੂ ਮੰਤਰ ਸੁਣਨ ਲੱਗਾ ਤਾਂ ਸਿੰਘ ਐਨੇ ਮਸਤ ਅਨੰਦ ਵਿਚ ਮਗਨ ਹੋ ਗਏ ਕਿ ਖਾਣ ਪੀਣ ਦਾ ਚੇਤਾ ਹੀ ਭੁੱਲ ਗਿਆ। ਰੋਮ-ਰੋਮ ਵਿਚੋਂ ਵਾਹਿਗੁਰੂ ਮੰਤਰ ਦਾ ਜਾਪ ਹੋਣ ਲੱਗ ਪਿਆ। ਸੰਤਾਂ ਨੇ ਸਿੰਘਾਂ ਨੂੰ ਕਿਹਾ, ਆਉ ਫੇਰ ਮਸਤਕ ਟੇਕੋ। ਸਤਿਗੁਰੂ ਅੱਗੇ ਮੱਥਾ ਟੇਕਿਆ ਤੇ ਸਰੀਰਕ ਸ਼ੁੱਧੀ ਪਹਿਲਾਂ ਵਾਂਗ ਹੋ ਗਈ। ਸੰਤ ਕਹਿੰਦੇ ਹਨ, ਜਦ ਬੱਚਾ ਛੋਟਾ ਹੁੰਦਾ ਹੈ ਤਾਂ ਵੱਡਾ ਭਾਈ ਛੋਟੇ ਨੂੰ ਮੋਢਿਆਂ 'ਤੇ ਚੁੱਕ ਕੇ ਮੇਲਾ ਵਿਖਾਉਂਦਾ ਹੈ, ਪਰ ਅਸਲ ਅਨੰਦ ਫੇਰ ਆਉਂਦਾ ਹੈ, ਜਦ ਆਪ ਵੱਡਾ ਹੋ ਕੇ ਮੇਲਾ ਦੇਖਣ ਯੋਗ ਹੋ ਜਾਂਦਾ ਹੈ। ਸੋ ਤੁਸੀਂ ਇਕ ਵਾਰੀ ਇਹ ਅਨੰਦਮਈ ਨਜ਼ਾਰਾ ਵੇਖ ਲਿਆ ਹੈ, ਹੁਣ ਤੁਸੀਂ ਆਪ ਸਿਮਰਨ ਅਭਿਆਸ ਕਮਾਈ ਕਰਕੇ ਇਸ ਅਵਸਥਾ ਦੇ ਅਧਿਕਾਰੀ ਬਣੋ।

***ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥***

(ਅੰਗ ੪੫੦)

ਧੰਨ ਗੁਰੂ ਨਾਨਕ ਦੇਵ ਜੀ ਨੇ ਸੋਦਰੁ ਅੰਦਰ ਸਾਰੀ ਕੁਦਰਤ ਤੇ ਕੁਦਰਤ ਅੰਦਰ ਰਚੇ ਦੇਵਤੇ ਅਤੇ ਮਨੁੱਖ ਸਾਰਿਆਂ ਨੂੰ ਹਰੀ ਕੀਰਤਨ ਕਰਦੇ ਦਰਸਾਇਆ ਹੈ। ਆਸਾ ਦੀ ਵਾਰ ਅੰਦਰ "ਭੈ ਵਿਚਿ ਪਵਣੁ ਵਹੈ ਸਦ ਵਾਉ" ਸਲੋਕ ਉਚਾਰ ਕੇ ਸਾਰੀ ਕੁਦਰਤ ਨੂੰ ਭੈਅ ਵਿਚ ਕੰਮ ਕਰਦੀ ਦੱਸਿਆ ਹੈ। ਕੁਦਰਤ 'ਕਰਤਾ' ਤੋਂ ਨਿਖੜ ਕੇ ਨਹੀਂ ਚੱਲ ਰਹੀ, ਉਹ ਇਸ ਦਾ 'ਕਾਦਰ' ਵੀ ਹੈ, ਉਸ ਦੀ ਚਲਾਈ ਚਲਦੀ ਹੈ। ਫਿਰ ਉਹ ਇਸ ਵਿਚ ਪੂਰਨ ਵਿਆਪਕ ਹੈ। ਇਸ ਲਈ ਕੁਦਰਤ 'ਕਾਦਰ' ਤੋਂ ਅਲੱਗ ਨਹੀਂ ਹੈ।

***ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥***

(ਅੰਗ ੪੬੩)

ਅਤੇ ਇਸ ਤਰ੍ਹਾਂ ਵੀ ਉਚਾਰਨ ਕੀਤਾ ਹੈ :—

***ਕੁਦਰਤਿ ਕਰਿ ਕੈ ਵਸਿਆ ਸੋਇ ॥*** (ਅੰਗ ੮੩)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

ਸੋ ਕਾਦਰ ਨੇ :—

***ਦੂਜੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*** (ਅੰਗ ੪੬੩)

ਇਸ ਦੇ ਜ਼ੱਰਰੇ ਜ਼ੱਰਰੇ ਵਿਚ ਆਪ ਆਪਣਾ ਨਿਵਾਸ ਕੀਤਾ ਹੋਇਆ ਹੈ। ਹਾਂ, ਵਿਸਮਾਦ ਰੰਗ ਵਿਚ ਰੰਗੇ ਨੂੰ ਕੁਦਰਤ ਕਾਦਰ ਦੇ ਗੁਣ ਗਾ ਰਹੀ, ਨਾਮ ਜੱਪ ਰਹੀ ਪ੍ਰਤੱਖ ਨਜ਼ਰ ਆ ਰਹੀ ਹੈ। ਗੁਰੂ ਰਾਮਦਾਸ ਜੀ ਦਾ ਫੁਰਮਾਣ ਹੈ :—

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥***

(ਅੰਗ ੧੨੬੫)

ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ :—

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥***

(ਅੰਗ ੧੪੨੦)

ਸੋ ਇਸ ਤਰ੍ਹਾਂ ਸਿਮਰਨ, ਸਿਫਤਿ ਸਾਲਾਹ ਕੁਦਰਤ ਦਾ ਜ਼ੱਰਰਾ ਜ਼ੱਰਰਾ ਸਹਿਜ ਭਾਵ ਵਿਚ ਕਰ ਰਿਹਾ ਹੈ, ਪਰ ਜੋ ਸੰਤ ਭਗਤ ਪ੍ਰੇਮਾ ਭਗਤੀ ਵਿਚ ਆ ਕੇ ਸਿਮਰਨ ਕਰਦੇ ਹਨ, ਉਹ ਵਾਹਿਗੁਰੂ ਜੀ ਦੇ ਦਰ ਪਰਵਾਨ ਹੁੰਦੇ ਹਨ, ਨਹੀਂ ਤਾਂ ਅੱਜ ਸੰਸਾਰ ਅੰਦਰ ਭੇਖਧਾਰੀ ਸੰਤ ਬਹੁਤ ਮਿਲਦੇ ਹਨ। ਸਰੀਰ ਉੱਪਰ ਲਿਬਾਸ ਸੰਤਾਂ ਦਾ ਧਾਰਨ ਕਰਕੇ ਅਤੇ ਗਲ੍ਹ ਵਿਚ ਤੇ ਹੱਥਾਂ ਵਿਚ ਵੱਡੀਆਂ-ਵੱਡੀਆਂ ਮਾਲਾ ਫੜ ਲੈਂਦੇ ਹਨ। ਇਸ ਵਿਖਾਵੇ ਦੇ ਲਿਬਾਸ ਨੂੰ ਵੇਖ ਕੇ ਸੰਸਾਰੀ ਲੋਕਾਂ ਦਾ ਉਨ੍ਹਾਂ ਉੱਪਰ ਪੂਰਨ ਵਿਸ਼ਵਾਸ ਬੱਝ ਜਾਂਦਾ ਹੈ। ਸੰਸਾਰ ਅੰਦਰ ਲੋਕਾਂ ਦਾ ਵਿਸ਼ਵਾਸ ਬਣਾ ਕੇ ਠੱਗਣ ਲਈ ਕਈਆਂ ਨੇ ਸਰੀਰ ਉੱਪਰ ਧਰਮ ਦਾ ਲਿਬਾਸ ਧਾਰਿਆ, ਜਿਨ੍ਹਾਂ ਵਿਚ ਸੱਜਣ ਠੱਗ ਵਰਗਿਆਂ ਦੇ ਨਾਮ ਹਨ। ਕਿਸ ਤਰ੍ਹਾਂ ਸਮਝ ਪਵੇ ਕਿ ਇਹ ਅਸਲ ਸੰਤ ਹੈ ਜਾਂ ਸੱਜਣ ਠੱਗ ਹੈ। ਭਾਈ ਗੁਰਦਾਸ ਜੀ ਪਾਸੋਂ ਇਕ ਵਾਰ ਗੁਰਸਿੱਖਾਂ ਨੇ ਪੁੱਛਿਆ ਸੀ, ਜੀ ਕ੍ਰਿਪਾ ਕਰਕੇ ਦੱਸੋ, ਕਿਸ ਤਰ੍ਹਾਂ ਪਛਾਣ ਕਰੀਏ ਕਿ ਇਹ ਅਸਲ ਸੰਤ ਹੈ ਜਾਂ ਅਸੰਤ ਹੈ। ਤਾਂ ਭਾਈ ਸਾਹਿਬ ਜੀ ਨੇ ਬਚਨ ਕਹੇ ਸਨ, ਜੋ ਉਨ੍ਹਾਂ ਦੀ ਬਾਣੀ ਅੰਦਰ ਅੰਕਿਤ ਹਨ :—

***ਗੁਛਾ ਹੋਇ ਧ੍ਰਿਕਾਨੂਆ ਕਿਉ ਤੂੜੀਐ ਦਾਖੈ।***
***ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ।***
***ਗਹਣੇ ਜਿਉ ਜਰਪੋਸ ਦੇ ਨਹੀ ਸੋਇਨਾ ਸਾਖੈ।***
***ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ।***
***ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ।***
***ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ॥ ੧੭॥***

(ਵਾਰ ੩੫, ਪਉੜੀ ੧੭)

~~~~~~~~~~~~~~~~~~~~~~~~~~
~~~~~~~~~~~~~~~~~~~~~~~~~~

ਭਾਈ ਜੀ ਕਹਿੰਦੇ ਹਨ ਕਿ ਅੱਕ ਨੂੰ ਲਗਿਆ ਫਲ ਦਾਖਾਂ ਨਹੀਂ ਹੋ ਸਕਦੀਆਂ। ਮੁਲੰਮੇ ਦਾ ਗਹਿਣਾ ਅਸਲ ਸੋਨਾ ਜਾਂ ਸੁੱਚਾ ਜ਼ੇਵਰ ਨਹੀਂ ਹੋ ਸਕਦਾ। ਅੱਕ ਦਾ ਕੌੜਾ ਫਲ ਅੰਬ ਕਿਸ ਤਰ੍ਹਾਂ ਬਣ ਸਕਦਾ ਹੈ। ਇਸੇ ਤਰ੍ਹਾਂ ਸਾਧ ਤੇ ਅਸਾਧ ਦੀ ਪਛਾਣ "ਕਰਤੂਤ" ਕਰਮ ਕਰਕੇ ਜਾਂ ਫਿਰ "ਸੁਭਾਖੇ" ਬੋਲੀ ਕਰਕੇ ਉਸੇ ਵੇਲੇ ਹੋ ਜਾਂਦੀ ਹੈ, ਪਰ ਜੋ ਅਸਲ ਸੰਤ ਕਰਨੀ ਕਥਨੀ ਦੇ ਪੂਰੇ ਹਨ ਅਤੇ ਸੂਰਬੀਰ ਬਚਨ ਕੇ ਬਲੀ ਹਨ, ਹਰ ਟਾਈਮ ਨਾਮ ਰੰਗ ਵਿਚ ਰੰਗੇ ਹੋਏ ਸੁਆਸ-ਸੁਆਸ ਸਿਮਰਨ ਕਰਦੇ ਹਨ।

ਭਾਈ ਗੁਰਦਾਸ ਜੀ ਨੇ ਐਸੇ ਸੰਤਾਂ ਦੇ ਸਬੰਧ ਵਿਚ ਬਹੁਤ ਸੁੰਦਰ ਬਚਨ ਕਹੇ ਹਨ। ਮੱਛੀ ਜਲ ਵਿਚ ਰਹਿੰਦੀ ਕਦੇ ਤ੍ਰਿਪਤ ਹੋਈ ਹੈ ? ਮੱਛੀ ਨੇ ਕਦੇ ਕਿਹਾ ਹੈ ਕਿ ਮੈਂ ਜਲ ਵਿਚ ਰਹਿ ਕੇ ਤ੍ਰਿਪਤ ਹੋ ਗਈ ਹਾਂ, ਹੁਣ ਜਲ ਵਿਚ ਨਹੀਂ ਰਹਿਣਾ ? ਉਸ ਦਾ ਜੀਵਨ ਆਧਾਰ ਹੀ ਜਲ ਹੈ। ਪਤੰਗੇ ਨੇ ਕਦੇ ਕਿਹਾ ਹੈ ਕਿ ਮੈਂ ਦੀਪਕ ਦੇ ਪ੍ਰਕਾਸ਼ ਕੋਲ ਨਹੀਂ ਜਾਣਾ, ਤ੍ਰਿਪਤ ਹੋ ਗਿਆ ਹਾਂ ? ਪਤੰਗਾ ਮੁੜ ਮੁੜ ਕੇ ਦੀਪਕ ਦੇ ਪ੍ਰਕਾਸ਼ ਪਾਸ ਜਾਂਦਾ ਰਹਿੰਦਾ ਹੈ, ਜਿੰਨਾ ਚਿਰ ਉਹ ਕੁਰਬਾਨ ਨਹੀਂ ਹੋ ਜਾਂਦਾ। ਭੌਰਾ ਫੁੱਲ ਦੀ ਸੁਗੰਧੀ ਲਈ ਓਨਾ ਚਿਰ ਮੰਡਰਾਉਂਦਾ ਰਹਿੰਦਾ ਹੈ, ਜਿੰਨਾ ਚਿਰ ਜੀਵਨ ਹੈ। ਅੰਤ ਫੁੱਲ ਉੱਪਰ ਆਪਣਾ ਆਪ ਕੁਰਬਾਨ ਕਰ ਦਿੰਦਾ ਹੈ। ਪੰਛੀ ਦਾ ਜੀਵਨ ਅਧਾਰ ਹੈ ਅਕਾਸ਼ ਦੀ ਉਡਾਰੀ। ਅਕਾਸ਼ ਵਿਚ ਉਡਾਰੀ ਲਾਉਂਦਾ ਪੰਛੀ ਅਨੰਦ ਮਾਣਦਾ ਹੈ। ਮੋਰ ਬੱਦਲ ਦੀਆਂ ਕਾਲੀਆਂ ਘਟਾਵਾਂ ਨੂੰ ਦੇਖ ਕੇ ਖ਼ੁਸ਼ ਹੁੰਦਾ ਹੈ ਅਤੇ ਪਪੀਹਾ ਸ੍ਵਾਂਤੀ ਬੂੰਦ ਲਈ ਪ੍ਰਿਉ-ਪ੍ਰਿਉ ਦਾ ਰਟਨ ਰਟਦਾ ਹੈ। ਹਿਰਨ ਘੰਡੇ ਹੇੜੇ ਦੇ ਸ਼ਬਦ ਸੁਨਣ ਨਾਲ ਪ੍ਰੀਤੀ ਕਰਦਾ ਹੈ। ਐਸੇ ਹੀ ਸੰਤ ਜਨ ਹਨ। ਉਨ੍ਹਾਂ ਦੇ ਰੋਮ ਰੋਮ ਵਿਚ, ਸਰੀਰਕ ਅੰਗ-ਅੰਗ ਵਿਚ ਨਾਮ ਦੀ ਪ੍ਰੀਤ ਲੱਗੀ ਅਤੇ ਨਾਮ ਦੀ ਪਿਆਸ ਬਣੀ ਰਹਿੰਦੀ ਹੈ।

***ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ,***  
***ਦੀਪਕ ਪ੍ਰਗਾਸ ਘਟੈ ਪ੍ਰੀਤਿ ਨ ਪਤੰਗ ਕੀ॥***  
***ਕੁਸਮ ਸੁਬਾਸ ਜੈਸੇ ਤ੍ਰਿਪਤ ਨ ਮਧੁਪ ਕਉ,***  
***ਉਡਤ ਅਕਾਸ ਆਸ ਘਟੈ ਨ ਬਿਹੰਗ ਕੀ॥***  
***ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ,***  
***ਨਾਦ ਬਾਦ ਸੁਨਿ ਰਤਿ ਘਟੈ ਨ ਕੁਰੰਗ ਕੀ॥***  
***ਤੈਸੇ ਪ੍ਰਿਅ ਪ੍ਰੇਮ ਰਸ ਰਸਿਕ ਰਸਾਲ ਸੰਤ,***  
***ਘਟਤ ਨ ਤ੍ਰਿਸਨਾ ਪ੍ਰਬਲ ਅੰਗ ਅੰਗ ਕੀ॥੪੨੪॥***

(ਕਬਿੱਤ ਸਵੱਈਏ ਭਾ: ਗੁਰਦਾਸ ਜੀ)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸੰਤਾਂ ਦੀ ਪ੍ਰੀਤੀ ਦਾ ਜ਼ਿਕਰ ਕੀਤਾ ਹੈ :—

ਸਲੋਕ ॥

*ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥*
*ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥*
*ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥ ੧ ॥*
*ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ ॥*
*ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥ ੨ ॥*

ਪਉੜੀ ॥

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਆਘਾਵੈ ॥ ੧੨ ॥*

(ਅੰਗ ੭੦੮)

*ਤੇਰਾ ਜਨੁ ਰਾਮ ਰਸਾਇਣਿ ਮਾਤਾ ॥*
*ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ ॥੧ ॥ਰਹਾਉ ॥*
*ਬੈਠਤ ਹਰਿ ਹਰਿ, ਸੋਵਤ ਹਰਿ ਹਰਿ, ਹਰਿ ਰਸੁ ਭੋਜਨ ਖਾਤਾ ॥*
*ਅਠਸਠਿ ਤੀਰਥ ਮਜਨੁ ਕੀਨੋ, ਸਾਧੂ ਧੂਰੀ ਨਾਤਾ ॥ ੧ ॥*
*ਸਫਲੁ ਜਨਮੁ ਹਰਿ ਜਨ ਕਾ ਉਪਜਿਆ, ਜਿਨਿ ਕੀਨੋ ਸਉਤੁ ਬਿਧਾਤਾ ॥*
*ਸਗਲ ਸਮੂਲ ਲੈ ਉਧਰੇ ਨਾਨਕ, ਪੂਰਨ ਬ੍ਰਹਮੁ ਪਛਾਤਾ ॥ ੨ ॥*

(ਅੰਗ ੫੩੨)

ਇਸ ਲਈ ਪੂਰਨ ਪ੍ਰਭੂ ਪਿਆਰੇ ਸੰਤ ਭਗਤ ਪ੍ਰਭੂ ਪ੍ਰਮਾਤਮਾ ਨਾਲ ਮਿਲਾਉਣ ਲਈ ਸਦਾ ਸਹਾਇਕ ਹੁੰਦੇ ਹਨ। ਜਿਸ ਤਰ੍ਹਾਂ ਨਾਮਦੇਵ ਜੀ ਨੇ ਤ੍ਰਿਲੋਚਨ ਨੂੰ ਦਰਸ਼ਨ ਕਰਾਏ ਸਨ।

## ਸਾਖੀ—ਭਗਤ ਨਾਮਦੇਵ ਜੀ ਤੇ ਤ੍ਰਿਲੋਚਨ ਜੀ

ਭਗਤ ਨਾਮਦੇਵ ਜੀ ਦਾ ਜਨਮ ਸੰਨ ੧੨੭੧ ਨੂੰ ਪਿੰਡ ਨਰਸੀ ਬਾਮਣੀ, ਜ਼ਿਲ੍ਹਾ ਸਤਾਰਾ (ਮਹਾਰਾਸ਼ਟਰ) ਵਿਚ ਪਿਤਾ ਦਾਮ ਸੇਟੀ ਜੀ ਦੇ ਘਰ ਮਾਤਾ ਗੋਨਾ ਬਾਈ ਦੀ ਕੁੱਖੋਂ ਹੋਇਆ। ਆਪ ਜੀ ਬਾਲਕ ਅਵਸਥਾ ਤੋਂ ਹੀ ਧਾਰਮਿਕ ਰੁਚੀ ਤੇ ਸ਼ਰਧਾ ਭਾਵਨਾ ਦੇ ਧਾਰਣੀ ਸਨ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਇਕ ਵਾਰ ਨਾਮਦੇਵ ਜੀ ਦਾ ਪਿਤਾ ਕਿਸੇ

ਕੰਮ ਲਈ ਦੂਰ ਪਿੰਡ ਗਿਆ। ਜਾਣ ਸਮੇਂ ਆਪਣੇ ਥਾਂ ਜੋ ਆਪ ਹਰ ਰੋਜ਼ ਠਾਕੁਰਾਂ ਨੂੰ (ਭੋਗ ਲਗਾਇਆ) ਪੂਜਿਆ ਕਰਦੇ ਸਨ, ਨਾਮਦੇਵ ਜੀ ਨੂੰ (ਭੋਗ ਲਗਾਉਣ) ਠਾਕੁਰ ਪੂਜਨ ਕਰਨਾ ਕਹਿ ਗਏ। ਨਾਮਦੇਵ ਜੀ ਨੇ ਇਸ਼ਨਾਨ ਕਰਕੇ, ਕਪਲ ਗਾਂ ਦਾ ਦੁੱਧ ਚੋ ਕੇ, ਠਾਕੁਰਾਂ ਦਾ ਇਸ਼ਨਾਨ ਕਰਾ ਕੇ ਦੁੱਧ ਠਾਕੁਰਾਂ ਅੱਗੇ ਰੱਖ ਦਿੱਤਾ। ਭਾਵਨਾ ਤੇ ਨਿਸਚੇ ਨਾਲ ਹੱਥ ਜੋੜ ਕੇ ਬੇਨਤੀਆਂ ਕਰਨ ਲਗਿਆ ਕਿ ਠਾਕੁਰ ਜੀ! ਆਪ ਭੋਗ ਲਗਾਉ। ਦਿਆਲੂ ਹੋ ਕੇ ਵਾਹਿਗੁਰੂ ਜੀ ਨੇ ਪ੍ਰਤੱਖ ਭਗਤ ਜੀ ਨੂੰ ਦਰਸ਼ਨ ਦਿੱਤੇ। ਭਗਤ ਜੀ ਨੇ ਵਾਹਿਗੁਰੂ ਜੀ ਨੂੰ ਸੋਨੇ ਦੀ ਕਟੋਰੀ ਨਾਲ ਦੁੱਧ ਛਕਾਇਆ। ਇਹ ਪ੍ਰਸੰਗ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਅੰਦਰ ਇਸ ਤਰ੍ਹਾਂ ਦਰਸਾਇਆ ਹੈ :—

*ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥੧॥*
*ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥*
*ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ ਰਹਾਉ॥*
*ਸੋੁਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥੨॥*
*ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥੩॥*
*ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥੪॥੩॥*

(ਅੰਗ ੧੧੬੩)

ਭਗਤ ਨਾਮਦੇਵ ਜੀ ਦੀ ਛੱਪਰੀ ਬੰਨ੍ਹਣੀ, ਮੋਈ ਗਊ ਜ਼ਿੰਦਾ ਕਰਨੀ, ਹੰਕਾਰੀ ਬ੍ਰਾਹਮਣਾਂ ਨੂੰ ਦੇਹੁਰਾ ਫੇਰ ਕੇ

*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*

ਆਦਿ ਕਾਰਜ ਵਾਹਿਗੁਰੂ ਜੀ ਨੇ ਪ੍ਰਤੱਖ ਹੋ ਕੇ ਕੀਤੇ ਹਨ। ਪੂਰਬਲੇ ਕਹੇ ਸਾਰੇ ਪ੍ਰਸੰਗ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦਰਸਾਏ ਹਨ-

*ਕੰਮ ਕਿਤੈ ਪਿਉ ਚਲਿਆ, ਨਾਮਦੇਉ ਨੋ ਆਖਿ ਸਿਧਾਇਆ।*
*ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ।*
*ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ।*
*ਠਾਕੁਰ ਨੋ ਨ੍ਹਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ।*
*ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।*
*ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ।*
*ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ।*
*ਗਾਇ ਮੁਈ ਜੀਵਾਲਿਓਨੁ ਨਾਮਦੇਵ ਦਾ ਛਪਰੁ ਛਾਇਆ।*

ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ।
ਭਗਤ ਜਨਾ ਦਾ ਕਰੇ ਕਰਾਇਆ ॥੧੧॥

(ਵਾਰ ੧੦, ਪਉੜੀ ੧੧)

G_M

(13

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧ ॥ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥
ਦੇਹੁਰੈ ਪਾਛੈ ਬੈਠਾ ਜਾਇ ॥ ੨ ॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥ ੬ ॥

(ਅੰਗ ੧੧੬੪)

ਇਸ ਸ਼ਬਦ ਅੰਦਰ ਸਪੱਸ਼ਟ ਆਇਆ ਹੈ ਕਿ "ਨਾਮੇ ਹਰਿ ਕਾ ਦਰਸਨੁ ਭਇਆ ॥" ਭਾਵ ਨਾਮਦੇਵ ਜੀ ਨੂੰ ਹਰੀ ਦਾ ਪ੍ਰਤੱਖ ਦਰਸ਼ਨ ਹੋਇਆ। ਇਹ ਦਰਸ਼ਨ ਹੋਇਆ ਗੁਰਬਾਣੀ ਨੇ ਕਿਹਾ ਹੈ। ਇਹ ਪਹਿਲੀ ਵਾਰ ਨਾਮਦੇਵ ਨੂੰ ਵਾਹਿਗੁਰੂ ਜੀ ਦੇ ਦਰਸ਼ਨ ਹੋਏ ਹਨ। ਇਸ ਉਪਰੰਤ ਹੋਰ ਕਈ ਪ੍ਰਸੰਗ ਹਨ ਦਰਸ਼ਨ ਕਰਨ ਕਰਾਉਣ ਦੇ। ਇਕ ਰਵਾਇਤ ਅਨੁਸਾਰ ਭਗਤ ਜੀ ਨੂੰ ੭੨ ਵਾਰ ਪ੍ਰਤੱਖ ਰੂਪ ਵਿਚ ਵਾਹਿਗੁਰੂ ਜੀ ਦੇ ਦਰਸ਼ਨ ਹੋਏ ਸਨ। ਭਗਤ ਨਾਮਦੇਵ ਜੀ ਗ੍ਰਹਿਸਤੀ ਸਨ। ਆਪ ਜੀ ਦੇ ਚਾਰ ਪੁੱਤਰ ਨਰਾਇਣ, ਮਹਾਦੇਵ, ਗੋਬਿੰਦ, ਵਿੱਠਲ ਅਤੇ ਇਕ ਸਪੁੱਤਰੀ ਲਿੰਬਾਬਾਈ ਸੀ। ਭਗਤ ਨਾਮਦੇਵ ਜੀ ਜਿਥੇ ਭਗਤੀ ਭਾਵ ਬੰਦਗੀ ਵਿਚ ਲੀਨ ਸਨ,

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥

(ਅੰਗ ੪੮੭)

ਉਥੇ ਆਪ ਜੀ ਨੇ :—

ਨਾਮਦੇਉ ਨਾਰਾਇਣ ਪਾਇਆ ॥
ਗੁਰ ਭੇਟਤ ਅਲਖ ਲਖਾਇਆ ॥

(ਅੰਗ ੮੭੪)

ਨਾਮਦੇਵ ਹਰ ਜੀਉ ਬਸਹਿ ਸੰਗਿ ॥

(ਅੰਗ ੧੧੯੨)

~~~~~~~~~~~~~~~~~~~~~~~~~
~~~~~~~~~~~~~~~~~~~~~~~~~

ਭਗਤ ਨਾਮਦੇਵ ਜੀ ਦੀ ਮਹਿਮਾ ਸੁਣ ਕੇ ਭਗਤ ਤ੍ਰਿਲੋਚਨ ਜੀ ਦੇ ਮਨ ਅੰਦਰ ਸ਼ਰਧਾ ਹੋ ਆਈ ਤਾਂ ਭਗਤ ਨਾਮਦੇਵ ਜੀ ਪਾਸ ਦਰਸ਼ਨ ਕਰਨ ਲਈ ਤ੍ਰਿਲੋਚਨ ਜੀ ਗਏ ਸਨ। ਨਾਮਦੇਵ ਭਾਵੇਂ ਸਵਾਸ-ਸਵਾਸ ਸਿਮਰਨ ਕਰਦੇ ਸਨ, ਪਰ ਸੰਸਾਰਿਕ ਕਿਰਤ ਵਿਚ ਲਗਿਆ ਨਾਮਦੇਵ ਜੀ ਨੂੰ ਵੇਖ ਕੇ ਤ੍ਰਿਲੋਚਨ ਜੀ ਦੇ ਮਨ ਵਿਚ ਸ਼ੰਕਾ ਹੋਈ ਕਿ ਇਹ ਤਾਂ ਮਾਇਆ ਵਿਚ ਖਚਤ ਹੈ। ਇਸ ਦਾ ਜ਼ਿਕਰ ਭਗਤ ਕਬੀਰ ਜੀ ਦੇ ਸਲੋਕਾਂ ਅੰਦਰ ਇਸ ਤਰ੍ਹਾਂ ਆਇਆ ਹੈ :—

***ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥***
***ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥***

(ਅੰਗ ੧੩੭੫)

***ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥***
***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥***

(ਅੰਗ ੧੩੭੫)

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਭਗਤ ਨਾਮਦੇਵ ਜੀ ਤੇ ਤ੍ਰਿਲੋਚਨ ਭਗਤ ਜੀ ਇਕੱਠੇ ਭਗਤੀ ਕਰਦੇ ਸਨ। ਤ੍ਰਿਲੋਚਨ ਜੀ ਨੇ ਨਾਮਦੇਵ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਭੀ ਪ੍ਰਭੂ ਪ੍ਰਮਾਤਮਾ ਦੇ ਦਰਸ਼ਨ ਕਰਾ। ਮੇਰੇ ਲਈ ਵੀ ਠਾਕੁਰ ਜੀ ਨੂੰ ਬੇਨਤੀ ਕਰੋ ਕਿ ਮੈਨੂੰ ਦਰਸ਼ਨ ਦੇਣ ਤਾਂ ਨਾਮਦੇਵ ਜੀ

***ਹੋਇ ਵਿਚੋਲਾ ਆਣ ਮਿਲਾਵੈ॥***

ਦਰਸ਼ਨ ਕਰਾ ਦਿੰਦੇ ਸਨ ਤ੍ਰਿਲੋਚਨ ਜੀ ਨੂੰ। ਇਹ ਸਾਰਾ ਪ੍ਰਸੰਗ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਕਥਨ ਕੀਤਾ ਹੈ—

ਭਗਤ ਨਾਮਦੇਵ ਜੀ ਨੇ ਭਗਤ ਤ੍ਰਿਲੋਚਨ ਜੀ ਨੂੰ ਜਿਥੇ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਦੀ ਪ੍ਰੇਰਨਾ ਕੀਤੀ, ਉਥੇ ਵਿਚੋਲਾ ਬਣ ਕੇ ਤ੍ਰਿਲੋਚਨ ਜੀ ਨੂੰ ਵਾਹਿਗੁਰੂ ਜੀ ਦੇ ਦਰਸ਼ਨ ਵੀ ਕਰਾ ਦਿੱਤੇ ਸਨ—

***ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।***
***ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।***
***ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ।***
***ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।***
***ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।***
***ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ।***

***ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ।***
***ਹੋਇ ਵਿਚੋਲਾ ਆਣਿ ਮਿਲਾਵੈ॥ ੧੨ ॥***

(ਵਾਰ ੧੦, ਪਉੜੀ ੧੨)

G_Ma

(14(

ਭਗਤ ਤ੍ਰਿਲੋਚਨ ਜੀ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਵਿਦਵਾਨਾਂ ਨੇ ਇਹ ਸਥਾਪਿਤ ਕੀਤਾ ਹੈ ਕਿ ਉਹਨਾਂ ਦਾ ਜਨਮ ੧੨੬੮ ਈਸਵੀ ਨੂੰ ਵੈਸ਼ ਕੁਲ ਵਿਚ ਹੋਇਆ ਸੀ। ਕਈ ਵਿਦਵਾਨ ਉਹਨਾਂ ਨੂੰ ਬ੍ਰਾਹਮਣ ਕੁਲ ਨਾਲ ਸਬੰਧਿਤ ਦੱਸਦੇ ਹਨ। ਬਹੁਤੇ ਵਿਦਵਾਨਾਂ ਦਾ ਮੱਤ ਹੈ ਕਿ ਤ੍ਰਿਲੋਚਨ ਜੀ ਦਾ ਜਨਮ ਮਹਾਰਾਸ਼ਟਰ ਵਿਚ ਸ਼ੋਲ੍ਹਾਪੁਰ ਜ਼ਿਲ੍ਹੇ ਦੇ ਪਿੰਡ ਵਾਰਸੀ ਵਿਚ ਹੋਇਆ, ਪਰ ਕੁਝ ਵਿਦਵਾਨ ਕਹਿੰਦੇ ਹਨ ਕਿ ਉਹ ਉਤਰ ਪ੍ਰਦੇਸ਼ ਦੇ ਜੰਮਪਲ ਸਨ, ਪ੍ਰੰਤੂ ਮਗਰੋਂ ਉਹ ਮਹਾਰਾਸ਼ਟਰ ਦੇ ਵਾਸੀ ਹੋਏ।

ਤ੍ਰਿਲੋਚਨ ਜੀ ਦੇ ਸ਼ਬਦਾਂ ਦੀ ਬੋਲੀ ਉੱਤੇ ਮਰਾਠੀ ਰੰਗ ਪ੍ਰਤੱਖ ਹੈ। ਉਹਨਾਂ ਦੀਆਂ ਰਚਨਾਵਾਂ ਵਿਚ, 'ਨਦੀ ਨਾਥੰ' 'ਤਾ ਚੇ' 'ਰਾਮ ਚੇ' ਇਤਿਯਾਦਿਕ ਸ਼ਬਦ ਉਹਨਾਂ ਦੇ ਮਹਾਰਾਸ਼ਟਰ ਇਲਾਕੇ ਨਾਲ ਸਬੰਧਿਤ ਹੋਣ ਨੂੰ ਪ੍ਰਮਾਣਿਤ ਕਰਦੇ ਹਨ। ਦਾਦੂ ਪੰਥੀਆਂ ਦੇ 'ਸਰਵਾਂਗੀ ਗ੍ਰੰਥ' ਵਿਚ ਥੋੜੀ ਤ੍ਰਿਲੋਚਨ ਜੀ ਦੀ ਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਤ੍ਰਿਲੋਚਨ ਜੀ ਅਤੇ ਨਾਮਦੇਵ ਜੀ ਦੇ ਸਮਕਾਲੀ ਅਥਵਾ ਮਿੱਤਰ ਹੋਣ ਦਾ ਪਤਾ ਲੱਗਾ ਹੈ। ਨਾਮਦੇਵ ਵਾਂਗ ਉਹਨਾਂ ਭੀ ਮ੍ਰਿਤੂ ਦੇ ਆਗਮਨ ਸਬੰਧੀ ਭੈਅ ਤੋਂ ਮੁਕਤ ਕਰਨ ਲਈ 'ਬੀਠਲ' ਅੱਗੇ ਸਹਾਇਤਾ ਲਈ ਬੇਨਤੀ ਕੀਤੀ ਹੈ। ਇਹਨਾਂ ਸਾਰੇ ਪ੍ਰਮਾਣਾਂ ਤੋਂ ਉਹਨਾਂ ਦਾ ਮਰਾਠੀ ਹੋਣਾ ਸਾਬਤ ਕਰਦਾ ਹੈ।

ਤ੍ਰਿਲੋਚਨ ਜੀ ਦਾ ਦਿਹਾਂਤ ੧੩੩੫ ਈਸਵੀ ਵਿਚ ਹੋਇਆ ਮੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਸਿਰੀ ਰਾਗੁ ਅਤੇ ਧਨਾਸਰੀ ਰਾਗ ਵਿਚ ਇਕ ਇਕ ਅਤੇ ਗੂਜਰੀ ਰਾਗ ਵਿਚ ਦੋ ਸ਼ਬਦ ਚੜ੍ਹਾਏ ਗਏ ਸਨ। ਉਨ੍ਹਾਂ ਧਨਾਸਰੀ ਰਾਗ ਵਿਚ ਮਨੁੱਖ ਨੂੰ ਸਿਖਿਆ ਦਿੱਤੀ ਹੈ ਕਿ ਮਨੁੱਖ ਦੇ ਮੰਦੇ ਚੰਗੇ ਕਰਮ ਉਸ ਦੇ ਕੀਤੇ ਕਰਮਾਂ ਦਾ ਪਰਿਣਾਮ ਹੈ। ਇਸ ਲਈ ਮੰਦੇ ਕਰਮਾਂ ਲਈ ਨਾਰਾਇਣ ਨੂੰ ਨਿੰਦਣਾ ਭੁੱਲ ਹੈ, ਯਥਾ :—

***ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥***
***ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥***

(ਅੰਗ ੬੯੫)

## ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥

ਰਾਮ ਵਿਆਪਕ ਪ੍ਰਭੂ ਨਾਲ ਮਿਲਣ ਕਰਕੇ ਹੁਣ ਜੀਵ ਰੂਪ ਇਸਤਰੀ ਦੀ ਅੰਤਹਕਰਨ ਰੂਪ ਸੇਜਾ ਸੋਹਣੀ ਲੱਗਦੀ ਹੈ ਕਿਉਂਕਿ ਇਸ ਨੂੰ ਸਾਰੇ ਹੀ ਸੁਖ ਪ੍ਰਾਪਤ ਹੋ ਗਏ

ਹਨ ਅਤੇ ਹੁਣ ਦੁੱਖਾਂ ਦੀ ਕੋਈ ਜਗ੍ਹਾ ਨਹੀਂ ਰਹੀ।

***ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥***

(ਅੰਗ ੧੩੦੨)

I_S

***ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥***

))

(ਅੰਗ ੧੪੧੪)

## ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥

ਵੱਡੇ ਭਾਗਾਂ ਵਾਲੀ ਜੀਵ-ਇਸਤਰੀ ਦੀ ਇੱਛਾ ਭਾਵ ਮਨੋਕਾਮਨਾ ਪੂਰੀ ਹੋ ਗਈ ਹੈ, ਕਿਉਂਕਿ ਇਸ ਨੇ ਹਰੀ ਰਾਜਾ ਪ੍ਰਭੂ ਪਤੀ ਵਰ ਪ੍ਰਾਪਤ ਕਰ ਲਿਆ ਹੈ।

***ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥***

(ਅੰਗ ੭੮)

ਕਿਉਂਕਿ :—

***ਇਸ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥***

(ਅੰਗ ੫੯੧)

ਅਥਵਾ :—

***ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ॥***

(ਅੰਗ ੫੯੧)

ਜੀਵ ਰੂਪ ਇਸਤਰੀ ਨੇ ਐਸਾ ਪ੍ਰਭੂ ਪਤੀ ਵਰ ਪਾ ਲਿਆ ਹੈ ਜਿਸ ਦਾ ਜ਼ਿਕਰ ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਇਸ ਤਰ੍ਹਾਂ ਕੀਤਾ ਹੈ :—

***ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ॥***
***ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ ॥ ੧ ॥***
***ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥***
***ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥ ੧ ॥ ਰਹਾਉ॥***
***ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥***
***ਰਾਮ ਰਾਇ ਸੋ ਦੂਲਹੁ ਪਾਇਓ ਅਸ ਵਡਭਾਗ ਹਮਾਰਾ ॥ ੨ ॥***
***ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ ॥***
***ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ॥ ੩ ॥***

(ਅੰਗ ੪੮੨)

## ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥

ਹੁਣ ਇਸ ਵਡਭਾਗਣ ਜੀਵ ਰੂਪੀ ਇਸਤਰੀ ਨਾਲ ਮਿਲ ਕੇ ਸਾਰੀਆਂ ਸਹੇਲੀਆਂ ਅਲਾਪ ਕਰਕੇ ਗੋਵਿੰਦ ਦੇ ਮੰਗਲਮਈ ਗੀਤ ਗਾਉਂਦੀਆਂ ਹਨ—

G_Ma

(141

*ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥*
*ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥*
*ਸਾਚੇ ਸਾਹਿਬ ਸਭਿ ਗੁਣ ਅਉਗੁਣ ਸਭਿ ਅਸਾਹ॥੧॥*

(ਅੰਗ ੧੭)

*ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥*
*ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥*

(ਅੰਗ ੯੨੧)

ਕਿਉਂਕਿ ਹੁਣ ਉਹਨਾਂ ਨੂੰ ਵਾਹਿਗੁਰੂ ਰੂਪ ਪਤੀ ਜੈਸਾ ਕੋਈ ਨਜ਼ਰ ਨਹੀਂ ਆਉਂਦਾ।

## ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥

ਹੁਣ ਉਹਨਾਂ ਵਡਭਾਗੀ ਜੀਵ ਰੂਪ ਇਸਤਰੀਆਂ ਨੂੰ ਪ੍ਰਭੂ ਪਤੀ ਜੈਸਾ ਹੋਰ ਕੋਈ ਦਿਖਾਈ ਹੀ ਨਹੀਂ ਦਿੰਦਾ। ਹੋਰ ਕਿਸੇ ਦੂਜੇ ਨੂੰ ਉਸ ਦੇ ਬਰਾਬਰ ਦਾ ਨਹੀਂ ਸਮਝਦੀਆਂ ਭਾਵ ਉਸ ਵਾਹਿਗੁਰੂ ਪਤੀ ਦੇ ਨਾਲ ਕਿਸੇ ਹੋਰ ਦਾ ਮੁਕਾਬਲਾ ਹੀ ਨਹੀਂ ਕੀਤਾ ਜਾ ਸਕਦਾ।

*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥*

(ਅੰਗ ੮੫੮)

*ਲਲਾ ਤਾ ਕੈ ਲਵੈ ਨ ਕੋਊ॥ ਏਕਹਿ ਆਪਿ ਅਵਰ ਨਹ ਹੋਊ॥*

(ਅੰਗ ੨੫੨)

*ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ॥*
*ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ॥*

(ਅੰਗ ੫੯੭)

## ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥

ਉਸ ਪ੍ਰਭੂ ਪਤੀ ਨੇ ਜੀਵ-ਇਸਤਰੀ ਦਾ ਲੋਕ ਪ੍ਰਲੋਕ ਸਵਾਰ ਦਿੱਤਾ ਹੈ ਅਤੇ ਇਸ ਨੂੰ ਸਹੇਲੀਆਂ ਸਮੇਤ ਸਤਿਸੰਗ ਰੂਪੀ ਅਥਵਾ ਸਰੂਪ ਰੂਪੀ ਨਿਹਚਲ ਪੱਕਾ ਥਾਂ ਬਖ਼ਸ਼ਿਸ਼ ਕਰ ਦਿੱਤਾ ਹੈ।

~~~~~~~~~~~~~~~~~~~~~~~~~
~~~~~~~~~~~~~~~~~~~~~~~~~

*ਦੋਵੈ ਥਾਵ ਰਖੇ ਗੁਰ ਸੂਰੇ॥*

*ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ॥*

(ਅੰਗ ੮੨੫)

I_S

*ਨਾਨਕ ਬਧਾ ਘਰ ਤਹਾਂ ਜਿਥੈ ਮਿਰਤੁ ਨ ਜਨਮ ਜਰਾ॥*

|)

(ਅੰਗ ੪੪)

*ਧ੍ਰੂ ਅਟਲੁ ਅਜਹੂ ਨ ਟਰਿਓ*

(ਅੰਗ ੧੧੦੫)

## ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥

ਉਸ ਪ੍ਰਭੂ ਨੇ ਜੀਵ ਰੂਪੀ ਜਗਿਆਸੂ ਸੰਸਾਰ ਸਮੁੰਦਰ ਤੋਂ ਬਚਾਅ ਲਏ ਹਨ ਅਤੇ ਜੀਵ ਰੂਪ ਇਸਤਰੀ ਦੁਬਾਰਾ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੀ :—

*ਤੇਰੇ ਜੀਅ ਤੂ ਸਦ ਹੀ ਸਾਥੀ॥*

*ਸੰਸਾਰ ਸਾਗਰ ਤੇ ਕਢਿ ਦੇ ਹਾਥੀ॥* (ਅੰਗ ੫੬੩)

## ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸਾਡੀ ਜੀਭ ਇਕ ਹੈ ਪਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣ ਬੇਅੰਤ ਹਨ ਅਤੇ ਸੰਸਾਰ ਦੇ ਜਿਤਨੇ ਮਨੁੱਖ ਤਰੇ ਹਨ, ਉਹ ਸਭ ਪ੍ਰਭੂ ਦੀ ਚਰਣੀਂ ਪੈ ਕੇ ਹੀ ਤਰੇ ਹਨ।

*ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥*

*ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥ ੧॥*

(ਅੰਗ ੭੩੪)

*ਏਕ ਜੀਹ ਗੁਣ ਕਵਨ ਬਖਾਨੈ॥ ਸਹਸਫਨੀ ਸੇਖ ਅੰਤੁ ਨ ਜਾਨੈ॥*

*ਨਵਤਨ ਨਾਮ ਜਪੈ ਦਿਨ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ॥*

(ਅੰਗ ੧੦੮੩)

*ਜਿਹਵਾ ਏਕ ਕਵਨ ਗੁਨ ਕਹੀਐ॥*

*ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ॥*

(ਅੰਗ ੬੭੪)

## ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥ ੧੩॥

ਇਸ ਲਈ ਫੱਗਣ ਦੇ ਮਹੀਨੇ ਵਿਚ ਉਸ ਪ੍ਰਭੂ ਪਰਮਾਤਮਾ ਨੂੰ ਨਿੱਤ ਹੀ ਸਲਾਹੁਣਾ ਚਾਹੀਦਾ ਹੈ ਜਿਸ ਨੂੰ ਤਿਲ ਜਿੰਨੀ ਵੀ ਅਥਵਾ ਤਿਲ ਮਾਤਰ ਵੀ ਆਪਣੀ ਵਡਿਆਈ ਕਰਵਾਉਣ ਦੀ ਤਮਾ ਨਹੀਂ ਹੈ ਭਾਵ ਲਾਲਚ ਨਹੀਂ ਹੈ।

***ਵਡਾ ਦਾਤਾ ਤਿਲੁ ਨ ਤਮਾਇ॥*** G_Ma

(ਜਪੁ ਜੀ, ਅੰਗ ੫) (142

***ਜੇ ਸਭਿ ਮਿਲਿ ਕੈ ਆਖਣ ਪਾਹਿ॥***
***ਵਡਾ ਨ ਹੋਵੈ ਘਾਟਿ ਨ ਜਾਇ॥***

(ਅੰਗ ੯)

ਪਰ ਉਸ ਪ੍ਰਭੂ ਪਰਮਾਤਮਾ ਦੀ ਸਿਫਤਿ ਕਰਨ ਨਾਲ ਜੀਵ ਨੂੰ ਫਲ ਹੀ ਮਿਲਦਾ ਹੈ।

***ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥***

(ਅੰਗ ੬੬੭)

ਨੋਟ :— ਗੁਣੀ ਗਿਆਨੀ ਮਹਾਂ ਪੁਰਸ਼ਾਂ, ਕਥਾ ਵਾਚਕਾਂ ਤੇ ਪ੍ਰਚਾਰਕਾਂ ਨੂੰ ਸਨਿਮਰ ਬੇਨਤੀ ਹੈ ਕਿ ਇਸ ਅੰਤਲੇ ਸ਼ਬਦ "ਜਿਨਿ ਜਿਨਿ ਨਾਮੁ ਧਿਆਇਆ" ਦੀ ਅਰਥ ਵੀਚਾਰ ਫੱਗਣ ਦੇ ਮਹੀਨੇ ਦੇ ਨਾਲ ਹੀ ਕਰਕੇ ਕਥਾ ਦੀ ਸਮਾਪਤੀ ਕਰਨੀ ਜੀ।

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੁਖਾਰੀ ਰਾਗੁ ਅੰਦਰ ਬਾਰਹ ਮਾਹਾ ਦੀ ਸੰਪੂਰਨ ਵੀਚਾਰ ਕਰਦਿਆਂ ਬਖ਼ਸ਼ਿਸ਼ ਕਰਦੇ ਹਨ ਕਿ ਜਿਸ ਵੇਲੇ ਇਸ ਜੀਵ-ਇਸਤਰੀ ਨੂੰ ਪਤੀ ਪਰਮੇਸ਼ਰ ਅਡੋਲ ਅਵਸਥਾ ਵਿਚ ਆ ਕੇ ਮਿਲ ਪਏ ਹਨ, ਉਸ ਲਈ ਬਾਰ੍ਹਾਂ ਮਹੀਨੇ, ਸਾਰੀਆਂ ਰੁੱਤਾਂ, ਥਿੱਤਾਂ, ਦਿਨ-ਵਾਰ, ਘੜੀ, ਮਹੂਰਤ ਤੇ ਪਲ ਸਭ ਚੰਗੇ ਹੋ ਗਏ ਹਨ। ਜਦੋਂ ਪਿਆਰੇ ਪ੍ਰਭੂ ਮਿਲ ਪਏ ਤਾਂ ਉਸ ਨੇ ਸਾਰੇ ਕਾਰਜ ਸਵਾਰ ਦਿੱਤੇ, ਕਿਉਂਕਿ ਕਰਤਾ ਪੁਰਖ ਆਪ ਸਭ ਬਿਧੀਆਂ ਨੂੰ ਜਾਣਦਾ ਹੈ। ਜਿਸ ਪਤੀ ਪਰਮੇਸ਼ਰ ਨੇ ਜੀਵ-ਇਸਤਰੀ ਸ਼ਿੰਗਾਰੀ, ਉਸ ਨੂੰ ਪਿਆਰੀ ਲੱਗ ਗਈ। ਜਦੋਂ ਜੀਵ-ਇਸਤਰੀ ਦਾ ਪਤੀ ਨਾਲ ਮਿਲਾਪ ਹੋਇਆ ਤਦੋਂ ਉਹ ਪਤੀ ਦਾ ਪ੍ਰੇਮ ਮਾਣਦੀ ਹੈ। ਜਦ ਪਤੀ ਪਰਮੇਸ਼ਰ ਨੇ ਜੀਵ-ਇਸਤਰੀ ਨੂੰ ਰਾਵਿਆ ਤਾਂ ਜੀਵ ਰੂਪੀ ਇਸਤਰੀ ਦੇ ਹਿਰਦੇ ਰੂਪੀ ਘਰ ਵਿਚ ਸ਼ਰਧਾ ਰੂਪੀ ਸੇਜ ਸੋਭਨੀਕ ਹੋ ਗਈ। ਸਤਿਗੁਰੂ ਦੁਆਰਾ ਉਸ ਦੇ ਮੱਥੇ 'ਤੇ ਭਾਗ ਪ੍ਰਗਟ ਹੋ ਗਿਆ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜੀਵ-ਇਸਤਰੀ ਦਿਲ ਵਿਚ ਆਪਣੇ ਪ੍ਰੀਤਮ ਨੂੰ ਸਿਮਰਦੀ ਹੈ ਅਤੇ ਉਸ ਦੇ ਮਿਲਾਪ ਦਾ ਰਸ ਮਾਣਦੀ ਹੈ, ਉਸ ਨੂੰ ਮਾਨੋ ਹਰੀ ਰੂਪ ਪਤੀ ਪੱਕਾ ਸੁਹਾਗ ਪ੍ਰਾਪਤ ਹੋ ਗਿਆ ਹੈ।

***ਬੇਦਸ ਮਾਹ, ਰੁਤੀ ਥਿਤੀ ਵਾਰ ਭਲੇ॥***
***ਘੜੀ ਮੂਰਤ ਪਲ ਸਾਚੇ, ਆਏ ਸਹਜਿ ਮਿਲੇ॥***

*ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ, ਕਰਤਾ ਸਭ ਬਿਧਿ ਜਾਣੈ॥*
*ਜਿਨਿ ਸੀਗਾਰੀ, ਤਿਸਹਿ ਪਿਆਰੀ, ਮੇਲੁ ਭਇਆ ਰੰਗੁ ਮਾਣੈ॥*
*ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ, ਗੁਰਮੁਖਿ ਮਸਤਕਿ ਭਾਗੋ॥*
*ਨਾਨਕ ਅਹਿਨਿਸਿ ਰਾਵੈ ਪ੍ਰੀਤਮੁ, ਹਰਿ ਵਰੁ ਥਿਰੁ ਸੋਹਾਗੋ॥ ੧੭॥*

(ਅੰਗ ੧੧੦੯)

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥ ੧੪॥ ੧॥*

ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਬਾਰਹ ਮਾਹਾ ਦੀ ਅੰਤਲੀ ਪਉੜੀ ਵਿਚ ਨਾਮ ਧਿਆਉਣ ਦਾ ਫਲ ਦੱਸਦੇ ਹਨ :—

## ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥

ਸਤਿਗੁਰੂ ਜੀ ਬਖ਼ਸ਼ਿਸ਼ ਕਰਦੇ ਹਨ ਕਿ ਜਿਨ੍ਹਾਂ-ਜਿਨ੍ਹਾਂ ਜੀਵਾਂ ਨੇ ਵਾਹਿਗੁਰੂ ਦੇ ਨਾਮ ਨੂੰ ਧਿਆਇਆ ਹੈ, ਉਨ੍ਹਾਂ ਦੇ ਸਾਰੇ ਕੰਮ ਪੂਰੇ ਹੋ ਗਏ ਹਨ।

*ਕਾਰਜ ਸਵਰੈ ਮਨ ਪ੍ਰਭੁ ਧਿਆਈਜੈ॥* (ਅੰਗ ੯੧੩)

*ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ॥*
*ਤੇ ਭਵ ਸਾਗਰ ਉਤਰੇ ਪਾਰਿ॥ ੨॥*

(ਅੰਗ ੧੧੮੬)

## ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥

ਜਿਨ੍ਹਾਂ ਜੀਵਾਂ ਨੇ ਪੂਰੇ ਗੁਰੂ ਦੁਆਰਾ ਅਕਾਲ ਪੁਰਖ ਦੇ ਨਾਮ ਦਾ ਅਰਾਧਨ ਭਾਵ ਸਿਮਰਨ ਕੀਤਾ ਹੈ, ਉਹ ਪ੍ਰਭੂ ਪਰਮਾਤਮਾ ਦੀ ਸੱਚੀ ਦਰਗਾਹ ਵਿਚ ਚੰਗੇ ਸਚਿਆਰ ਹੋਏ ਹਨ।

***ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ॥***
***ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਵੈ ਗਲਿ ਲਾਈ॥***

(ਅੰਗ ੪੯੩)

## ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥

ਹਰੀ ਪਰਮੇਸ਼ਰ ਦੇ ਨਾਮ ਰੂਪੀ ਚਰਨ ਸਾਰੇ ਹੀ ਸੁੱਖਾਂ ਦਾ ਖ਼ਜ਼ਾਨਾ ਹਨ। ਜਿਨ੍ਹਾਂ ਜੀਵਾਂ ਨੇ ਨਾਮ ਰੂਪੀ ਚਰਨਾਂ ਦਾ ਆਸਰਾ ਲਿਆ ਹੈ, ਉਹ ਕਠਿਨ ਸੰਸਾਰ ਸਮੁੰਦਰ ਤੋਂ ਸੌਖੇ ਹੀ ਤਰ ਜਾਂਦੇ ਹਨ।

***ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ॥***
***ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ॥*** (ਅੰਗ ੭੮੪)

## ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥

ਉਹਨਾਂ ਜੀਵਾਂ ਨੇ ਪ੍ਰੇਮਾ ਭਗਤੀ ਰਾਹੀਂ ਪਰਮੇਸ਼ਰ ਵਾਹਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ, ਜਿਸ ਕਰਕੇ ਉਹ ਵਿਸ਼ਿਆਂ ਦੀ ਅੱਗ ਵਿਚ ਨਹੀਂ ਸੜਦੇ ਭਾਵ ਮਾਇਆ ਵਿਚ ਜਕੜੇ ਨਹੀਂ ਜਾਂਦੇ।

***ਸਾਚੁ ਕਹੌਂ ਸੁਨ ਲੇਉ ਸਭੈ ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥***

(ਦਸਮ ਗ੍ਰੰਥ)

## ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥

ਉਨ੍ਹਾਂ ਦੇ ਅੰਦਰੋਂ ਝੂਠ ਆਦਿਕ ਵਿਕਾਰ ਚਲੇ ਗਏ ਹਨ, ਦੁਬਿਧਾ ਦਾ ਨਾਸ਼ ਹੋ ਗਿਆ ਹੈ ਤੇ ਉਹ ਪੂਰਨ ਰੂਪ ਵਿਚ ਸੱਚ ਨਾਲ ਲਬਾ-ਲਬ ਹੋ ਗਏ ਹਨ।

## ਪਾਰਬ੍ਰਹਮ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥

ਉਹ ਨਾਮ ਰਸੀਏ ਜਗਿਆਸੂ ਪਾਰਾਵਾਰ ਤੋਂ ਰਹਿਤ ਪ੍ਰਮੇਸ਼ਰ ਦਾ ਨਾਮ ਹੀ ਜੱਪਦੇ ਹਨ ਅਤੇ ਮਨ ਅੰਦਰ ਵੀ ਇਕ ਪ੍ਰਮੇਸ਼ਰ ਦਾ ਹੀ ਧਿਆਨ ਧਰਦੇ ਹਨ।

***ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥***
***ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥***

(ਅੰਗ ੨੮੯)

## ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥

ਜਿਨ੍ਹਾਂ ਜਗਿਆਸੂਆਂ ਉੱਪਰ ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਹੋ ਜਾਂਦੀ ਹੈ, ਉਹਨਾਂ ਦੇ ਬਾਰਾਂ ਮਹੀਨੇ, ਸਾਰੇ ਦਿਨ, ਸਾਰੀਆਂ ਘੜੀਆਂ ਸਫਲ ਹਨ :—

***ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ॥***

(ਅੰਗ ੪੦੪)

## ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥ ੧੪ ॥ ੧ ॥

ਨਾਨਕ ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ ! ਮੈਂ ਆਪ ਜੀ ਦੇ ਦਰਸ਼ਨਾਂ ਦਾ ਦਾਨ ਮੰਗਦਾ ਹਾਂ। ਕਿਰਪਾ ਕਰਕੇ ਮੈਨੂੰ ਆਪਣਾ ਦਰਸ਼ਨ ਬਖ਼ਸ਼ੋ।

***ਦਰਸਨ ਮਾਗਉ ਦੇਹਿ ਪਿਆਰੇ॥***
***ਤੁਮਰੀ ਸੇਵਾ ਕਉਨ ਕਉਨ ਨ ਤਾਰੇ॥ ੧॥***

(ਅੰਗ ੩੮੬)

***ਦਰਸੁ ਦੇਹਿ ਧਾਰਉ ਪ੍ਰਭ ਆਸ॥***
***ਨਿਤ ਨਾਨਕੁ ਚਿਤਵੈ ਸਚੁ ਅਰਦਾਸਿ॥***

(ਅੰਗ ੯੦੦)

***ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ॥***
***ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ॥***

(ਅੰਗ ੧੧੧੭)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

★★★

# ਸਹਾਇਤਾ ਸੂਚੀ ਪੁਸਤਕਾਂ


| | |
|---|---|
| ੧. ਭਾਗ ਪਹਿਲਾ ਅਤੇ ਦੂਜਾ | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ G_M |
| ੨. ਭਾਗ ਪਹਿਲਾ | ਸ੍ਰੀ ਦਸਮ ਗ੍ਰੰਥ ਸਾਹਿਬ ਜੀ (14 |
| ੩. ਗੁਰ ਪ੍ਰਤਾਪ ਸੂਰਜ ਗ੍ਰੰਥ | ਚੂੜਾਮਣਿ ਕਵੀ ਭਾ: ਸੰਤੋਖ ਸਿੰਘ ਜੀ |
| ੪. ਸ੍ਰੀ ਗੁਰੂ ਪੰਥ ਪ੍ਰਕਾਸ਼ | ਮਹਾਂਕਵੀ ਗਿਆਨੀ ਗਿਆਨ ਸਿੰਘ ਜੀ |
| ੫. ਪ੍ਰਾਚੀਨ ਪੰਥ ਪ੍ਰਕਾਸ਼ | ਭਾਈ ਰਤਨ ਸਿੰਘ ਜੀ ਭੰਗੂ |
| ੬. ਗੁਰਪੁਰ ਪ੍ਰਕਾਸ਼ | ਕਵਿ ਸੰਤਰੇਨ ਪ੍ਰੇਮ ਸਿੰਘ ਜੀ |
| ੭. ਤਵਾਰੀਖ਼ ਗੁਰੂ ਖ਼ਾਲਸਾ | ਗਿਆਨੀ ਗਿਆਨ ਸਿੰਘ ਜੀ |
| ੮. ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ (ਦੂਜੀ ਪੋਥੀ) | ਸੰਤ ਕਿਰਪਾਲ ਸਿੰਘ ਜੀ |
| ੯. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ | ਗਿ: ਹਰਬੰਸ ਸਿੰਘ ਜੀ |
| ੧੦. ਬਾਰਹ ਮਾਹਾ ਤ੍ਰਿੰਨੇ | ਪ੍ਰਿੰ: ਸਤਿਬੀਰ ਸਿੰਘ ਜੀ |
| ੧੧. ਬਾਰਹ ਮਾਹਾ ਮਾਂਝ ਸਟੀਕ | ਗਿ: ਮੋਹਨ ਸਿੰਘ ਜੀ ਉਰਲਾਣਾ |
| ੧੨. ਅੰਮ੍ਰਿਤ ਰਸ (ਭਾਗ ਪਹਿਲਾ) | ਗਿ: ਸੁਰਜੀਤ ਸਿੰਘ ਜੀ ਸੋਧੀ |
| ੧੩. ਗੁਰਵਾਕ ਚਾਨਣ (ਭਾਗ ਪਹਿਲਾ) | ਸੰਤ ਗਿ: ਹਰੀ ਸਿੰਘ ਜੀ ਰੰਧਾਵਾ |
| ੧੪. ਬਾਰਹ ਮਾਹਾ ਸਟੀਕ | ਪ੍ਰਿੰ: ਗੰਗਾ ਸਿੰਘ ਜੀ |
| ੧੫. ਅਰਥ ਭਾਵ ਪ੍ਰਦੀਪਕਾ ਤੁਖਾਰੀ ਬਾਰਹ ਮਾਹਾ | ਡਾ: ਸੰਤ ਮੁਖਤਿਆਰ ਸਿੰਘ ਜੀ ਸਾਰੰਗ |
| ੧੬. ਮਹਿਮਾ ਪ੍ਰਕਾਸ਼ | ਸਰੂਪ ਦਾਸ ਜੀ ਭੱਲਾ |
| ੧੭. ਗੁਰ ਬਿਲਾਸ ਪਾ: ਛੇਵੀਂ | ਸੰਪਾਦਕ ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ ਜੀ ਵੇਦਾਂਤੀ |
| ੧੮. ਗੁਰ ਬਿਲਾਸ ਪਾ: ੧੦ | ਭਾਈ ਕੋਇਰ ਸਿੰਘ ਜੀ ਤੇ ਸੁੱਖਾ ਸਿੰਘ ਜੀ |

| | |
|---|---|
| ੧੯. ਵਾਰਾਂ ਤੇ ਕਬਿੱਤ ਸਵੈਯੇ | ਭਾਈ ਗੁਰਦਾਸ ਜੀ |
| ੨੦. ਮਹਾਨ ਕੋਸ਼ ਤੇ ਗੁਰਮਤਿ ਮਾਰਤੰਡ | ਭਾਈ ਕਾਨ੍ਹ ਸਿੰਘ ਜੀ ਨਾਭਾ |
| ੨੧. ਸਿੱਖ ਪੰਥ ਵਿਸ਼ਵ ਕੋਸ਼ | ਡਾ: ਰਤਨ ਸਿੰਘ ਜੀ ਜੱਗੀ |
| ੨੨. ਗੁਰਮਤਿ ਨਿਰਣਯ ਭੰਡਾਰ | ਗਿਆਨੀ ਲਾਲ ਸਿੰਘ ਜੀ |
| ੨੩. ਮੁਖਵਾਕ ਪ੍ਰਕਾਸ਼ (ਭਾਗ ਪਹਿਲਾ ਤੇ ਦੂਜਾ) | ਸਿੰਘ ਸਾਹਿਬ ਗਿ: ਮੱਲ ਸਿੰਘ ਜੀ |
| ੨੪. ਕਥਾ ਪ੍ਰਮਾਣ ਸਾਗਰ | ,, ,, ,, ,, |
| ੨੫. ਪੰਜਾਬੀ ਬਾਰਾਂਮਾਹੇ | ਪਿਆਰਾ ਸਿੰਘ ਜੀ ਪਦਮ |
| ੨੬. ਸਾਰਕੁਤਾਵਲੀ | ਪੰਡਿਤ ਹਰਦਿਆਲ ਸਿੰਘ ਜੀ |
| ੨੭. ਵਿਚਾਰ ਮਾਲਾ | ਪੰਡਿਤ ਅਨਾਥ ਜੀ |
| ੨੮. ਮੋਖਸ਼ ਪੰਥ | ਪੰਡਿਤ ਗੁਲਾਬ ਸਿੰਘ ਜੀ |
| ੨੯. ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ | ਭਾਈ ਵੀਰ ਸਿੰਘ ਜੀ |
| ੩੦. ਗੁਰੂ ਗ੍ਰੰਥ ਵਿਚਾਰ ਕੋਸ਼ | ਪਿਆਰਾ ਸਿੰਘ ਜੀ ਪਦਮ |
| ੩੧. ਤੁਕ-ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ਅਕਾਲੀ ਕੌਰ ਸਿੰਘ ਜੀ |
| ੩੨. ਚਾਰ ਸਾਹਿਬਜ਼ਾਦੇ | ਪਿਆਰਾ ਸਿੰਘ ਜੀ ਪਦਮ |
| ੩੩. ਸਾਡਾ ਇਤਿਹਾਸ | ਪ੍ਰਿੰ: ਸਤਿਬੀਰ ਸਿੰਘ ਜੀ |
| ੩੪. ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨੁ ਹੈ | ਸਿੰਘ ਸਾਹਿਬ ਗਿ: ਮੱਲ ਸਿੰਘ ਜੀ |
| ੩੫. ਗੁਰਵਾਕ ਵਿਸ਼ਾ ਪ੍ਰਬੋਧ | ,, ,, ,, ,, |
| ੩੬. ਸ਼ਹੀਦਾਨਿ-ਵਫ਼ਾ ਅਤੇ ਗੰਜਿ-ਸ਼ਹੀਦਾਂ | ਅੱਲਾ ਯਾਰ ਖ਼ਾਂ ਜੀ ਜੋਗੀ |
| ੩੭. ਪੋਹ ਦੀਆਂ ਰਾਤਾਂ | ਸੁਰਿੰਦਰ ਸਿੰਘ ਜੀ ਖ਼ਾਲਸਾ |

